# ਅਕਾਲੀ ਲਹਿਰ ਨੰ: ੧

## ਅਰਥਾਤ

# ਸੁਧਾਰ ਖਾਲਸਾ




ਗਿਆਨੀ ਕਰਤਾਰ ਸਿੰਘ ਕਲਾਸ ਵਾਲੀਆ

ਧਰਮ ਪ੍ਰਚਾਰ ਕਮੇਟੀ
ਸ਼੍ਰੋਮਣੀ ਗੁ. ਪ੍ਰ. ਕਮੇਟੀ
ਸ੍ਰੀ ਅੰਮ੍ਰਿਤਸਰ ।

 

ੴ ਵਾਹਿਗੁਰੂ ਜੀ ਕੀ ਫ਼ਤਿਹ ॥

## ਅਕਾਲੀ ਲਹਿਰ ਨੰ: ੧

### ਅਰਥਾਤ

# ਸੁਧਾਰ ਖਾਲਸਾ




ਲੇਖਕ

ਗਿਆਨੀ ਕਰਤਾਰ ਸਿੰਘ ਕਲਾਸ ਵਾਲੀਆ



ਪ੍ਰਕਾਸ਼ਕ

ਧਰਮ ਪ੍ਰਚਾਰ ਕਮੇਟੀ, ਸ਼੍ਰੋ ਗੁ: ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ

ਪ੍ਰਕਾਸ਼ਕ:
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ),
ਸ੍ਰੀ ਅੰਮ੍ਰਿਤਸਰ।

ਜੂਨ, ੨੦੦੯ - ੨੦੦੦

ਛਾਪਣ ਵਾਲੇ :
ਗੋਲਡਨ ਆਫ਼ਸੈਟ ਪ੍ਰੈਸ
ਗੁਰਦੁਆਰਾ ਰਾਮਸਰ ਸਾਹਿਬ
ਸ੍ਰੀ ਅੰਮ੍ਰਿਤਸਰ।

# ਸੁਧਾਰ ਖਾਲਸਾ

## ਤਤਕਰਾ

# ਭੂਮਿਕਾ

ਸਿੰਘ ਸਭਾ ਲਹਿਰ ਦੇ ਪ੍ਰਭਾਵਾਂ ਕਾਰਨ ਗੁਰਦੁਆਰਾ ਸੁਧਾਰ ਲਹਿਰ ਦਾ ਜਨਮ ਹੋਇਆ। ਸਿੱਖਾਂ ਨੇ ਇਸ ਲਹਿਰ ਨੂੰ ਸਫਲ ਬਨਾਉਣ ਲਈ ਅਨੇਕ ਕੁਰਬਾਨੀਆਂ ਕੀਤੀਆਂ, ਜੇਹਲਾਂ ਕੱਟੀਆਂ, ਅੰਗ੍ਰੇਜ਼ ਸਰਕਾਰ ਵਲੋਂ ਦਿੱਤੇ ਅਸਹਿ ਅਤੇ ਅਕਹਿ ਤਸ਼ੱਦਦ ਝੱਲੇ, ਕੋਹਲੂ ਚਲਾਏ, ਚੱਕੀਆਂ ਪੀਸੀਆਂ, ਵਾਣ ਵੱਟਿਆ, ਮਾਰਾਂ ਖਾਧੀਆਂ, ਹੱਥ-ਪੈਰ, ਇਥੋਂ ਤੱਕ ਕਿ ਦੰਦ ਵੀ, ਤੁੜਵਾਏ ਅਤੇ ਬਹੁਤ ਸਾਰੀਆਂ ਜਾਨਾਂ ਵੀ ਇਸ ਯੱਗ ਦੀ ਆਹੂਤੀ ਪਈਆਂ। ਸਿੱਖ ਇਤਿਹਾਸ ਦਾ ਇਹ ਅਣਲਿਖਿਆ ਕਾਂਢ ਕਿਸੇ ਅਜਿਹੇ ਇਤਿਹਾਸਕਾਰ ਦੀ ਉਡੀਕ ਵਿੱਚ ਹੈ ਜੋ ਉਸ ਸਮੇਂ ਦੀ ਸਿੱਖ ਮਾਨਸਿਕਤਾ ਨਾਲ ਇਕ ਸੁਰ ਹੋ ਕੇ ਵਰਤਮਾਨ ਨੂੰ ਬੀਤੇ ਵੇਰਵਿਆਂ ਦੀ ਤਸਵੀਰ ਵਿਖਾ ਸਕੇ। ਕੁਝ ਸੱਜਨਾਂ ਨੇ ਗੁਰਦੁਆਰਾ ਸੁਧਾਰ ਲਹਿਰ ਦੇ ਹੱਡ ਬੀਤੇ ਅਤੇ ਅੱਖੀਂ ਡਿੱਠੇ ਹਾਲਾਤ ਲਿਖੇ ਹਨ ਜਿਨ੍ਹਾਂ ਤੋਂ ਪਤਾ ਚਲਦਾ ਹੈ ਕਿ ਉਸ ਸਮੇਂ ਆਪਣੇ ਆਦਰਸ਼ਾਂ ਤੋਂ ਵਾਰਨੇ ਜਾਣ ਲਈ ਸਿੰਘਾਂ ਨੇ ਗੁਰੂ ਕਾ ਬਾਗ, ਜੈਤੋ, ਨਨਕਾਣਾ ਸਾਹਿਬ, ਸਿਆਲਕੋਟ੍ ਬਾਬੇ ਦੀ ਬੇਰ, ਤਰਨਤਾਰਨ, ਪੰਜਾ ਸਾਹਿਬ ਆਦਿ ਗੁਰਧਾਮਾਂ ਦੇ ਇਤਿਹਾਸ ਨਾਲ ਕਿਸ ਤਰ੍ਹਾਂ ਖੂਨ ਭਿੰਨੇ ਅਧਿਆਏ ਜੋੜੇ। ਇਹ ਮੰਗ ਕਰਦੇ ਹਨ ਕਿ ਇਕ ਇਕ ਘਟਨਾ ਨੂੰ ਇਤਿਹਾਸਕ ਦ੍ਰਿਸ਼ਟੀ ਤੋਂ ਘੋਖ ਕੇ ਲਿਖਿਆ ਜਾਵੇ ਅਤੇ ਹਿੱਸਾ ਲੈਣ ਵਾਲਿਆਂ ਦੇ ਨਾਮ ਤੇ ਚਿਤਰ ਦਿੱਤੇ ਜਾਣ ਤਾਂ ਜੋ ਉਨ੍ਹਾਂ ਦੇ ਕਾਰਨਾਮੇ ਅੱਗੇ ਨੂੰ ਹਿਲੂਣ ਕੇ ਕੌਮ ਨੂੰ ਜਗਾ ਸਕਣ ਅਤੇ ਜਦੋਂ ਅਸੀਂ ਆਪਣੇ ਫਰਜ਼ਾਂ ਤੋਂ ਬੇਪਰਵਾਹ ਹੋ ਜਾਈਏ ਤਾਂ ਸਾਨੂੰ ਸਾਡਾ ਵਿਰਸਾ ਚੇਤੇ ਕਰਵਾਉਂਦੇ ਰਹਿਣ। ਨਾਲ ਹੀ ਉਨ੍ਹਾਂ ਲੋਕਾਂ ਦਾ ਪਤਾ ਲਗਦਾ ਰਹੇ ਜੋ ਇਸ ਲਹਿਰ ਨੂੰ ਨੁਕਸਾਨ ਪਹੁੰਚਾਉਣ ਲਈ ਕਈ ਤਰ੍ਹਾਂ ਦੇ ਘਟੀਆ ਕਾਰਨਾਮੇ ਕਰਦੇ ਰਹੇ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਅਜਿਹੇ ਹੀ ਇਕ ਸਿੱਖ ਇਤਿਹਾਸਕਾਰ ਸਨ ਜਿਨ੍ਹਾਂ ਨੇ ਉਸ ਸਮੇਂ ਦੇ ਅਖੀਂ ਡਿਠੇ ਹਾਲ ਲਿਖੇ।

ਗਿਆਨੀ ਕਰਤਾਰ ਸਿੰਘ ਜੀ ਕਲਾਸਵਲੀਆ ਪਹਿਲਾਂ ਫੌਜ ਵਿਚ ਗ੍ਰੰਥੀ ਸਨ, ਉਥੋਂ ਪੰਥਕ ਜਜ਼ਬੇ ਅਧੀਨ ਜੋਸ਼ ਵਿੱਚ ਆ ਕੇ ਨੌਕਰੀ ਛੱਡ ਦਿਤੀ ਅਤੇ ਪੰਥ ਸੇਵਾ ਦੇ ਮੈਦਾਨ ਵਿਚ ਆ ਗਏ। ਸਿੱਖ ਇਤਿਹਾਸ ਦੀ ਚੰਗੀ ਮੁਹਾਰਤ ਹੋਣ ਕਾਰਨ ਹਰਿਮੰਦਰ ਸਾਹਿਬ ਦੇ ਗ੍ਰੰਥੀ ਨੀਯਤ ਕੀਤੇ ਗਏ ਤੇ ਫਿਰ ਦੇ ਮੁੱਖ ਗ੍ਰੰਥੀ ਵੀ ਨਿਯਤ ਹੋਏ। ਆਪ ਨੇ ਗੁਰੂ ਕਾਲ ਤੋਂ ਲੈ ਕੇ ਆਪਣੇ ਸਮੇਂ ਤੱਕ ਦਾ ਸਿੱਖ ਇਤਿਹਾਸ ਪੜ੍ਹਿਆ ਤੇ ਵਿਚਾਰਿਆ ਫਿਰ ਆਮ ਸਮਝੇ ਜਾਣ ਵਾਲੀ ਸ਼ੈਲੀ ਵਿੱਚ ਲਿਖਿਆ। ਆਪ ਨੂੰ ਬੈਤਾਂ ਲਿਖਣ ਦੀ ਚੰਗੀ ਮੁਹਾਰਤ ਹਾਸਲ ਸੀ। ਸਿੱਖੀ ਬਾਰੇ ਸਰਲ ਤਰੀਕੇ ਦੀ ਜਾਣਕਾਰੀ ਆਪ ਦੀਆਂ ਰਚੀਆਂ ਗਈਆਂ ਪੁਸਤਕਾਂ ਵਿੱਚ ਭਰੀ ਪਈ ਹੈ। ਗੁਰੂ ਸਾਹਿਬਾਨ ਦੇ ਇਤਿਹਾਸ ਲਿਖਣ ਉਪਰੰਤ

ਆਪ ਨੇ ਬਾਬਾ ਬੰਦਾ ਬਹਾਦਰ ਤੋਂ ਲੈ ਕੇ ਮਿਸਲਾਂ ਤੇ ਸਿੱਖ ਰਾਜ ਦੇ ਸਾਕੇ ਗੁਰਦੁਆਰਾ ਸੁਧਾਰ ਲਹਿਰ ਅਤੇ ਅਕਾਲੀ ਲਹਿਰ ਆਦਿ ਦੇ ਇਤਿਹਾਸਕ ਪ੍ਰਸੰਗ ਪੁਸਤਕਾਂ ਵਿੱਚ ਦਿਲ ਟੁੰਬਣ ਵਾਲੇ ਅੰਦਾਜ਼ ਵਿੱਚ ਲਿਖੇ ਹਨ। ਲੋੜ ਹੈ ਕਿ ਆਪ ਦੀਆਂ ਰਚੀਆਂ ਸਾਰੀਆਂ ਪੁਸਤਕਾਂ ਮੁੜ ਛਪਵਾ ਕੇ ਸਿੱਖ ਸਾਹਿਤ ਦੇ ਭੰਡਾਰ ਵਿੱਚ ਵਾਧਾ ਕੀਤਾ ਜਾਵੇ, ਇਹ ਜਤਨ ਜਾਰੀ ਹੈ। ਇਕ ਵਿਸ਼ੇਸ਼ ਪੁਸਤਕ 'ਸੁਧਾਰ ਖਾਲਸਾ', ਖਾਲਸਾ ਜੀ ਦੇ ਤਿੰਨ ਸੌ ਸਾਲਾ ਉਤਸਵ ਸਮੇਂ ਪ੍ਰਕਾਸ਼ਤ ਕਰਨ ਦੀ ਪ੍ਰਸੰਨਤਾ ਲੈ ਰਹੇ ਹਾਂ।

ਇਸ ਪੁਸਤਕ ਵਿਚਲੀਆਂ ਕਵਿਤਾਵਾਂ ਲਿਖਦੇ ਸਮੇਂ ਵਕਤ ਦੇ ਹਾਲਾਤ ਸਬੰਧੀ ਸੱਚ ਬੋਲਣਾ ਸਿਰ ਉਤੇ ਦੁੱਖਾਂ ਦਾ ਭਾਰ ਉਠਾਉਣ ਵਾਂਗ ਸੀ ਕਿਉਂਕਿ ਇਕ ਪਾਸੇ ਸਮੇਂ ਦੀ ਸਰਕਾਰ ਸੀ ਜੋ ਬਦੇਸੀ ਹੋਣ ਕਰ ਕੇ ਹਰ ਕੰਮ ਰਾਜਨੀਤੀ ਨੂੰ ਮੁੱਖ ਰਖ ਕੇ ਕਰਦੀ ਸੀ ਦੇਸ ਦੇ ਲੋਕਾਂ ਦੇ ਹਿਤਾਂ ਨੂੰ ਮੁੱਖ ਰੱਖ ਕੇ ਨਹੀਂ ਤੇ ਦੂਜੇ ਪਾਸੇ ਪੰਥ, ਲੋਕ ਹਿਤਾਂ ਤੇ ਸਿੱਖੀ ਦੀ ਸੇਵਾ ਦੇ ਸਿਧਾਂਤ ਨੂੰ ਮੁੱਖ ਰੱਖ ਕੇ ਸੰਘਰਸ਼ ਕਰ ਰਿਹਾ ਸੀ :

*ਇਕ ਧਿਰ ਪੰਥ ਤੇ ਦੂਈ ਸਰਕਾਰ ਭਾਵੀ ਔਖਾ ਦੋਹਾਂ ਨੂੰ ਖੁਸ਼ ਰਖਾਵਨਾਂ ਜੀ ॥*
*ਪੰਥ ਆਪਨੇ ਨੁਕਤਾ ਖਿਆਲ ਉਤੇ ਸੱਚਾ ਹੈ ਨਾ ਝੂਠਾ ਠਹਿਰਾਵਨਾਂ ਜੀ ॥*
*ਰਾਜਨੀਤੀ ਦਾ ਚਾਲ ਸਰਕਾਰ ਚੱਲੇ ਰਾਜ ਓਸ ਬਦੇਸ ਕਮਾਵਨਾ ਜੀ ॥*
*ਉਹ ਭੀ ਚਾਹੇ ਦਬਾ ਕੇ ਰਾਜ ਕਰਨਾ ਨਹੀਂ ਜ਼ਬਤ ਦੇ ਤਾਈਂ ਗਵਾਵਨਾ ਜੀ ॥*

*(ਪੰਨਾ-15)*

ਇਸ ਸੰਘਰਸ਼ ਦਾ ਅਰੰਭ ਤਾਂ ਭਾਵੇਂ ਪਿਛੋਂ ਜਾ ਕੇ ਹੋਇਆ ਪਰ ਬੀਜ ਰੂਪ ਵਿਚ 1859 ਈ: ਵਿਚ ਉਸ ਸਮੇਂ ਹੋਂਦ ਵਿਚ ਆਇਆ ਜਦੋਂ ਅੰਗ੍ਰੇਜ਼ ਸਰਕਾਰ ਨੇ ਸੇਵਾਦਾਰਾਂ ਵਿਚਕਾਰ ਚੜ੍ਹਾਵੇ ਦੀ ਵੰਡ ਤੋਂ ਪੈਦਾ ਹੋਏ ਝਗੜੇ ਦੀ ਆੜ ਵਿਚ ਹਰਿਮੰਦਰ ਸਾਹਿਬ ਉਤੇ ਸਰਕਾਰੀ ਕਬਜ਼ਾ ਕਰ ਕੇ ਆਪ ਚੁਣੇ ਸਰਬਰਾਹਾਂ ਅਤੇ ਮੈਂਬਰਾਂ ਰਾਹੀਂ ਇਸ ਨੂੰ ਕੁਝ ਬੰਦਿਆਂ ਦੀ ਨਿਜੀ ਦੁਕਾਨ ਬਣਾ ਦਿੱਤਾ:-

*'ਬਣ ਗਈ ਦੁਕਾਨ ਆ ਚੰਦ ਸ਼ਖਸ਼ਾਂ ਆਪੋ ਆਪਣਾ ਸੌਦਾ ਟਿਕਾ ਦਿੱਤਾ'।* (ਪੰਨਾ-21)

ਕੁਝ ਸਰਕਾਰ ਪ੍ਰਸਤ ਸਿੱਖ ਆਪਣੀਆਂ ਵੱਖਰੀਆਂ ਗੱਦੀਆਂ ਚਲਾ ਰਹੇ ਸਨ। ਉਨ੍ਹਾਂ ਦੀ ਵੀ ਇੱਛਾ ਸੀ ਕਿ ਇਸ ਪਵਿੱਤਰ ਸਥਾਨ ਤੇ ਗੱਦੀ ਲਗਾ ਕੇ ਬੈਠਣ। ਹਰਿਮੰਦਰ ਸਾਹਿਬ ਦੀ ਇਹ ਹਾਲਤ ਵੇਖ ਕੇ ਬਹੁਤ ਸਾਰੇ ਹੋਰ ਗੁਰ ਸਥਾਨ ਭੀ ਨਿੱਜੀ ਜਾਇਦਾਦਾਂ ਹੀ ਬਣ ਗਏ। ਸਿੱਟੇ ਵਜੋਂ ਗੁਰਮਤਿ ਦੇ ਪ੍ਰਚਾਰ ਦੀ ਥਾਂ ਦੇਵੀ-ਦੇਵਤਿਆਂ ਅਤੇ ਸਖੀ ਸਰਵਰ ਆਦਿ ਪੀਰਾਂ ਦੀ ਗੁੱਡੀ ਚੜ੍ਹ ਗਈ, ਗੁਰੂ ਘਰਾਂ ਵਿਚ ਵੀ ਗੁਰਮਤਿ ਦੀ ਘਾਟ ਕਾਰਨ :

ਮੁਕਤਸਰ, ਕਰਤਾਰ, ਆਨੰਦ ਪੁਰੇ ਅੰਮ੍ਰਿਤਸਰ ਤਰਨ੍ਤਾਰਨ ਮਾਨ ਨਹੀਂ ਸੀ।
ਜੋ ਕੁਝ ਮੇਲਯਾਂ ਤੇ ਹੁੰਦਾ ਇਨ੍ਹੀਂ ਥਾਈਂ ਖੋਲ੍ਹ ਸਕਦੀ ਉਹ ਨੂੰ ਜ਼ਬਾਨ ਨਹੀਂ ਸੀ।

ਖਾਨਦਾਨ ਹਜ਼ਾਰਾਂ ਹੋ ਗਏ ਮੋਨੇ ਜਿਹੜੇ ਸਿੱਖ ਕੁਝ ਉਨ੍ਹਾਂ ਨੂੰ ਗਯਾਨ ਨਹੀਂ ਸੀ ।
ਕੇਸਾ ਧਾਰੀ ਕਰਦੇ ਕਾਰ ਹਿੰਦੂਆਂ ਦੀ ਤਰਫ਼ ਸਿੱਖੀ ਦੇ ਮੂਲ ਧਯਾਨ ਨਹੀਂ ਸੀ ।

(ਪੰਨਾ 33)

1911 ਈ: ਨੂੰ ਜਾਰਜ ਪੰਜਮ ਦੇ ਹਿੰਦੁਸਤਾਨ ਆਉਣ ਉਤੇ ਅੰਗ੍ਰੇਜ਼ ਸਰਕਾਰ ਨੇ ਦਿੱਲੀ ਦਾ ਰਕਾਬ ਗੰਜ ਗੁਰਦੁਆਰਾ, ਉਥੋਂ ਦੇ ਮਹੰਤ ਨੂੰ ਕੁਝ ਰੁਪਏ ਦੇ ਕੇ ਆਪਣੇ ਕਬਜ਼ੇ ਵਿਚ ਕਰ ਲਿਆ ਅਤੇ ਪੰਥ ਨੂੰ ਨਜ਼ਰ ਅੰਦਾਜ਼ ਕਰ ਕੇ ਗੁਰਦੁਆਰੇ ਦੀ ਕੰਧ ਢਾਹ ਕੇ ਉਥੇ ਸੜਕ ਬਣਾ ਦਿੱਤੀ । ਸਰਕਾਰ ਦੀ ਇਸ ਵਧੀਕੀ ਤੋਂ ਪੰਥ ਵਿਚ ਜੋਸ਼ ਫੈਲ ਗਿਆ ਅਤੇ ਪੰਥ ਦਰਦੀ ਇਕੱਠੇ ਹੋ ਕੇ ਸਿੱਖੀ ਸ਼ਾਨ ਨੂੰ ਬਰਕਰਾਰ ਰੱਖਣ ਲਈ ਮੈਦਾਨ ਵਿਚ ਉਤਰ ਆਏ :

ਜੋਸ਼ ਫੈਲ ਗਿਆ ਸਾਰੇ ਪੰਥ ਅੰਦਰ ਸੁੱਤੇ ਸਿੰਘਾਂ ਨੂੰ ਟੁੰਬ ਜਗਾਇ ਦਿੱਤਾ ।
ਰੰਧੀਰ ਸਿੰਘ ਭਾਈ ਜਹੇ ਪ੍ਰੇਮੀਆਂ ਨੇ ਜ਼ਾਹਿਰ ਦੇਸ਼ ਦੇ ਵਿਚ ਸੁਣਾਇ ਦਿੱਤਾ ।
ਚਲੋ ਲੈਣੀਆਂ ਜਿਸ ਸ਼ਹੀਦੀਆਂ ਨੇ ਗੁਰਦੁਆਰਾ ਸਰਕਾਰ ਨੇ ਢਾਇ ਦਿੱਤਾ ।
ਰੌਲਾ ਪਿਆ ਇਉਂ ਜਦੋਂ ਕਰਤਾਰ ਸਿੰਘਾਂ ਚਾਲਾਂ ਹਾਕਮਾਂ ਤਦ ਬਦਲਾਇ ਦਿੱਤਾ ।

*(ਪੰਨਾ 45)*

ਪੰਜਾਬ ਉਤੇ ਕਬਜ਼ਾ ਕਰ ਲੈਣ ਪਿਛੋਂ ਅੰਗ੍ਰੇਜ਼ ਸਰਕਾਰ ਨੇ ਸਿੰਘਾਂ ਪਾਸੋਂ ਸਾਰੇ ਹਥਿਆਰ ਖੋਹ ਲਏ ਸੀ । ਉਨ੍ਹਾਂ ਲਈ ਧਰਮ ਦਾ ਚਿੰਨ੍ਹ ਅਤੇ ਪ੍ਰਮੁਖ ਕਕਾਰ, ਕ੍ਰਿਪਾਨ ਰੱਖਣੀ ਵੀ ਜੁਰਮ ਸਮਝੀ ਜਾਣ ਲਗੀ :

ਜ਼ੋਰ ਪਾਇ ਅੰਗ੍ਰੇਜ਼ ਨੇ ਸਿੰਘਾਂ ਪਾਸੋਂ ਖੋਹ ਲਏ ਸਾਰੇ ਹਥਿਆਰ ਭਾਈ ।
ਖੋਹ ਲਈਆਂ ਕ੍ਰਿਪਾਨਾਂ ਭੀ ਖਾਲਸੇ ਤੋਂ ਕੀਤੀ ਰਹਿਤ ਦੀ ਮੂਲ ਨ ਸਾਰ ਭਾਈ ।
ਕੇਸਾਂ ਵਿਚ ਕ੍ਰਿਪਾਨ ਰਹਿ ਗਈ ਛੋਟੀ, ਕੱਕੇ ਪੰਜਵੇਂ ਦੀ ਯਾਦਗਾਰ ਭਾਈ ।
ਇਓ ਵਿਚ ਆ ਗਈ ਕਰਤਾਰ ਸਿੰਘਾਂ ਰਹਿਤ ਖਾਲਸੇ ਦੀ ਤਲਵਾਰ ਭਾਈ ।

*(ਪੰਨਾ 53)*

ਇਸ ਹੁਕਮ ਸਦਕਾ ਖਾਲਸੇ ਦੀ ਅੰਮ੍ਰਿਤ ਪ੍ਰਚਾਰ ਦੀ ਰੀਝ ਨੂੰ ਪੂਰਾ ਕਰਨਾ ਔਖਾ ਹੋ ਗਿਆ । ਰੋਸ ਵਜੋਂ ਥਾਂ ਥਾਂ ਗੁਰਮਤੇ ਕਰ ਕੇ ਫੈਸਲਾ ਕੀਤਾ ਗਿਆ ਕਿ ਬਿਨਾਂ ਕ੍ਰਿਪਾਨ ਧਾਰਨ ਕੀਤੇ ਕੋਈ ਅੰਮ੍ਰਿਤ ਪਾਨ ਨਾ ਕਰੇ । ਇਸ ਤਰ੍ਹਾਂ ਅੰਮ੍ਰਿਤਧਾਰੀ ਸਿੱਖਾਂ ਉਪਰ ਪੁਲਸ ਜ਼ਿਆਦਤੀਆਂ ਕਰਨ ਲਗ ਗਈ ਅਤੇ ਬਹੁਤ ਥਾਂਵਾਂ ਤੇ ਸਿੰਘਾਂ ਨੂੰ ਪੁਲਸ ਕੋਲੋਂ ਕੁੱਟਾਂ ਖਾਣੀਆਂ ਪਈਆਂ । ਉਨ੍ਹਾਂ ਵਿਰੁਧ ਮੁਕੱਦਮੇ ਚਲਾਏ ਗਏ, ਜੁਰਮਾਨੇ ਅਤੇ ਕੈਦ ਦੀਆਂ ਸਜ਼ਾਵਾਂ ਵੀ ਭੁਗਤਣੀਆਂ ਪਈਆਂ । ਫੌਜ ਵਿਚ ਵੀ ਬਹੁਤ ਸਾਰੇ ਸਿੰਘਾਂ ਨੂੰ ਕ੍ਰਿਪਾਨ ਰੱਖਣ ਕਾਰਣ ਹੀ ਕਸ਼ਟ ਝੱਲਣੇ ਪਏ । ਪੰਥ ਵਲੋਂ ਇਸ ਸਰਕਰੀ ਅਨਿਆਂ ਦਾ ਵਿਰੋਧ ਹੋਣਾ ਜ਼ਰੂਰੀ ਸੀ ।

ਪੁਲਿਸ ਅਤੇ ਹਾਕਮਾਂ ਨੇ ਜਿਉਂ ਜਿਉਂ ਸਖਤੀ ਵਰਤਣੀ ਸ਼ੁਰੂ ਕੀਤੀ ਤਿਉਂ ਤਿਉਂ ਪੰਥ ਵਿਚ ਇਸ ਵਿਰੁਧ ਪ੍ਰਚਾਰ ਵਧਦਾ ਗਿਆ। ਅਖੀਰ ਸਰਕਾਰ ਨੂੰ ਮੰਨਣਾ ਪਿਆ ਕਿ ਕ੍ਰਿਪਾਨ ਸਿੰਘਾਂ ਲਈ ਧਰਮ ਦਾ ਚਿੰਨ੍ਹ ਹੈ ਅਤੇ ਇਸ ਨੂੰ ਪਹਿਨਣ ਦੀ ਖੁੱਲ੍ਹ ਦੇਣੀ ਪਈ।

ਜਦੋਂ ਅੰਗ੍ਰੇਜ਼ ਸਰਕਾਰ ਨੇ ਰਾਜਸੀ ਦਬਾ ਹੇਠਾਂ ਆ ਕੇ ਹਿੰਦਸਤਾਨੀਆਂ ਨੂੰ ਇਥੋਂ ਦੇ ਰਾਜ ਪ੍ਰਬੰਧ ਵਿਚ ਭਾਈਵਾਲ ਬਣਾਉਣ ਦਾ ਫੈਸਲਾ ਕੀਤਾ ਤਾਂ ਵੀ ਹਿੰਦੂ ਅਤੇ ਮੁਸਲਮਾਨ ਆਪੋ ਆਪਣੀ ਆਬਾਦੀ ਮੁਤਾਬਿਕ ਕੁਰਸੀਆਂ ਉਤੇ ਹੱਕ ਜਤਲਾਉਣ ਲਗ ਪਏ ਅਤੇ ਸਿੱਖਾਂ ਨੂੰ ਪੰਜਾਬ ਵਿਚ ਵੀ ਕੋਈ ਹੱਕ ਦੇਣ ਬਾਰੇ ਧਿਆਨ ਨਾ ਦਿੱਤਾ ਗਿਆ। ਹਿੰਦੂਆਂ ਦੇ ਪ੍ਰਚਾਰ ਸਦਕਾ ਸਰਕਾਰ ਸਿੱਖਾਂ ਨੂੰ ਵੱਖਰੇ ਅਤੇ ਬਰਾਬਰ ਦੇ ਹੱਕ ਦੇਣ ਤੋਂ ਵੀ ਕੰਨੀ ਕਤਰਾਉਣ ਲੱਗੀ। ਸਿੱਖਾਂ ਨੂੰ ਇਸ ਸਮੇਂ ਸੁਚੇਤ ਹੋ ਕੇ ਆਪਣੇ ਵੱਖਰੇ ਹੱਕਾਂ ਦੀ ਮੰਗ ਕਰਨੀ ਅਤੇ ਕਿਸੇ ਹੱਦ ਤੀਕ ਮਨਵਾਉਣੀ ਪਈ।

ਉਸ ਸਮੇਂ ਹਰਿਮੰਦਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਦੇ ਸਰਬਰਾਹਾਂ ਤੇ ਗ੍ਰੰਥੀਆਂ ਨੇ ਗੁਰਮਤਿ ਦੇ ਉਲਟ ਰਿਵਾਇਤਾਂ ਫੜੀਆਂ ਹੋਈਆਂ ਸਨ। ਆਪ ਰਹਿਤ ਮਰਿਆਦਾ ਵਿਚ ਰਹਿਣ ਦੀ ਥਾਂ ਭਾਈ ਕਾਹਨ ਸਿੰਘ ਨਾਭਾ ਵਰਗੇ ਪੂਰਨ ਗੁਰ ਸਿੱਖਾਂ ਦੀ ਅਰਦਾਸ ਕਰਨ ਤੋਂ ਇਸ ਲਈ ਰੋਕ ਦਿੱਤਾ ਗਿਆ ਸੀ ਕਿ ਇਹ ਸਿੰਘ ਸਭੀਏ ਹਨ। ਇਹ ਹੀ ਨਹੀਂ ਜੇ ਕੋਈ ਪੁਜਾਰੀ ਗੁਰ ਮਰਯਾਦਾ ਅਨੁਸਾਰ ਵਿਆਹ ਦੀਆਂ ਰਸਮਾਂ ਪੂਰੀਆਂ ਕਰਦਾ ਤਾਂ ਉਸ ਨੂੰ ਨੌਕਰੀ ਤੋਂ ਕੱਢ ਦਿੱਤਾ ਜਾਂਦਾ।

**ਹੋਣ ਵਿਚ ਬੇ ਅਦਬੀਆਂ ਹਰਿਮੰਦਰ ਦਿਲ ਚਾਹੇ ਸੋ ਕਰਮ ਕਮਾਯਾ ਜਾਵੇ।**
**ਕਾਫਰ ਵਿਚ ਬਹਿਸ਼ਤ ਦੇ ਹੋਣ ਦਾਖਲ ਅਤੇ ਦੇਉਤਯਾਂ ਤਾਈਂ ਧਕਾਯਾ ਜਾਵੇ।**
**ਸੇਵਾਦਾਰ ਵਿਚ ਬਹਿਨ ਸ਼ਰਾਬ ਪੀ ਕੇ ਗੁਰ ਸਿੱਖਾਂ ਦਾ ਰਿਦਾ ਸਤਾਯਾ ਜਾਵੇ।**
**ਨਾਮ ਜਪਨ ਦੇ ਥਾਂ ਬਕਵਾਸ ਹੋਵਨ ਬੇਧੜਕ ਹੱਥ ਪੱਤਾਂ ਨੂੰ ਪਾਯਾ ਜਾਵੇ।**
**ਪੂਰੇ ਸਿੰਘ ਦੀ ਕਰਨ ਅਰਦਾਸ ਨਹੀਂ ਸਿੰਘ ਸਭੀਏ ਆਖ ਕਢਾਯਾ ਜਾਵੇ।**

*(ਪੰਨਾ 77)*

ਅਜਿਹੇ ਕੁਕਰਮ ਕਰਨ ਕਰਾਉਣ ਵਾਲੇ ਸਰਬਰਾਹਾਂ ਕੋਲੋਂ ਗੁਰਦੁਆਰੇ ਆਜ਼ਾਦ ਕਰਵਾਉਣ ਲਈ ਸਿੱਖ ਸੰਗਤਾਂ ਨੂੰ ਇਕੱਠੇ ਹੋ ਕੇ ਜੂਝਣਾ ਪਿਆ ਅਤੇ ਗੁਰਦੁਆਰਿਆਂ ਦੇ ਸੁਧਾਰ ਲਈ ਲਾਮਬਧ ਹੋ ਕੇ ਲਹਿਰ ਚਲਾਉਣੀ ਪਈ। ਇਹ ਲਹਿਰ ਹਰਿਮੰਦਰ ਸਾਹਿਬ, ਅਕਾਲ ਤਖ਼ਤ ਸਾਹਿਬ ਅਤੇ ਬਾਬੇ ਦੀ ਬੇਰ ਸਿਆਲਕੋਟ ਨੂੰ ਪੰਥਕ ਪ੍ਰਬੰਧ ਹੇਠ ਲਿਆਉਣ ਲਈ ਕੀਤੇ ਸੰਘਰਸ਼ ਤੋਂ ਅਰੰਭ ਹੋਈ ਅਤੇ ਸਾਰੇ ਇਤਿਹਾਸਕ ਗੁਰਦੁਆਰਿਆਂ ਦਾ ਹੀ ਨਹੀਂ ਖ਼ਾਲਸਾ ਕਾਲਜ ਅੰਮ੍ਰਿਤਸਰ ਆਦਿ ਵਿੱਦਿਅਕ ਅਦਾਰੇ ਵੀ ਪੰਥ ਵਲੋਂ ਬਣਾਈਆਂ ਗਈਆਂ ਕਮੇਟੀਆਂ ਅਧੀਨ ਲਿਆਉਣ ਵਿਚ ਸਫਲ ਹੋਈ। ਗੁਰਦੁਆਰਾ ਪੰਜਾ ਸਾਹਿਬ,

ਤਰਨਤਾਰਨ ਸਾਹਿਬ, ਨਨਕਾਣਾ ਸਾਹਿਬ ਅਤੇ ਗੁਰਦੁਆਰਾ ਭਾਈ ਜੋਗਾ ਸਿੰਘ ਪਿਸ਼ਾਵਰ ਆਦਿ ਸਾਕਿਆਂ ਦਾ ਵਰਣਨ ਕਰਦਾ ਕਵੀ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਪੰਥ ਦਰਦੀ ਦੀ ਦ੍ਰਿਸ਼ਟੀ ਤੋਂ ਗੁਰਦੁਆਰਾ ਸੁਧਾਰ ਲਹਿਰ ਦੇ ਮੁੱਖ ਸਾਕਿਆਂ ਉਪਰ ਝਾਤੀ ਮਾਰਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਰ ਕਮੇਟੀ ਦੀ ਬਣਨ ਦੇ ਕਾਰਣਾਂ ਬਾਰੇ ਵੀ ਸੰਖੇਪ ਅਤੇ ਮੁੱਢਲੀ ਜਾਣਕਾਰੀ ਇਸ ਸੁਧਾਰ ਖਾਲਸਾ ਪੁਸਤਕ ਦਾ ਅੰਗ ਬਣਾਈ ਗਈ ਹੈ। ਇਹ ਹੀ ਨਹੀਂ ਪੰਥ ਖਾਲਸਾ ਭਸੌੜ ਦੀਆਂ ਕੁਝ ਕਾਰਵਾਈਆਂ ਦਾ ਵੀ ਸੰਖੇਪ ਵਰਣਨ ਕੀਤਾ ਗਿਆ ਹੈ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆਂ ਕਿਉਂਕਿ ਆਪ ਇਕ ਸਿੱਖ ਪ੍ਰਚਾਰਕ ਸਨ ਇਸ ਲਈ ਉਨ੍ਹਾਂ ਦੀ ਕਵਿਤਾ ਦੀ ਬੋਲੀ ਬੜੀ ਸਰਲ ਪੰਜਾਬੀ ਹੈ ਅਤੇ ਕਵਿਤਾ ਦਾ ਬਹਿਰ ਉਸ ਬੈਂਤ ਵਾਲਾ ਹੈ ਜੋ ਸਾਰੇ ਪੰਜਾਬੀਆਂ ਵਿਚ ਪ੍ਰਚੱਲਤ ਛੰਦ ਰਿਹਾ ਹੈ। ਆਸ ਹੈ ਕਿ ਇਹ ਪੁਸਤਕ ਨਾ ਕੇਵਲ ਵੀਹਵੀਂ ਸਦੀ ਦੇ ਅਰੰਭ ਦੇ ਸਿੱਖ ਇਤਿਹਾਸ ਦੇ ਵਿਦਿਆਰਥੀਆਂ ਲਈ ਮੂਲ ਸਰੋਤ ਪੁਸਤਕ ਵਜੋਂ ਪਸੰਦ ਕੀਤੀ ਜਾਵੇਗੀ ਸਗੋਂ ਸਿੱਖ ਪ੍ਰਚਾਰਕਾਂ ਅਤੇ ਪ੍ਰੇਮੀ ਸਿੱਖ ਪਾਠਕਾਂ ਲਈ ਵੀ ਭਰੋਸੇਯੋਗ ਰਚਨਾ ਸਿੱਧ ਹੋਵੇਗੀ।

*24 ਜਨਵਰੀ 2000* — *ਗੁਰਦਿੱਤ ਸਿੰਘ ਗਿਆਨੀ*

# ਸਮਰਪਣ !

ਇਹ ਪੁਸਤਕ ਰਚੀ ਹੈ ਕਰ ਹਿੰਮਤ,
ਲਿਖੇ ਪੰਥ ਦੇ ਹਾਲ ਵਿਚਾਰ ਭਾਈ ।
ਸੁਧਾਰ ਖਾਲਸਾ ਏਸ ਦਾ ਨਾਮ ਧਰਕੇ,
ਅਰਪਨ ਕਰਦਾ ਨਾਲ ਪਿਆਰ ਭਾਈ ।
'ਐਸ.ਐਸ.' ਸੋਹਣਾ ਨਾਮ 'ਚਰਨ ਸਿੰਘ ਜੀ'
ਅੰਮ੍ਰਿਤਸਰ ਦੇ ਵੱਸਨੇ ਹਾਰ ਭਾਈ ।
ਵਿੱਦਵਾਨ ਚੰਗੇ ਉੱਚੇ ਸਿਰੇ ਦੇ ਜੋ,
ਪੁਸਤਕ ਲਾਭਵੰਦੇ ਲਿਖਨ ਹਾਰ ਭਾਈ ।
"ਜੀਵਨ ਜੁਗਤੀ" ਅਤੇ "ਦਲੇਰ ਕੌਰਾਂ,"
ਗ੍ਰੰਥ ਬਹੁਤ ਲਿਖੇ ਗੁਣਕਾਰ ਭਾਈ ।
ਵਧ ਵਧ ਪੰਥ ਸੁਧਾਰ ਵਿਚ ਲੈਣ ਹਿੱਸਾ
ਕਰਦੇ ਪੰਥ-ਸੇਵਾ ਹਰ ਪ੍ਰਕਾਰ ਭਾਈ ।
ਪਾਯਾ ਨਾਮਣਾ ਵਿੱਚ ਸੰਸਾਰ ਚੰਗਾ ।
ਪਾਈ ਇੱਜ਼ਤ ਰਾਜ ਦਰਬਾਰ ਭਾਈ ।
ਏਸ ਵਕਤ ਮਹਾਰਾਜਾ ਪਟਲੇਸ਼ਵਰ ਦੇ
ਖਾਸ ਨਿਕਟ ਵਰਤੀ ਅਹਿਲਕਾਰ ਭਾਈ ।
ਪੰਥ ਸੇਵਕ ਸਿੱਖੀ ਪਯਾਰ ਵਾਲੇ
ਹਰ ਸਮੇਂ ਭਾਰੇ ਮਦਦਗਾਰ ਭਾਈ
ਅਰਪਨ ਉਨ੍ਹਾਂ ਦੇ ਕੀਤੀ ਏਹ ਤੁੱਛ ਜੇਹੀ
ਪੁਸਤਕ ਲਿਖ ਮੋਟੀ ਕਵਿਤਾ ਵਾਰ ਭਾਈ ।
ਸਮੇਂ ਪਲਟ ਜਾਣੇ ਕਰਤਾਰ ਸਿੰਘਾ
ਰਹਿ ਜਾਇ ਪਿੱਛੇ ਯਾਦਗਾਰ ਭਾਈ ।

ੴ ਸ੍ਰੀ ਵਾਹਿਗੁਰੂ ਜੀ ਕੀ ਫਤਿਹ ॥

# "ਸੁਧਾਰ ਖਾਲਸਾ"

ਦੋ:- ਆਦਿ ਗੁਰੂ ਕਰਤਾਰ ਸੇ ਦਸਮ ਗੁਰੂ ਪ੍ਰਯੰਤ ।
ਸੇਵਕ ਸਿੱਖ ਗੁਰ ਘਰ ਜਿਤੇ ਹਠੀ ਜਪੀ ਅਰ ਸੰਤ ॥੧॥

ਦੋ:- ਆਦਿ ਸ੍ਰੀ ਗੁਰੂ ਗ੍ਰੰਥ ਜੀ ਆਤਮ ਵਿੱਦ ਭੰਡਾਰ ।
ਨਮਸ਼ਕਾਰ ਸਭ ਕੋ ਕਰੋਂ ਹਿਤ ਧਰ ਬਾਰੰ ਬਾਰ ॥੨॥

ਦੋ:- ਬਿਘਨ ਬਿਨਾਸਨ ਨਾਮ ਸਤਿ ਵਾਹਿਗੁਰੂ ਗੁਰ ਮੰਤ੍ਰ ।
ਸਭ ਮੰਗਲ ਕੋ ਹੋਤ ਹੈ ਹੋਰ ਨਾ ਜਾਣੋ ਜੰਤ੍ਰ ॥੩॥

ਦੋ:- ਮਾਤ ਪਿਤਾ ਗੁਰ ਵਿੱਦਯਾ ਕਰ ਸਭ ਕਾ ਸਨਮਾਨ ।
ਬੈਠੋਂ ਕਵਿਤਾ ਰਚਨ ਹਿਤ ਧਰ ਸਤਿਗੁਰੁ ਕਾ ਧਯਾਨ ॥੪॥

ਦੋ:- ਹੁਣ ਤੱਕ ਲਿਖੇ ਗ੍ਰੰਥ ਜੋ ਜਨ ਬੀਤੇ ਬਰਤੰਤ ।
ਅੱਖੀਂ ਡਿੱਠੇ ਕੰਨ ਸੁਣੇ ਲਿਖੋਂ ਪ੍ਰਸੰਗ ਬੇਅੰਤ ॥੫॥

### ਬੇਨਤੀ

ਸਿਰਜਨਹਾਰ ਕ੍ਰਤਾਰ ਦਾਤਾਰ ਮੇਰੇ ਦਯਾ ਦੀਨ ਉੱਪਰ ਕ੍ਰਿਪਾ ਧਾਰ ਕਰ ਦੇਹ ।
ਬੁੱਧ ਸੁੱਧ ਕਰਕੇ ਸੁੱਧ ਬਖ਼ਸ਼ ਉੱਚੀ ਗੁਣ ਕਵਿਤਾ ਦੇ ਰਿਦੇ ਭੰਡਾਰ ਭਰ ਦੇਹ ।
ਤੇਰੇ ਚਾਨਣੋਂ ਸਭ ਮਹਿੰ ਹੋਇ ਚਾਨਣ ਮੇਰਾ ਦੂਰ ਅਗਯਾਨ ਅੰਧਾਰ ਕਰ ਦੇਹ ।
ਮੇਰੀ ਸੁਰਤ ਟਿਕੇ ਤੇਰੇ ਵਿੱਚ ਚਰਨਾਂ ਦੂਰ ਮੁਸ਼ਕਲਾਂ ਸੱਭ ਕਰਤਾਰ ਕਰ ਦੇਹ ।
ਮੇਰੀ ਆਬਰੂ ਵਿੱਚ ਜਹਾਨ ਰੱਖੀਂ ਮੇਹਰ ਆਪਣੀ ਦੀ ਗਿਰਦ ਵਾਰ ਕਰ ਦੇਹ ।
ਮੈਨੂੰ ਕਾਮ ਕ੍ਰੋਧ ਨਾ ਖਾ ਜਾਵਨ ਮੁੱਖ ਉੱਜਲਾ ਵਿੱਚ ਸੰਸਾਰ ਕਰ ਦੇਹ ।
ਮੇਰੇ ਕਰਮਾਂ ਦੇ ਵੱਲ ਨ ਨਿਗ੍ਹਾ ਮਾਰੀਂ ਸ਼ਰਨ ਪਏ ਦੇ ਬੇੜੇ ਨੂੰ ਪਾਰ ਕਰ ਦੇਹ ।
ਮੇਰੇ ਸਿਰ ਧਰ ਹੱਥ ਕਰਤਾਰ ਸਿੰਘਾ ਮੇਰੀ ਸਫਲੀ ਘਾਲ ਦਾਤਾਰ ਕਰ ਦੇਹ ।

### ਤਥਾ

ਕੀਤੀ ਮੇਹਰ ਤੂੰ ਦਾਸ ਤੇ ਬੜੀ ਭਾਰੀ ਮੇਰਾ ਸ਼ਹਿਰ ਜਹਾਨ ਮਸ਼ਹੂਰ ਹੋਯਾ ।
ਬਖ਼ਸ਼ੀ ਦਾਤ ਤੂੰ ਦਾਤਿਆ ਰਹਿਮ ਕਰਕੇ ਮੇਰਾ ਬੋਲਣਾ ਜੱਗ ਮਨਜ਼ੂਰ ਹੋਯਾ ।
ਮੈਨੂੰ ਜਾਣਦਾ ਕੌਣ ਨਾ ਚੀਜ਼ ਨੂੰ ਸੀ ਸਭ ਤੇਰਾ ਅਕਬਾਲ ਭਰਪੂਰ ਹੋਯਾ ।
ਤੂੰ ਬੁਲਾਯਾ ਜਿਉਂ ਬੋਲਯਾ ਦਾਸ ਓਵੇਂ ਹੁਕਮ ਆਪਦਾ ਜਿਵੇਂ ਹਜ਼ੂਰ ਹੋਯਾ ।
ਮੈਂ ਕੁੱਝ ਨਾ ਕੁਝ ਕਰ ਸਕਦਾ ਨਕ ਮੈਂ ਦਾ ਭਾਰ ਮੇਰੇ ਵਿੱਚੋਂ ਦੂਰ ਹੋਯਾ ।
ਤੂੰ ਕੀਤਾ ਅਰਿੰਡ ਤੋਂ ਆਪ ਚੰਦਨ ਦਾਸ ਸਿੰਬਲੋਂ ਆਣ ਖਜੂਰ ਹੋਯਾ ।
ਤੇਰਾ ਆਸਰਾ ਫੜ ਕਰਤਾਰ ਸਿੰਘਾ ਬੇ ਸ਼ਊਰ ਤੋਂ ਸਾਹਿਬ ਸ਼ਊਰ ਹੋਯਾ ।

### ਤਥਾ

ਦੇਹ ਸਾਕੀਆ ਪ੍ਰੇਮ ਦਾ ਜਾਮ ਭਰਕੇ ਮੇਰਾ ਮਨ ਆ ਜਾਇ ਸਰੂਰ ਅੰਦਰ ।
ਭੁੱਲ ਜਾਣ ਸਭ ਫਿਕਰ ਤੇ ਜ਼ਿਕਰ ਦੂਜੇ ਰੰਗ ਸ਼ਾਇਰੀ ਹੋਣ ਭਰਪੂਰ ਅੰਦਰ ।
ਮਨ ਛੱਡਕੇ ਭਟਕਨਾ ਲਟਕਨਾ ਨੂੰ ਹੋ ਬੈਠ ਜਾਵੇ ਮਖ਼ਮੂਰ ਅੰਦਰ ।
ਦਿਲ ਬਹਿਰ ਵਿੱਚੋਂ ਸ਼ੇਅਰ ਕੱਢ ਮੋਤੀ ਲਿਆਵਾਂ ਕਲਮ ਦੇ ਰਾਹ ਜ਼ਰੂਰ ਅੰਦਰ ।
ਖੋਲ੍ਹ ਤਾਕੀਆਂ ਝਾਕੀਆਂ ਪਾ ਵੇਖਾਂ ਰੌਸ਼ਨ ਹੋਯਾ ਹਜ਼ੂਰ ਦਾ ਨੂਰ ਅੰਦਰ ।
ਸੇਕ ਬਾਹਰ ਖਯਾਲਾਂ ਦੇ ਰਾਹ ਕੱਢਾਂ ਤਪੇ ਹਿਜਰ ਦਾ ਪਿਆ ਤੰਦੂਰ ਅੰਦਰ ।
ਮੂੰਹ ਕਲਮ ਦੇ ਖੂਨ ਉਛਾਲ ਦੇਵਾਂ ਪਿਆ ਸਿੰਮੇ ਸ਼ਹੀਦੀ ਨਸੂਰ ਅੰਦਰ ।
ਸ਼ੋਹਲਾ ਆ ਕੇ ਪਿਆ ਕੁਰਬਾਨੀਆਂ ਦਾ ਸੁਰਮਾਂ ਸੜ ਹੋਯਾ ਕੋਹ ਤੂਰ ਅੰਦਰ ।
ਵਿੱਚ ਰੰਗ ਮਲੰਗ ਹੋ ਬੈਠ ਜਾਵਾਂ ਸੁਣਾਂ ਵੱਜਦੇ ਸਾਜ਼ ਤੰਬੂਰ ਅੰਦਰ ।
ਦਿਲ ਹੋਯਾ ਆਜ਼ਾਦ ਕਰਤਾਰ ਸਿੰਘਾ ਕੈਦ ਹੋਵੇ ਨ ਗਰਬ ਗ਼ਰੂਰ ਅੰਦਰ ।

### ਸਮੇਂ ਦੀ ਚਾਲ

ਸਮਾਂ ਤੇਜ਼ ਰਫਤਾਰ ਦੇ ਨਾਲ ਚੱਲੇ ਹਰ ਤਰਫ ਹੀ ਦੇਖੋ ਵਿਚਾਰ ਭਾਈ ।
ਸੂਰਜ ਚੜ੍ਹਦਾ ਫੇਰ ਦੁਪੈਹਰ ਹੁੰਦੀ ਛਿੱਪ ਜਾਂਦਾ ਹੁੰਦਾ ਅੰਧਕਾਰ ਭਾਈ ।
ਬੀਤੇ ਰਾਤ ਤੇ ਫੇਰ ਚਮਕਾਰ ਹੋਵੇ ਦੁਨੀਆਂ ਲੱਗ ਪੈਂਦੀ ਕਾਰੋਬਾਰ ਭਾਈ ।
ਜੀਵ ਜੰਮਦੇ ਅਤੇ ਜਵਾਨ ਹੁੰਦੇ ਬੁੱਢੇ ਹੋ'ਵਦੇ ਹਿੰਮਤਾਂ ਹਾਰ ਭਾਈ ।

ਬੀਜ ਉੱਗਦੇ ਫਲਦੇ ਪੱਕਦੇ ਨੇ ਝੜ ਜਾਂਵਦੇ ਸਮਾਂ ਗੁਜ਼ਾਰ ਭਾਈ।
ਪਾਣੀ ਆਂਵਦੇ ਅਗ੍ਹਾਂ ਨੂੰ ਚਲੇ ਜਾਂਦੇ ਜਾਰੀ ਰਹੇ ਪਰਵਾਰ ਦੀ ਕਾਰ ਭਾਈ।
ਕਦੇ ਸਿਆਲ ਤੇ ਕਦੇ ਹੁਨਾਲ ਹੋਵੇ ਸਰਦ ਗਰਮ ਰੁਤਾਂ ਕਈ ਢਾਰ ਭਾਈ।
ਕਦੇ ਅੱਤਿ ਬਰਖਾ ਕਦੇ ਔੜ ਲੱਗੇ ਕਦੇ ਹਵਾ ਕਦੇ ਗਰਮੀ ਭਾਰ ਭਾਈ।
ਕਦੇ ਜੀਆਂ ਨੂੰ ਸੁਖਾਂ ਦੀ ਲਹਿਰ ਆਵੇ ਕਦੇ ਆਣ ਦਬਾਉਨ ਆਜ਼ਾਰ ਭਾਈ।
ਕਦੇ ਆਣ ਕੰਗਾਲਤਾ ਦੱਬ ਲੈਂਦੀ ਕਦੇ ਬਣਨ ਓਹੋ ਸ਼ਾਹੂਕਾਰ ਭਾਈ।
ਜਿਹੜੇ ਅੱਜ ਗੁਲਾਮੀਆਂ ਵਿੱਚ ਫਸੇ ਕੱਲ ਓਹੋ ਦਿੱਸਨ ਹੁਕਮਦਾਰ ਭਾਈ।
ਅੱਜ ਮੰਗਦੇ ਦਰ ਦਰ ਟੁਕੜਯਾਂ ਨੂੰ ਕੱਲ ਹੋਣ ਲੱਖਾਂ ਬਖਸ਼ਨਹਾਰ ਭਾਈ।
ਜਿਹੜੇ ਅੱਜ ਸਾਈਸੀ ਦਾ ਕੰਮ ਕਰਦੇ ਉਹੋ ਤਾਜ਼ੀਆਂ ਹੋਣ ਅਸਵਾਰ ਭਾਈ।
ਨਜ਼ਰ ਆਉਣ ਅਮਾਰੀਆਂ ਵਿੱਚ ਬੈਠੇ ਦਿੱਸਨ ਹੋਂਵਦੇ ਕੱਲ ਖੁਵਾਰ ਭਾਈ।
ਅੱਜ ਕੁਰਸੀਆਂ ਤੇ ਬੈਠੇ ਹੁਕਮ ਕਰਦੇ ਦਿੱਸਨ ਮੰਗ ਦੇ ਕੱਲ ਬਜ਼ਾਰ ਭਾਈ।
ਭੇਡਾਂ ਚਾਰਦੇ ਸੁਣੇ ਵਿੱਚ ਜੰਗਲਾਂ ਜੋ ਓਹੋ ਬਣੇ ਵੱਡੇ ਤਾਜਦਾਰ ਭਾਈ।
ਤਾਜਦਾਰ ਦਾਰਾ ਜਹੇ ਫਿਰੇ ਰੁਲਦੇ ਵਿੱਚ ਜੰਗਲਾਂ ਦੁੱਖ ਸਹਾਰ ਭਾਈ।
ਏਸ ਸਮੇਂ ਦੀ ਚਾਲ ਨੇ ਕਿਸੇ ਤਾਈਂ ਦਿੱਤਾ ਰਹਿਨ ਨਾਹੀਂ ਇੱਕ ਢਾਰ ਭਾਈ।
ਜਿੱਥੇ ਹੋਂਵਦੇ ਰਾਗ ਤੇ ਰੰਗ ਦਿੱਸਨ ਕੱਲ੍ਹ ਸੁਣੀ ਓਥੇ ਹਾਹਾਕਾਰ ਭਾਈ।
ਅੱਜ ਜਿਸ ਥਾਂ ਪਈ ਉਜਾੜ ਦਿੱਸੇ ਕੱਲ੍ਹ ਖਿੜੀ ਦਿੱਸੇ ਗੁਲਜ਼ਾਰ ਭਾਈ।
ਥਾਂ ਵਸਤੀਆਂ ਦੀ ਖੋਲੇ ਪਏ ਦਿੱਸਨ ਲੱਗੀ ਜੰਗਲਾਂ ਵਿੱਚ ਬਹਾਰ ਭਾਈ।
ਥਾਉਂ ਸ਼ਹਿਰਾਂ ਦੇ ਦਿੱਸਦੇ ਥੇਹ ਪਏ ਲਏ ਜੰਗਲੀਂ ਕਿਲ੍ਹੇ ਉਸਾਰ ਭਾਈ।
ਮਾਲਕ ਪਾਹੀ ਤੇ ਪਾਹੀ ਜੇ ਬਣੇ ਮਾਲਕ ਕਦੇ ਖਿਜ਼ਾਂ ਤੇ ਕਦੇ ਬਹਾਰ ਭਾਈ।
ਨਦੀ ਨਾਉਂ ਪਰਵਾਹ ਦਾ ਢੰਗ ਬਣਿਆਂ ਕਦੇ ਪਾਰ ਤੇ ਕਦੇ ਉਰਾਰ ਭਾਈ।
ਇਹ ਰੰਗ ਤੇ ਢੰਗ ਨ ਇਕ ਦਿੱਸੇ ਰਹਿੰਦੀ ਬਦਲਦੀ ਕਾਰ ਸੰਸਾਰ ਭਾਈ।
ਮਨਾਂ ਮੂਰਖਾਂ ਕਾਸ ਤੇ ਮਾਨ ਕਰੇਂ ਪਤਾ ਨਹੀਂ ਕਦ ਖੜਕਨੀ ਤਾਰ ਭਾਈ।
ਖੇਡ ਪਾਸੇ ਦੀ ਖਿੱਲਰੀ ਰਹਿ ਜਾਸੀ ਮੌਤ ਲਵੇਗੀ ਗੋਟ ਨੂੰ ਮਾਰ ਭਾਈ।
ਹੋਕੇ ਮਸਤ ਨ ਬੈਠ ਕਰਤਾਰ ਸਿੰਘਾ ਰਹੁ ਬਿਸਤਰਾ ਬੰਨ੍ਹ ਤਯਾਰ ਭਾਈ।

## ਵਾਕ ਕਵੀ

ਘੜੀ ਘੜੀ ਜਦ ਸਮਾਂ ਇਹ ਬਦਲਦਾ ਏ ਫੇਰ ਕੌਣ ਜੋ ਸਦਾ ਜਹਾਨ ਰਹਿਸੀ ।
ਜੋ ਦਿੱਸਦਾ ਸੱਭ ਫਨਾਹ ਹੋਸੀ ਸਦਾ ਥਿਰ ਨਾ ਧਰਤ ਅਸਮਾਨ ਰਹਿਸੀ ।
ਸੂਰਜ ਚੰਦ ਪਾਣੀ ਪੌਣ ਰਹਿਣਗੇ ਨ ਜੀਵ ਜੰਤ ਨ ਅੰਤ ਇਸਨਾਨ ਰਹਿਸੀ ।
ਸ਼ਾਹੂਕਾਰ ਗਰੀਬ ਕੰਗਾਲ ਜਾਸਨ ਨ ਫਕੀਰ ਗਿਦਾਉ ਸੁਲਤਾਨ ਰਹਿਸੀ ।
ਲਾਉ ਲਸ਼ਕਰਾਂ ਜਾਹੁ ਜਲਾਲ ਜਾਸਨ ਨ ਕਿਸੇ ਦਾ ਸ਼ਾਨ ਗੁਮਾਨ ਰਹਿਸੀ ।
ਨ ਤਖਤ ਰਹਿਸਨ ਨਾ ਹੀ ਤਾਜ ਰਹਿਸਨ ਕਮਜ਼ੋਰ ਨਾਹੀਂ ਬਲਵਾਨ ਰਹਿਸੀ ।
ਜਿਹੜੇ ਅੱਜ ਉਹ ਕੱਲ ਨ ਹੋਣਗੇ ਜੀ ਨਹੀਂ ਕਿਸੇ ਦਾ ਨਾਮੋ ਨਸ਼ਾਨ ਰਹਿਸੀ ।
ਇਹ ਫਨਾਹ ਮਕਾਨ ਕਰਤਾਰ ਸਿੰਘਾ ਇੱਕ ਰਹਿਸੀ ਤਾਂ ਨਾਮ ਭਗਵਾਨ ਰਹਿਸੀ ।

## ਤਥਾ

ਧਰਤ ਕੰਜਰੀ ਵਾਂਗ ਬਹੁ ਖਸਮੀ ਹੈ ਕਈ ਖਸਮ ਇਸਦੇ ਬਨ ਬਨਾ ਗਏ ।
ਸਦਾ ਇੱਕ ਨੂੰ ਸਿਰ ਤੇ ਰੱਖਦੀ ਨ ਕਈ ਜੱਫੀਆਂ ਏਸ ਨੂੰ ਪਾ ਗਏ ।
ਕੋਈ ਦੋ ਦਿਨ ਚਾਰ ਦਿਨ ਕੋਈ ਰਹਿੰਦਾ ਬੇਗਿਣਤ ਏਥੇ ਆ ਜਾ ਗਏ ।
ਇਹ ਖਸਮਖਾਣੀ ਚੜ੍ਹਦੀ ਕਲਾ ਰਹਿੰਦੀ ਖਸਮ ਹੋ ਬੁੱਢੇ ਚੱਲ ਚਲਾ ਗਏ ।
ਲੱਖਾਂ ਏਸ ਨੂੰ ਆਪਣੀ ਕਰਨ ਬਦਲੇ ਦਲ ਖੂਹਣੀਆਂ ਲੜ ਕੁਹਾ ਗਏ ।
ਇਹਦੇ ਰੂਪ ਤੇ ਭੁੱਲ ਕੇ ਵੀਰ ਸੱਕੇ ਆਪੋ ਵਿੱਚ ਤੇਗਾਂ ਖੜਕਾ ਗਏ ।
ਖਾਂਦੀ ਅਗਲਯਾਂ ਨੂੰ ਪਿੱਛੋਂ ਹੋਰ ਆਉਂਦੇ ਏਸੇ ਤਰ੍ਹਾਂ ਹੀ ਸਮੇਂ ਵਿਹਾ ਗਏ ।
ਕਿਸੇ ਨਾਲ ਨ ਨਿਭਦੀ ਇਹ ਦਿੱਸੇ ਬੜੇ ਬੜੇ ਯੋਧੇ ਟਿੱਲ ਲਾ ਗਏ ।
ਏਸ ਜੂਠ ਬਦਲੇ ਦੇਖੋ ਹੁਣ ਤੋੜੀ ਕਈ ਲੱਖਾਂ ਈਮਾਨ ਗੁਵਾ ਗਏ ।
ਅਗਲੇ ਕੈ ਕਰਕੇ ਇਹਨੂੰ ਛੱਡ ਜਾਂਦੇ ਪਿੱਛੋਂ ਹੋਰ ਭੈੜੇ ਚੱਟਨ ਆ ਗਏ ।
ਇਕ ਦੂਜੇ ਦੀ ਜੂਠ ਲੈ ਖੁਸ਼ ਹੁੰਦੇ ਮਾਯਾ ਧਾਰੀ ਅੰਨ੍ਹੇ ਹੋ ਹੁਵਾ ਗਏ ।
ਕੇਹੜੇ ਕੇਹੜੇ ਗਿਣਾਂ ਇਹਦੇ ਮੋਹ ਅੰਦਰ ਸਭ ਧਰਮ ਈਮਾਨ ਖੁਹਾ ਗਏ ।
ਜਿਨ੍ਹਾਂ ਬਹੁਤ ਇਹਦੇ ਨਾਲ ਪਯਾਰ ਕੀਤਾ ਜ਼ਾਲਮ ਬੇ ਇਨਸਾਫ ਕਹਾ ਗਏ ।
ਇਹਨੂੰ ਸਾਂਭ ਦੇ ਆਪ ਹੀ ਗਏ ਸਾਂਭੇ ਮਰ ਏਸੇ ਦੇ ਵਿੱਚ ਸਮਾ ਗਏ ।

ਇਹ ਕਿਸੇ ਦੀ ਬਣੀ ਨ ਬਣੂ ਅੱਗੋਂ ਅਕਲਵੰਦ ਇਸ ਰਮਜ਼ ਨੂੰ ਪਾ ਗਏ।
ਮੁੜ ਰੁਲ ਇਹਦੇ ਪਿੱਛੇ ਖਪ ਗਏ ਗੁੜ੍ਹ ਚਾਰ ਦਿਨ ਦੇਖ ਦਿਖਾ ਗਏ ।
ਆਪ ਖਾਕ ਇਹ ਸਭ ਨੂੰ ਖਾਕ ਕਰਸੀ ਲੱਖਾਂ ਹੋਏ ਤੇ ਮਿਟ ਮਿਟਾ ਗਏ ।
ਰੋਂਦੇ ਛੱਡ ਗਏ ਕਰਤਾਰ ਸਿੰਘਾ ਵਾਜੇ ਚਾਰ ਦਿਨ ਕੂੜੇ ਵਜਾ ਗਏ ।

ਤਥਾ

ਫੋਲਾਂ ਬੀਤੇ ਹਸਾਬ ਕਤਾਬ ਨ ਮੈਂ ਅੱਗੇ ਬਹੁਤ ਕੁਝ ਲਿਖ ਲਿਖਾ ਚੁੱਕਾ ।
ਸਤਿਗੁਰਾਂ ਤੇ ਸਿੰਘਾਂ ਦੇ ਕਾਰਨਾਮੇ ਲਿਖ ਕਈ ਗ੍ਰੰਥ ਛਪਾ ਚੁੱਕਾ ।
ਦਸਮੇਸ਼ ਪ੍ਰਕਾਸ਼ ਤੇ ਬਾਬਾ ਬੰਦਾ ਜੌਹਰ ਕਲਮ ਦੇ ਖਾਸ ਦਿਖਾ ਚੁੱਕਾ ।
ਚੰਗਾ ਪੰਥ ਨੇ ਉਨ੍ਹਾਂ ਦਾ ਕਦਰ ਕੀਤਾ ਪਰਚਾਰ ਦਰਯਾ ਚਲਾ ਚੁੱਕਾ ।
ਸਿਦਕ ਖ਼ਾਲਸੇ ਵਿੱਚ ਸ਼ਹੀਦੀਆਂ ਦਾ ਸੋਹਣਾ ਚੰਗਾ ਨਮੂਨਾਂ ਬਨਾ ਚੁੱਕਾ ।
ਤੇਗ ਖ਼ਾਲਸੇ ਤੇ ਰਾਜ ਖ਼ਾਲਸੇ ਵਿੱਚ ਤੇਗ ਸਿੰਘਾਂ ਦੀ ਚੰਗੀ ਚਮਕਾ ਚੁੱਕਾ ।
ਹਾਲ ਰਹਿ ਗਿਆ ਵਿੱਚ ਦਲੀਪ ਸਿੰਘ ਦਾ ਪੂਰਾ ਉਹਨੂੰ ਭੀ ਕਰਾਂ ਠਹਿਰਾ ਚੁੱਕਾ ।
ਪਰ ਹੁਣ ਸਭ ਤੋਂ ਪਹਿਲਾਂ ਨਵਾਂ ਕਿੱਸਾ ਪਿਆ ਲਿਖਣਾਂ ਕਲਮ ਉਠਾ ਚੁੱਕਾ ।
ਗੁਰੂ ਪੂਰਾ ਕਰ ਦੇਹ ਕਰਤਾਰ ਸਿੰਘਾ ਜਿਦ੍ਹਾ ਆਸਰਾ ਮੁੱਢੋਂ ਤਕਾ ਚੁੱਕਾ ।

ਤਥਾ

ਪਿੱਛੇ ਲਿੱਖੀਆਂ ਬੀਤੀਆਂ ਹੋਈਆਂ ਗੱਲਾਂ ਹੱਡ ਬੀਤੀ ਦੀ ਹੁਣ ਸੁਣਾਂਵਦਾ ਹਾਂ ।
ਅੱਖਾਂ ਸਾਹਮਣੇ ਹਾਲ ਜੋ ਗੁਜ਼ਰ ਰਿਹਾ ਉਹਦੀ ਖਿੱਚ ਤਸਵੀਰ ਦਿਖਾਂਵਦਾ ਹਾਂ ।
ਜੋ ਪੰਥ ਕੁਰਬਾਨੀਆਂ ਕਰ ਰਿਹਾ ਜਮ੍ਹਾਂ ਉਹਨਾਂ ਦੇ ਤਾਂਈਂ ਕਰਾਂਵਦਾ ਹਾਂ ।
ਕਸ਼ਟ ਝੱਲ ਰਿਹਾ ਗੁਰੂ ਘਰਾਂ ਬੱਦਲੇ ਯਾਦਗਾਰ ਲਈ ਸਭ ਲਿਖਾਂਵਦਾ ਹਾਂ ।
ਪੈ ਰਹੇ ਜੋ ਕਸ਼ਟ ਨੇ ਪੰਥ ਉੱਤੇ ਵਿੱਚੋਂ ਵਨਗੀਆਂ ਕੱਢ ਧਰਾਂਵਦਾ ਹਾਂ ।
ਏਸ ਵੇਲੇ ਜੋ ਚਾਲ ਸਰਕਾਰ ਦੀ ਏ ਓਹ ਦੀ ਖ਼ਾਸ ਤਸਵੀਰ ਬਨਾਂਵਦਾ ਹਾਂ ।
ਪੱਖ ਬਾਦ ਨ ਕਿਸੇ ਦਾ ਮੂਲ ਕਰਾਂ ਲਿਖਾਂ ਸੱਚ ਇਹ ਕਸਮ ਉਠਾਂਵਦਾ ਹਾਂ ।
ਧਰਾਂ ਜੋੜ ਮੁਬਾਲਗੇ ਮੂਲ ਨਾਹੀਂ ਲਿਖ ਬੀਤਦੀ ਜ਼ਾਹਿਰ ਸੁਨਾਂਵਦਾ ਹਾਂ ।
ਸਬਰ ਪੰਥ ਦਾ ਤੇ ਜ਼ੋਰ ਅਫਸਰਾਂ ਦਾ ਯਾਦ ਸਮੇਂ ਦੀ ਲਿਖ ਰਖਾਂਵਦਾ ਹਾਂ ।

ਕਲਮ ਹੱਥ ਫੜ ਕੇ ਕਰਤਾਰ ਸਿੰਘਾ ਲਿਖਾਂ ਝੂਠ ਨ ਸੱਚ ਅਲਾਂਵਦਾ ਹਾਂ ।
ਦੂੰਹ ਖਸਮਾਂ ਨੂੰ ਕਰਨਾਂ ਖੁਸ਼ ਦੇਖੋ ਇੱਕ ਨਾਰ ਤਾਈਂ ਦੁਸ਼ਵਾਰ ਜਿਵੇਂ ।
ਦੂੰਹ ਬੇੜੀਆਂ ਤੇ ਉੱਤੇ ਲੱਤ ਧਰਕੇ ਔਖਾ ਹੋਣਾਂ ਸਮੁੰਦ੍ਰੋਂ ਪਾਰ ਜਿਵੇਂ ।
ਦੂੰਹ ਰਸਤਿਆਂ ਦੇ ਵਿੱਚ ਇੱਕ ਸਮੇਂ ਔਖਾ ਚੁੱਕਕੇ ਚੱਲਨਾਂ ਭਾਰ ਜਿਵੇਂ ।
ਦੂੰਹ ਮਜ਼੍ਹਬਾਂ ਵਿੱਚ ਕਰਤਾਰ ਸਿੰਘਾ ਔਖਾ ਪਾਵਣਾ ਰਹਿ ਕਰਤਾਰ ਜਿਵੇਂ ।

ਤਥਾ

ਤਿਵੇਂ ਏਸ ਵੇਲੇ ਤਵਾਰੀਖ ਲਿਖਨੀ ਭਾਰ ਦੁੱਖਾਂ ਦਾ ਸਿਰ ਉਠਾਵਨਾਂ ਜੀ ।
ਦੂੰਹ ਤਾਕਤਾਂ ਦੇ ਸਿਰ ਹੁੰਦਿਆਂ ਹੀ ਔਖਾ ਕਿਸੇ ਨੂੰ ਸੱਚ ਸੁਨਾਵਨਾਂ ਜੀ ।
ਜਿਨੂੰ ਸੱਚ ਸੁਨਾਵੀਏ ਓਹੋ ਵੈਰੀ ਮੁਫਤ ਆਪਣਾ ਆਪ ਫਸਾਵਨਾਂ ਜੀ ।
ਭੁੱਲਾਂ ਹੁੰਦੀਆਂ ਸਦਾ ਇਨਸਾਨ ਪਾਸੋਂ ਕੰਮ ਬੰਦਿਆਂ ਦਾ ਭੁੱਲ ਜਾਵਨਾਂ ਜੀ ।
ਇਕ ਧਿਰ ਪੰਥ ਤੇ ਦੂਈ ਸਰਕਾਰ ਡਾਢੀ ਔਖਾ ਦੋਹਾਂ ਨੂੰ ਖੁਸ਼ ਰਖਾਵਨਾਂ ਜੀ ।
ਪੰਥ ਆਪਨੇ ਨੁਕਤਾ ਖਿਆਲ ਉਤੇ ਸੱਚਾ ਹੈ ਨ ਝੂਠਾ ਠਹਿਰਾਵਨਾਂ ਜੀ ।
ਰਾਜ ਨੀਤ ਦੀ ਚਾਲ ਸਰਕਾਰ ਚੱਲੇ ਰਾਜ ਓਸ ਬਦੇਸ ਕਮਾਵਨਾ ਜੀ ।
ਓਹ ਭੀ ਚਾਹੇ ਦਬਾਕੇ ਰਾਜ ਕਰਨਾ ਨਹੀਂ ਜ਼ਬਤ ਦੇ ਤਾਈਂ ਗਵਾਵਨਾਂ ਜੀ ।
ਚੰਗਾ ਸਾਨੂੰ ਕੀਹ ਜੋ ਪੁੱਜੇ ਕਰਨ ਦੋਵੇਂ ਸਾਡਾ ਕੰਮ ਨਹੀਂ ਸਮਝਾਵਨਾਂ ਜੀ ।
ਸੁਣਯਾਂ ਵੇਖਯਾ ਜੋ ਕਰਤਾਰ ਸਿੰਘਾ ਅਸਾਂ ਸਮਝ ਅਨੁਸਾਰ ਲਿਖਾਵਨਾਂ ਜੀ ।

## ਮਹਾਰਾਜੇ ਰਣਜੀਤ ਸਿੰਘ ਦੇ ਰਾਜ ਦਾ ਅੰਤ ਅਤੇ ਅੰਗ੍ਰੇਜ਼ਾਂ ਦਾ ਪੰਜਾਬ ਤੇ ਕਬਜ਼ਾ

ਮਹਾਰਾਜਾ ਰਣਜੀਤ ਸਿੰਘ ਬਲੀ ਹੋਯਾ ਓਸ ਰੱਜ ਕੇ ਰਾਜ ਕਮਾਯਾ ਚੰਗਾ ।
ਦੂਰ ਕਰ ਕੇ ਜ਼ੁਲਮ ਪੰਜਾਬ ਵਿੱਚੋਂ ਝੰਡਾ ਧਰਮ ਇਨਸਾਫ ਝੁਲਾਯਾ ਚੰਗਾ ।
ਨਾਲ ਆਪਣੇ ਬਰਕਤਾਂ ਲਿਆ ਕਰਕੇ ਭਾਰਾ ਤੇਜ ਪ੍ਰਤਾਪ ਦਿਖਾਯਾ ਚੰਗਾ ।
ਜਾਂਦਾ ਹੋਯਾ ਸਭ ਕੁਝ ਹੀ ਲੈ ਗਿਆ ਵਾਜਾ ਦੇਸ ਦੇ ਵਿੱਚ ਵਜਾਯਾ ਚੰਗਾ ।
ਪਿੱਛੇ ਓਸਦੇ *ਡੋਗਰਾ ਪਈ ਗਰਦੀ ਓਹਨਾਂ ਵੱਸਦਾ ਘਰ ਉਜੜਾਯਾ ਚੰਗਾ ।

*ਡੋਗਰਾ ਗਰਦੀ, ਅਰਥਾਤ ਜੰਮੂ ਵਾਲਿਆਂ ਦੀ ਚਾਲਬਾਜ਼ੀ ਦਾ ਹਾਲ ਜੇਕਰ ਦੇਖਣਾ ਹੋਵੇ ਤਾਂ ਦਾਸ ਦਾ ਬਨਾਯਾ ਹੋਯਾ ਗ੍ਰੰਥ 'ਰਾਜ ਖਾਲਸਾ' ਮੰਗਾਕੇ ਦੇਖੋ ।

ਖੜਗ ਸਿੰਘ ਤੇ ਸ਼ੇਰ ਸਿੰਘ ਪਾਰ ਕੀਤੇ ਨੌਨਿਹਾਲ ਸਿੰਘ ਤਾਈਂ ਖਪਾਯਾ ਚੰਗਾ ।
ਕੀਤਾ ਨਸ਼ਟ ਲਾਹੌਰ ਦਰਬਾਰ ਤਾਈਂ ਹੱਥ ਨਿਮਕ ਹਲਾਲੀ ਫਿਰਾਯਾ ਚੰਗਾ ।
ਖਪੇ ਆਪ ਭੀ ਓਸੇ ਹੀ ਖੇਡ ਅੰਦਰ ਮੌਤ ਸਫਾ ਦੇ ਤਾਈਂ ਉਠਾਯਾ ਚੰਗਾ ।
ਪਿੱਛੇ ਰਹੀ ਜਿੰਦਾਂ ਛੋਟਾ ਪੁੱਤ ਓਹਦਾ ਦਾਉ ਬਾਹਮਣਾਂ ਨੇ ਰਲ ਲਾਯਾ ਚੰਗਾ ।
ਲਾਲ ਸਿੰਘ ਤੇਜਾ ਸਿੰਘ ਹੋਏ ਆਗੂ ਬੇੜਾ ਸਿੰਘਾਂ ਦਾ ਉਨ੍ਹਾਂ ਡੁਬਾਯਾ ਚੰਗਾ ।
ਗੋਂਦ ਗੁੰਦ ਅੰਗ੍ਰੇਜ਼ਾਂ ਦੇ ਨਾਲ ਭਾਈ ਫੌਜ ਖ਼ਾਲਸੇ ਤਾਈ ਮ੍ਰਵਾਯਾ ਚੰਗਾ ।
ਚੁੱਕ ਸੁੱਟ ਸਤਲੁਜ ਤੋਂ ਪਾਰ ਫੌਜਾਂ ਦੇ ਦੇ ਦਗੇ ਫਰੇਬ ਹਰਾਯਾ ਚੰਗਾ ।
ਸੱਦ ਆਪ ਲੈ ਆਏ ਲਾਹੌਰ ਅੰਦਰ ਰਲ ਪਾਪੀਆਂ ਪਾਪ ਕਮਾਯਾ ਚੰਗਾ ।
ਹੱਥੀਂ ਕੁੰਜੀਆਂ ਸਭ ਫੜਾ ਕਰਕੇ ਓਹ ਲਾਹੌਰ ਦਰਬਾਰ ਉਡਾਯਾ ਚੰਗਾ ।
ਸਾਂਭ ਲਈ ਲਾਹੌਰ ਅੰਗ੍ਰੇਜ਼ਾਂ ਨੇ ਆ ਠੁੱਠ ਸਭਨਾਂ ਤਾਈਂ ਚੁੰਮਾਯਾ ਚੰਗਾ ।
ਖਾਨਦਾਨ ਅਟਾਰੀ ਦਾ ਖੂਨ ਸੱਚਾ ਸ਼ੇਰ ਸਿੰਘ ਚਤਰ ਸਿੰਘ ਜਾਯਾ ਚੰਗਾ ।
ਓਹਨਾਂ ਦੇਸ ਬਦਲੇ ਭਾਰੇ ਜੰਗ ਮਾਰੇ ਖੰਡਾ ਵਿੱਚ ਮੈਦਾਨ ਖੜਕਾਯਾ ਚੰਗਾ ।
ਪਰ ਅੰਤ ਨਸੀਬਾਂ ਨੇ ਹਾਰ ਦਿੱਤੀ ਅੰਗ੍ਰੇਜ਼ਾਂ ਦਾ ਸੀ ਸਮਾਂ ਆਯਾ ਚੰਗਾ ।
ਹੱਥ ਮੁਫਤ ਪੰਜਾਬ ਦਾ ਦੇਸ ਆਯਾ ਝੱਟਪੱਟ ਕਬਜ਼ਾ ਸੀ ਜਮਾਯਾ ਚੰਗਾ ।
ਕੀਤੇ *ਅਹਿਦਨਾਮੇ ਕਰਤਾਰ ਸਿੰਘਾ ਚੁੱਕ ਉਨ੍ਹਾਂ ਤਾਈਂ ਖੂਹ ਪਾਯਾ ਚੰਗਾ ।

## ਮਹਰਾਜਾ ਦਲੀਪ ਸਿੰਘ

ਛੋਟੀ ਉਮਰ ਦਲੀਪ ਸਿੰਘ ਬਾਲ ਹੈ ਸੀ ਫੜਯਾ ਤਖਤ ਉਤੋਂ ਉਤਰਾਇ ਉਸਨੂੰ ।
ਪਹਿਲਾਂ ਫੱਰੁਖਾਬਾਦ ਜਾ ਰੱਖਿਓ ਨੇ ਵਾਂਗ ਕੈਦੀਆਂ ਬੰਦ ਕਰਾਇ ਉਸਨੂੰ ।
ਫੇਰ ਤਰਫ ਕਲਕੱਤੇ ਦੀ ਲੈ ਗਏ ਓਥੇ ਪਾਹ ਇਸਾਈ ਚੜ੍ਹਾਇ ਉਸਨੂੰ ।

---

*ਅਹਿਦਨਾਮੇ ਵਿੱਚ ਲਿਖਿਆ ਸੀ ਕਿ ਜਦ ਮਹਾਰਾਜ ਦਲੀਪ ਸਿੰਘ ਬਾਰਾਂ ਬਰਸਾਂ ਦਾ ਹੋ ਜਾਵੇਗਾ ਤਾਂ ਉਸਨੂੰ ਲਾਹੌਰ ਦਾ ਸੁਤੰਤਰ ਮਹਾਰਾਜਾ ਕੀਤਾ ਜਾਵੇਗਾ ।

ਇਹ ਅਹਿਦਨਾਮਾ ੨੫ ਫਰਵਰੀ ੧੮੪੬ ਈ: ਫੱਗਣ ੧੯੦੨ ਬਿ: ਲਿਖਿਆ ਗਿਆ ਅਤੇ ਏਸ ਅਹਿਦਨਾਮੇ ਤੇ ਦਸਤਖਤ ਦੋਹਾਂ ਸਰਕਾਰਾਂ ਦੇ ਛੇ ਮਾਰਚ ੧੮੪੬ ਈ: ਨੂੰ ਹੋਏ ਸਨ ।

ਪੜ੍ਹਨ ਲਈ ਇੰਗਲੈਂਡ ਪੁਚਾ ਦਿੱਤਾ ਭਾਰਤ ਮਾਤਾ ਤੋਂ ਬਾਹਿਰ ਕਢਾਇ ਉਸਨੂੰ ।
ਰਾਜ ਭਾਗ ਉਹਦਾ ਸਾਰਾ ਸਾਂਭ ਲਿਆ ਕੁਝ ਥੋੜ੍ਹਾ ਰੋਜ਼ੀਨਾ ਦਵਾਇ ਉਸਨੂੰ ।
ਪਾਨ ਚਾੜ੍ਹਕੇ ਖੂਬ ਈਸਾਈ ਮੱਤ ਦੀ ਦਿੱਤਾ ਓਧਰੇ ਫੇਰ ਵਿਆਹਿ ਉਸਨੂੰ ।
ਨਾ ਪੜ੍ਹਿਆ ਤੇ ਨ ਮੁੜ ਆਯਾ ਓਹ ਦਿੱਤਾ ਓਧਰੇ ਮੌਤ ਖਪਾਇ ਉਸਨੂੰ ।
ਹਾਲ ਲਿਖਾਂਗਾ ਵੱਖ ਕਰਤਾਰ ਸਿੰਘਾ ਜੋ ਕਰਮਾਂਨੇ ਰੰਗ ਦਿਖਾਇ ਉਸਨੂੰ ।

### ਵਾਕ ਕਵੀ

ਲਿਆ ਸਾਂਭ ਲਾਹੌਰ ਅੰਗ੍ਰੇਜ਼ ਨੇ ਜੀ ਤਹਿਤ ਆਪਣੇ ਖੂਬ ਬੈਠਾ ਦਿੱਤੇ ।
ਕੁਝ ਲੜਕੇ ਸਿੱਖ ਸਰਦਾਰ ਮਰ ਗਏ ਰਹਿੰਦੇ ਬੇ ਹਥਿਆਰੇ ਕਰਾ ਦਿੱਤੇ ।
ਬਹੁਤੇ ਖੋਹ ਜਗੀਰਾਂ ਕੰਗਾਲ ਕੀਤੇ ਕੁਝ ਦੇਸ ਬਦਰ ਕਰਵਾ ਦਿੱਤੇ ।
ਖਾਨਦਾਨ ਪੁਰਾਣੇ ਸਰਦਾਰਾਂ ਦੇ ਜੋ ਬਹੁਤੇ ਖੇਹ ਦੇ ਨਾਲ ਮਿਲਾ ਦਿੱਤੇ ।
ਕੁਝ ਥੋੜ੍ਹਿਆਂ ਤਾਈਂ ਜਗੀਰਾਂ ਦੇ ਕੇ ਦਿਲ ਉਨ੍ਹਾਂ ਦੇ ਜ਼ਰਾ ਠਰ੍ਹਾ ਦਿੱਤੇ ।
ਪਿੰਡਾਂ ਪਿੰਡਾਂ ਵਿਚੋਂ ਢਾਹਕੇ ਕਿਲ੍ਹੇ ਭਾਰੇ ਸਕਲ ਸ਼ੇਹਾਂ ਦੀ ਵਿੱਚ ਦਿਖਾ ਦਿੱਤੇ ।
ਮ੍ਰੁਦਾ ਗੱਲ ਦੀ ਖੋਹ ਸ੍ਰਦਾਰੀਆਂ ਨੂੰ ਸਿੰਘ ਵਿੱਚ ਖੁਵਾਰੀਆਂ ਪਾ ਦਿੱਤੇ ।
ਹੋ ਖੂਬ ਨਚਿੰਤ ਕਰਤਾਰ ਸਿੰਘਾ ਪੈਰ ਵਿੱਚ ਪੰਜਾਬ ਜਮਾ ਦਿੱਤੇ ।

### ਕਾਲਿਆਂ ਦਾ ਗ਼ਦਰ

ਉੱਨੀਂ ਸੌ ਚੌਦਾਂ ਵਿੱਚ ਆਣ ਕਰਕੇ ਭਾਣਾ ਹੋਰ ਕਰਤਾਰ ਵਰਤਾਇ ਦਿੱਤਾ ।
ਫੌਜਾਂ ਵਿਗੜ ਗਈਆਂ ਸੱਭੇ ਪੂਰਬੀ ਜੋ ਅੰਗ੍ਰੇਜ਼ਾਂ ਤੇ ਕਤਲ ਮਚਾਇ ਦਿੱਤਾ ।
ਕਲਕੱਤੇ ਤੋਂ ਲੈ ਪਸ਼ੌਰ ਤੋੜੀ ਸਾਰੇ ਦੇਸ ਤਾਈਂ ਵਖਤ ਪਾਇ ਦਿੱਤਾ ।
ਸਭੇ ਛੌਣੀਆਂ ਖੋਹ ਲਈਆਂ ਗੋਰਿਆਂ ਤੋਂ ਹੱਥ ਕਾਲਿਆਂ ਖੂਬ ਦਿਖਾਇ ਦਿੱਤਾ ।
ਥਾਂ ਛਿਪਨ ਨੂੰ ਲੱਭਦਾ ਕਿਤੇ ਭੀ ਨਾ ਸਾਰਾ ਸ਼ਾਨ ਤੇ ਮਾਨ ਗਵਾਇ ਦਿੱਤਾ ।
ਵੈਰੀ ਹਿੰਦੁਸਤਾਨ ਕਰਤਾਰ ਸਿੰਘਾ ਹੋਯਾ ਇੰਗਲਸਤਾਨ ਕੰਬਾਇ ਦਿੱਤਾ ।

### ਸਿੰਘਾਂ ਨੇ ਅੰਗ੍ਰੇਜ਼ਾਂ ਦੀ ਮਦਦ ਕਰਨੀ

ਭਾਵੇਂ ਸੱਜਰੇ ਹੀ ਅਜੇ ਘਾਹ ਹੈ ਸਨ ਭੋਲੇ ਸਿੰਘਾਂ ਨੇ ਕੁਝ ਵਿਚਾਰ ਕੀਤੀ ।
ਖੜੇ ਹੋ ਗਏ ਮੱਦਦ ਅੰਗ੍ਰੇਜ਼ ਦੀ ਤੇ ਤੇਜ਼ ਆਪਨੀ ਫੇਰ ਤਲਵਾਰ ਕੀਤੀ ।

ਦਿੱਲੀ ਅਵਧ ਤੇ ਪਹੁੰਚ ਲਖਨਊ ਅੰਦਰ ਉਹ ਕਾਲਯਾਂ ਦੇ ਤਾਈਂ ਮਾਰ ਕੀਤੀ ।
ਬਾਜ਼ੀ ਜਿੱਤੀ ਵਿਚਾਰੇ ਉਹ ਹਾਰ ਬੈਠੇ ਤਿਹਾ ਫਲ ਪਾਯਾ ਜੇਹੀ *ਕਾਰ ਕੀਤੀ ।
ਲਿਆ ਜਾਂਦਿਆਂ ਰੱਖ ਅੰਗ੍ਰੇਜ਼ ਤਾਈਂ ਨਵੀਂ ਦੋਸਤੀ ਨਾਲ ਸਰਕਾਰ ਕੀਤੀ ।
ਚੰਗੀ ਹੁਣ ਤਕ ਨਿਭੀ ਕਰਤਾਰ ਸਿੰਘਾ ਬੀਤ ਗਈ ਜੋ ਗੱਲ ਕਰਤਾਰ ਕੀਤੀ ।

## ਸਿੰਘਾਂ ਦਾ ਸਰਕਾਰ ਅੰਗ੍ਰੇਜ਼ੀ ਤੇ ਇਤਬਾਰ

ਸਿੰਘ ਦੋਸਤੀ ਨਾਲ ਅੰਗ੍ਰੇਜ਼ ਦੇ ਜੀ ਨਵਯੋਂ ਸਿਰਿਓਂ ਮੁੜ ਫਿਰ ਪਾ ਬੈਠੇ ।
ਪੀੜ ਸੱਜਰੇ ਘਾਵਾਂ ਦੀ ਭੁੱਲ ਕਰਕੇ ਦਿਲੋਂ ਸਾਫ ਇਤਬਾਰ ਜਮਾ ਬੈਠੇ ।
ਜ਼ਿਮੇਵਾਰ ਸਿਆਹੀ ਸਫੈਦੀ ਦਾ ਜੀ ਅੰਗ੍ਰੇਜ਼ਾਂ ਦੇ ਤਾਈਂ ਬਣਾ ਬੈਠੇ ।
ਚਿੱਲੀ ਜੀ ਹਜ਼ੂਰੀ ਦੀ ਚੁੱਕ ਲਈ ਤੇ ਅਜ਼ਾਦੀ ਦੇ ਤਾਈਂ ਗਵਾ ਬੈਠੇ ।
ਭੁੱਲੇ ਪੰਥ ਦੇ ਸ਼ਾਨ ਤੇ ਮਾਨ ਤਾਈਂ ਜੌਹਰ ਬੀਰਤਾ ਦਿਲੋਂ ਭੁਲਾ ਬੈਠੇ ।
ਸ਼ੇਰ ਪਏ ਖੁਸ਼ਾਮਦ ਦੀ ਪਿੰਜਰੀਂ ਆ ਦੁੰਬ ਗਿੱਦੜਾਂ ਵਾਂਗ ਦਬਾ ਬੈਠੇ ।
ਕੰਬੇ ਜਿਨ੍ਹਾਂ ਤੋਂ ਕਾਬਲ ਕੰਧਾਰ ਦੇਖੋ ਓਹ ਨਿਥਾਵੇਂ ਹੋ ਸਿਰ ਝੁਕਾ ਬੈਠੇ ।
ਤਾਕਤ ਆਪਣੀ ਸਭ ਗਵਾ ਬੈਠੇ ਫਲ ਬੇ ਇਤਫਾਕੀ ਦਾ ਖਾ ਬੈਠੇ ।
ਜਿੱਧਰ ਚਾਹੁਣ ਅੰਗ੍ਰੇਜ਼ ਲੈ ਜਾਣ ਦੇਖੋ ਵਾਗ ਉਨ੍ਹਾਂ ਦੇ ਹੱਥ ਫੜਾ ਬੈਠੇ ।
ਸੱਜੀ ਬਾਂਹ ਬਨ ਗਏ ਕਰਤਾਰ ਸਿੰਘਾ ਤਨ ਮਨ ਸਭ ਕਰ ਫਿਦਾ ਬੈਠੇ ।

## ਹਕੂਮਤ ਦੀ ਚਾਲ

ਇਕ ਚਾਲ ਹਕੂਮਤ ਨੇ ਮੁੱਖ ਰੱਖੀ ਬਣੇ ਰਹਿਣ ਜਿਉਂ ਸਿੰਘ ਗਵਾਰ ਸਾਰੇ ।
ਨਾ ਵਿੱਦਯਾ ਇਨ੍ਹਾਂ ਦੇ ਵਿੱਚ ਫੈਲੇ ਰਹਿਨ ਮੂਰਖ ਬੇ ਵਿਚਾਰ ਸਾਰੇ ।
ਫੌਜਾਂ ਵਿੱਚ ਭਰਤੀ ਖੋਲ੍ਹੀ ਸਿੰਘਾਂ ਲਈ ਲੜਨ ਮਰਨ ਨੂੰ ਰਹਿਣ ਤਯਾਰ ਸਾਰੇ ।
ਖੁੱਲੇ ਦਿਲ ਸਰਦਾਰੀਆਂ ਦੇਣ ਲੱਗੇ ਓਸ ਪਾਸੇ ਹੀ ਲਏ ਉਲਾਰ ਸਾਰੇ ।
ਕੀਤੀ ਜ਼ਾਤ ਬੰਦੀ ਦਰਯਾ ਬੰਦੀ ਮਾਝਾ ਮਾਲਵਾ ਵਿੱਥ ਖਲਾਰ ਸਾਰੇ ।

---

*ਤਵਾਰੀਖ ਗੁਰੂ ਖ਼ਾਲਸਾ ਵਿੱਚ ਲਿਖਿਆ ਹੈ ਕਿ ਪੂਰਬੀਆ ਨੇ ਸਿੰਘਾਂ ਨੂੰ ਏਹ ਇਤ਼ਬਾਰ ਦਿੱਤਾ ਸੀ ਕਿ ਜਦੋਂ ਸਿੱਖਾਂ ਦੀਆਂ ਫੌਜਾਂ ਦਰਯਾਇ ਸਤਲੁਜ ਪਾਰ ਹੋਣਗੀਆਂ ਤਦ ਅਸੀਂ ਅੰਗ੍ਰੇਜ਼ਾਂ ਨੂੰ ਛੱਡ ਤੁਹਾਡੇ ਨਾਲ ਆ ਮਿਲਾਂਗੇ। ਅਖੀਰ ਏਹ ਉਨ੍ਹਾਂ ਦੀ ਨਿਰੀ ਚਾਲ ਹੀ ਨਿਕਲੀ।

ਸਿੰਘ ਪਾੜ ਆਪੋ ਵਿੱਚ ਵੱਖ ਕੀਤੇ ਬੇਇਤਫਾਕੀ ਦਾ ਬੀਜ ਪਸਾਰ ਸਾਰੇ ।
ਵਿੱਚ ਸਿਵਲ ਦੇ ਬਹੁਤ ਹੀ ਘੱਟ ਹਿੱਸੇ ਦਿਤੇ ਦੇਖ ਲੌ ਕਰ ਵਿਚਾਰ ਸਾਰੇ ।
ਮੁਲਕੀ ਕੰਮਾਂ ਦੇ ਸਿੰਘ ਨਾ ਹੋਣ ਜਾਣੂ ਮੋਟੀ ਅਕਲ ਦੇ ਰਹਿਣ ਸਰਦਾਰ ਸਾਰੇ ।
ਕਾਰਗਰ ਹੋਈ ਚਾਲ ਹਾਕਮਾਂ ਦੀ ਸਿੰਘ ਰਹੇ ਬੇ ਇਲਮ ਨਿਹਾਰ ਸਾਰੇ ।
ਜਿਹੜੇ ਪੜ੍ਹੇ ਹੋਏ ਕਾਮਯਾਬ ਨ ਓਹ ਪਏ ਢੂੰਡ ਦੇ ਫਿਰਨ ਰੁਜ਼ਗਾਰ ਸਾਰੇ ।
ਮੱਲ ਮਹਿਕਮੇ ਲਏ ਦੂਜੇ ਮਜ਼੍ਹਬਾਂ ਨੇ ਪਿੱਛੇ ਦੇਖ ਲੋ ਖਾਂ ਨਿਗ੍ਹਾ ਮਾਰ ਸਾਰੇ ।
ਸਿੰਘ ਘੁਕ ਸੌਂ ਗਏ ਕਰਤਾਰ ਸਿੰਘਾ ਲੋਕ ਹੋਰ ਹੋ ਗਏ ਹੁਸ਼ਯਾਰ ਸਾਰੇ ।

### ਧਾਰਮਕ ਖਿਆਲਾਂ ਦਾ ਘਾਟਾ

ਸਿੰਘ ਵਿੱਦਯਾ ਤੋਂ ਜਿਵੇਂ ਰਹੇ ਪਿੱਛੇ ਲਾਦੂ ਟੱਟੂ ਹਕੂਮਤ ਬਨਾਇ ਅਪਨੇ ।
ਪਾਸਾ ਧਰਮ ਦਾ ਦੂਸਰਾ ਪਾਸ ਸਿੰਘਾਂ ਪੈਰ ਅਫਸਰਾਂ ਓਥੇ ਅੜਾਇ ਅਪਨੇ ।
ਲਿਆ ਕਬਜ਼ੇ ਸ੍ਰੀ ਦਰਬਾਰ ਸਾਹਿਬ ਝੋਲੀ ਚੁੱਕ ਮੁਖਤਯਾਰ ਕਰਾਇ ਅਪਨੇ ।
ਬੰਦੋਬਸਤ ਸਭ ਅਪਨੇ ਹੱਥ ਲਏ ਮਨ ਮੰਨੇ ਅਖਤਯਾਰ ਚਲਾਇ ਅਪਨੇ ।
ਦਖਲ ਪੰਥ ਦਾ ਰਿਹਾ ਨ ਮੂਲ ਕੋਈ ਝੋਲੀ ਚੁੱਕਾਂ ਨੇ ਜਾਲ ਫੈਲਾਇ ਅਪਨੇ ।
ਸਿੱਖ ਧਰਮ ਅਲੋਪ ਹੋ ਗਿਆ ਸਮਝੋ ਮਨਮੁੱਖਾਂ ਨੇ ਹੱਥ ਦਿਖਾਇ ਅਪਨੇ ।
ਰਿਹਾ ਪੰਥ ਦਾ ਖ਼ੌਫ ਨ ਕਿਸੇ ਥਾਂ ਤੇ ਸੇਵਾਦਾਰਾਂ ਨੇ ਗੁੱਲ ਖਿਲਾਇ ਅਪਨੇ ।
ਜ਼ੁੱਮੇਵਾਰ ਨਿਡਰ ਹੋ ਗਏ ਸਾਰੇ ਸੱਭੇ ਧਾਰਮਕ ਫਰਜ਼ ਭੁਲਾਇ ਅਪਨੇ ।
ਰਲ ਮਿਲ ਕੁਰੀਤੀਆਂ ਕਰਨ ਲੱਗੇ ਮਨ ਮੰਨੇ ਅਸੂਲ ਠਹਿਰਾਇ ਅਪਨੇ ।
ਮਦਦ ਹਾਕਮਾਂ ਲੈ ਕਰਤਾਰ ਸਿੰਘਾ ਦਿਨ ਐਬਾਂ ਦੇ ਵਿੱਚ ਲੰਘਾਇ ਅਪਨੇ ।

### ਸ੍ਰੀ ਦਰਬਾਰ ਸਾਹਿਬ ਆਦਿ ਗੁਰਦ੍ਵਾਰੇ ਸਰਕਾਰ ਦੇ ਕਬਜ਼ੇ ਕਿਵੇਂ ਹੋਏ ?

ਉੱਨੀ ਸੌ ਸੋਲਾਂ ਸਾਲ ਬਿਕ੍ਰਮੀ ਸੀ ਸ੍ਰੀ ਅੰਮ੍ਰਿਤਸਰ ਦਰਬਾਰ ਭਾਈ ।
ਝਗੜ ਪਏ ਝੜਾਵੇ ਦੀ ਵੰਡ ਉੱਤੋਂ ਆਪੋ ਵਿੱਚ ਸਾਰੇ ਸੇਵਾਦਾਰ ਭਾਈ ।
ਏਸ ਗੱਲ ਦੀ ਸਿਰਫ ਇਕ ਆੜ ਲੈ ਕੇ ਪੰਜਾ ਆਣ ਪਾਯਾ *ਸਰਕਾਰ ਭਾਈ ।

---

*ਖਯਾਲ ਹੈ ਕਿ ਜੇ ਸ੍ਰਕਾਰ ਸ੍ਰੀ ਦਰਬਾਰ ਸਾਹਿਬ ਦਾ ਬੰਦੋਬਸਤ ਅਪਨੇ ਹੱਥ ਨ ਲੈ ਲੈਂਦੀ ਤਾ ਏਥੋਂ ਦੇ ਸੇਵਾਦਾਰ ਦਰਬਾਰ ਸਾਹਿਬ ਦਾ ਸੋਨਾ ਭੀ ਲਾਹ ਕੇ ਵੰਡ ਵੰਡਾ ਲੈਂਦੇ, ਏਸ ਵਾਸਤੇ ਸਰਕਾਰ ਦਾ ਉਪਕਾਰ ਭੀ ਹੈ ।

ਇੱਕ ਚੁਣ ਕਮੇਟੀ ਬਨਾਇ ਦਿੱਤੀ ਸਰਬਰਾਹ ਕੀਤਾ ਮੁਖਤਯਾਰ ਭਾਈ ।
ਰਹੀ ਸਰਬਰਾਹ ਆਪ ਸਰਕਾਰ ਚੁਣਦੀ *ਮੈਬਰ ਬਣੇ ਰਹੇ ਸਿੱਖ ਸ੍ਰਦਾਰ ਭਾਈ ।
ਪੇਸ਼ ਕਿਸੇ ਦੀ ਜਾਂਵਦੀ ਮੂਲ ਨ ਸੀ ਰਹੇ ਦਰਦੀ ਟੱਕਰਾਂ ਮਾਰ ਭਾਈ ।
ਹੋਯਾ ਸਖਤ ਬਦਨਾਮ ਕਰਤਾਰ ਸਿਘਾ ਗੁਰਦ੍ਵਾਰਾ ਸਾਰੇ ਸੰਸਾਰ ਭਾਈ ।

**ਵਾਕ ਕਵੀ**

ਜਿਸ ਥਾਨ ਬਦਲੇ ਸਤਿਗੁਰਾਂ ਨੇ ਜੀ ਸੀਸ ਟੋਕਰੇ ਆਪ ਉਠਾਇ ਹੈ ਸਨ ।
ਮੈਲੇ ਪਿੰਡਾਂ ਤੋਂ ਢੋਕੇ ਸਿਰਾਂ ਉੱਤੇ ਆਵੇ ਸਿੱਖਾਂ ਨੇ ਜਿੱਥੇ ਪਕਾਇ ਹੈ ਸਨ ।
ਜਿਸ ਥਾਨ ਬਦਲੇ ਭਾਈ ਮਨੀ ਸਿੰਘ ਜੀ ਅੰਗ ਅੰਗ ਬਹਿ ਜੁਦਾ ਕਰਾਇ ਹੈ ਸਨ ।
ਜਿਦ੍ਹੇ ਬਦਲੇ ਭਾਈ ਮਹਿਤਾਬ ਸਿੰਘ ਜੀ ਮੱਸਾ ਮਾਰ ਕੇ ਦੁੱਖ ਸਹਾਇ ਹੈ ਸਨ ।
ਦੀਪ ਸਿੰਘ ਗੁਰਬਖਸ਼ ਸਿੰਘ ਜਿਸ ਥਾਂ ਤੇ ਹੱਸ ਹੱਸ ਸਿਰ ਭੇਟ ਚੜ੍ਹਾਇ ਹੈ ਸਨ ।
ਮੀਰ ਮੰਨੂ ਤੇ ਜ਼ਿਕਰੀਏ ਖਾਂ ਵੇਲੇ ਜਿੱਥੇ ਸਿੰਘ ਬੇਅੰਤ ਕੁਹਾਇ ਹੈ ਸਨ ।

---

*ਸਭ ਤੋਂ ਪਹਿਲੀ ਕਮੇਟੀ – (ਮੈਂਬਰਾ ਦੇ ਨਾਮ) (੧) ਰਾਜਾ ਤੇਜ ਸਿੰਘ (੨) ਸਰਦਾਰ ਸ਼ਮਸ਼ੇਰ ਸਿੰਘ ਸੰਧਾਂਵਾਲੀਆਂ (੩) ਰਾਜਾ ਸੂਰਤ ਸਿੰਘ ਮਜੀਠਾ (੪) ਸਰਦਾਰ ਭਗਵਾਨ ਸਿੰਘ, ਜਮਾਂਦਾਰ ਖੁਸ਼ਾਲ ਸਿੰਘ ਦਾ ਪੁੱਤ੍ਰ (੫) ਭਾਈ ਸਾਹਿਬ ਪਰਦੁਮਨ ਸਿੰਘ ਜੀ ਗਯਾਨੀ ਅੰਮ੍ਰਿਤਸਰ (੬) ਜਰਨਲ ਗੁਲਾਬ ਸਿੰਘ ਭਾਗੋ ਵਾਲੀਆ (੭) ਸਰਦਾਰ ਜੈਮਲ ਸਿੰਘ ਖੰਡਾ (੮) ਸਰਦਾਰ ਸਰਦੂਲ ਸਿੰਘ ਮਾਨ (੯) ਰਾਇ ਮੂਲ ਸਿੰਘ ਆਨਰੇਰੀ ਮਜਿਸਟਰੇਟ ਲਾਹੌਰ (੧੦) ਸਰਦਾਰ ਰਾਜਾ ਸਿੰਘ ਮਾਨ ।

(ਏਸ ਤੋਂ ਪਿੱਛੋਂ ਦੂਸਰੀ ਕਮੇਟੀ ਦੇ ਮੈਂਬਰ)

(੧) ਰਾਜਾ ਹਰਬੰਸ ਸਿੰਘ ਸ਼ੇਖੂਪੁਰਾ (੨) ਰਾਜਾ ਸਾਹਿਬ ਦਿਆਲ ਕਿਸ਼ਨ ਕੋਟ (੩) ਸ੍ਰਦਾਰ ਅਜੀਤ ਸਿੰਘ ਅਟਾਰੀ (੪) ਸਰਦਾਰ ਠਾਕਰ ਸਿੰਘ ਸੰਧਾਂਵਾਲੀਆ (੫) ਕਪਤਾਨ ਗੁਲਾਬ ਸਿੰਘ ਅਟਾਰੀ (੬) ਸਰਦਾਰ ਅਰਜਨ ਸਿੰਘ ਚਾਹਲ (੭) ਰਾਇ ਕਲਯਾਨ ਸਿੰਘ ਅੰਮ੍ਰਿਤਸਰ (੮) ਸ੍ਰਦਾਰ ਅਤਰ ਸਿੰਘ ਭਦੌੜ ਜਿ: ਲੁਧਿਆਣਾ (੯) ਸਰਦਾਰ ਜਗਤ ਸਿੰਘ ਜੀਂਦ ।

ਇਹਨਾਂ ਤੋਂ ਪਿੱਛੋਂ ਫੇਰ ਨ ਕਮੇਟੀ ਬਣੀ ਤੇ ਨ ਕਿਸੇ ਨੇ ਬਨਾਣ ਦੀ ਕੋਸ਼ਸ ਕੀਤੀ, ਸਰਬਰਾਹ ਹੀ ਖੁਦ ਕਾਰ ਚਲਾਉਂਦੇ ਰਹੇ, ਭਲੇ ਚਾਰ ਦਿਨ ਭਲਿਆਈ ਖੱਟ ਗਏ, ਬੁਰੇ ਬੁਰਿਆਈ ਖੱਟਕੇ ਨਰਕਾਂ ਦੇ ਭਾਗੀ ਜਾ ਬਣੇ ।

ਜਿਸ ਥਾਂ ਦੀ ਇਕ ਇਕ ਇੱਟ ਉਤੇ ਸਿੰਘਾਂ ਆਪਨੇ ਸੀਸ ਲਗਾਇ ਹੈ ਸਨ।
ਨਾਲ ਖੂਨ ਦੇ ਚੂਨੇ ਨੂੰ ਤਰ ਕਰਕੇ ਏਹ ਸੋਹਣੇ ਨਮੂਨੇ ਬਣਾਇ ਹੈ ਸਨ।
ਅਹਿਮਦਸ਼ਾਹ ਜ਼ਮਾਨ ਤੈਮੂਰ ਵੇਲੇ ਸੈਆਂ ਸੂਰਮੇ ਕਤਲ ਕਰਾਇ ਹੈ ਸਨ।
ਜਿਸ ਥਾਂ ਦੀ ਇੱਜ਼ਤ ਰੱਖਣੇ ਨੂੰ ਸਿੱਖਾਂ ਖੂਨ ਦੇ ਵਹਿਣ ਵਗਾਇ ਹੈ ਸਨ।
ਜਿਸ ਥਾਂ ਦੀ ਖਾਸਕਰ ਸ਼ਾਨ ਬਦਲੇ ਤਨ ਮਨ ਧਨ ਪੰਥ ਘੁਮਾਇ ਹੈ ਸਨ।
ਮਹਾਰਾਜੇ ਰਣਜੀਤ ਸਿੰਘ ਸ਼ੇਰ ਬਲੀ ਖੁੱਲ੍ਹੇ ਦਿਲ ਖਜ਼ਾਨੇ ਲਗਾਇ ਹੈ ਸਨ।
ਕਈ ਲੱਖ ਦਾ ਚਾੜ੍ਹਿਆ ਆਪ ਸੋਨਾਂ ਤੇ ਹਕੀਕ ਆਦਿਕ ਜੜਵਾਇ ਹੈ ਸਨ।
ਤੇਈ ਲੱਖ ਸੀ ਮਿਸਲਾਂ ਖਰਚ ਕੀਤਾ ਤੇ ਬੇਕੀਮਤੀ ਸੀਸ ਗਿਣਾਇ ਹੈ ਸਨ।
ਹੋਰ ਸਿੱਖਾਂ ਨੇ ਘਾਲੀਆਂ ਘਾਲਨਾਂ ਜੋ ਤੇ ਸ਼ਹੀਦ ਹੋ ਖੂਨ ਚੜ੍ਹਾਇ ਹੈ ਸਨ।
ਓਸ ਮੰਦਰ ਉੱਤੇ ਕਰਤਾਰ ਸਿੰਘਾ ਕਬਜ਼ੇ ਆਣ ਕੁਕਰਮ ਜਮਾਇ ਹੈ ਸਨ।

**ਤਥਾ**

ਇੰਤਜ਼ਾਮ *ਸਰਬ੍ਰਾਹ ਨੇ ਹੱਥ ਲੈਕੇ ਹਾਲ ਏਸ ਗੁਰ ਘਰ ਪੁਚਾ ਦਿੱਤਾ।
ਦੁਨੀਆਂ ਵਿੱਚ ਪਵਿੱਤ੍ਰ ਅਸਥਾਨ ਸਭ ਤੋਂ ਵੱਟਾ ਓਸਨੇ ਸ਼ਾਨ ਨੂੰ ਲਾ ਦਿੱਤਾ।
ਕੇਂਦ੍ਰ ਮੁਕਤ ਦਾ ਉਹ ਸੁੱਚਾ ਥਾਨ ਵੱਡਾ ਓਥੇ ਪਾਪਾਂ ਦਾ ਜਾਲ ਫੈਲਾ ਦਿੱਤਾ।
ਧੱਕੇ ਸ਼ਾਹੀ ਕਰਕੇ ਜਬਰੀ ਪੰਥ ਪਾਸੋਂ ਖੁਦ ਗਰਜ਼ੀਆਂ ਹੱਥ ਫੜਾ ਦਿੱਤਾ।
ਬਣ ਗਈ ਦੁਕਾਨ ਆ ਚੰਦ ਸ਼ਖਸ਼ਾਂ ਆਪੋ ਆਪਣਾ ਸੌਦਾ ਟਿਕਾ ਦਿੱਤਾ।
ਉਤੋਂ ਸ਼ਕਲ ਓਸੇ ਤਰ੍ਹਾਂ ਰਹੀ ਬਣੀ ਵਿਚੋਂ ਗੁਰਮਤ ਤਾਈਂ ਧਕਾ ਦਿੱਤਾ।
ਗੁਰੂ ਪੰਥ ਦੇ ਉਲਟ ਸਭ ਕੰਮ ਹੁੰਦੇ ਸੇਵਾਦਾਰਾ ਨੇ ਖੌਫ ਭੁਲਾ ਦਿੱਤਾ।
ਪਾਪ ਵਧਨ ਲੱਗੇ ਕਰਤਾਰ ਸਿੰਘਾ ਜਿਨ੍ਹਾਂ ਪੰਥ ਦਾ ਦਿਲ ਹਿਲਾ ਦਿੱਤਾ।

**ਕਈ ਹੋਰ ਘਾਟੇ**

ਸਾਹਿਬ ਸਿੰਘ ਬੇਦੀ ਜੱਫੇ ਰਿਹਾ ਪਾਂਦਾ ਗੁਰ ਗੱਦੀ ਤੇ ਪੈਰ ਜਮਾਨ ਲਈ।
ਬਾਵਾ ਖੇਮ ਸਿੰਘ ਭੀ ਰਾਵਲ ਪਿੰਡੀ ਵਾਲਾ ਚਾਹੁੰਦਾ ਰਿਹਾ ਸਿਰ ਚੌਰ ਝੁਲਾਨ ਲਈ।

---

*ਅਸਲ ਵਿੱਚ ਪਹਿਲਾਂ ਹਾਕਮਾਂ ਨੇ ਕੁਝ ਭਲਿਆਈ ਹੀ ਸੋਚਕੇ ਹੱਥ ਪਾਯਾ ਸੀ ਪਰ ਹੌਲੀ ਹੌਲੀ ਹਾਕਮ ਬਹੁਤਾ ਧਯਾਨ ਦੇਣੋਂ ਹਟਦੇ ਗਏ ਤੇ ਸਰਬਰਾਹ ਆਪਨੇ ੨ ਸਿੱਖੀ ਭਾਵ ਅਨੁਸਾਰ ਤਰੱਕੀ ਤਨੁਜ਼ਲੀ ਕਰਦੇ ਰਹੇ।

ਚਾਹੁੰਦੇ ਰਹੇ ਅੰਦਰ ਗੱਦੀ ਲਾ ਬਹੀਏ ਗੁਰੂ ਆਪਨੇ ਆਪ ਸਦਾਨ ਲਈ ।
ਪਰ ਸਤਿਗੁਰਾਂ ਆਪ ਪਟਕਾ ਮਾਰੇ ਗੁਰੂ ਸ਼ਾਨ ਅਟੱਲ ਰਖਾਨ ਲਈ ।
ਧਯਾਨ ਸਿੰਘ ਰਾਜਾ ਦੀਨਾ ਨਾਥ ਜਹੇ ਗਯਾਨੀ ਸੰਤ ਸਿੰਘ ਜਹੇ ਪੋਚੇ ਪਾਨ ਲਈ ।
ਏਹ ਹਿੰਦੂ ਮੰਦਰ ਕਿਵੇਂ ਬਣ ਜਾਵੇ ਅੰਦਰ ਮੂਰਤਾਂ ਲਿਆ ਟਕਾਨ ਲਈ ।
ਜ਼ੋਰ ਰਹੇ ਲਾਂਦੇ ਸਮੇਂ ਸਮੇਂ ਉੱਤੇ ਅਸਲ ਗੁਰਮੱਤ ਤਾਈਂ ਛਪਾਨ ਲਈ ।
ਓਧਰ ਗ੍ਰੰਥੀ ਅਤੇ ਪੁਜਾਰੀਆਂ ਭੀ ਕਬਜ਼ੇ ਸਦਾ ਦੇ ਏਥੇ ਜਮਾਨ ਲਈ ।
ਮਲਕੀਅਤਾਂ ਦੱਸ ਦੱਸ ਝਗੜਦੇ ਰਹੇ ਜਾਇਦਾਦ ਇਹ ਜੱਦੀ ਸੁਣਾਨ ਲਈ ।
ਹਾਈ ਕੋਟਾਂ ਤੇ ਜੱਜੀਆਂ ਵਿੱਚ ਜਾਕੇ ਮਿਸਲਾਂ ਕੈਮ ਕਰਦੇ ਰਹੇ ਸੁਣਾਨ ਲਈ ।
ਸੱਚ ਖੰਡ ਤੇ ਮਾਲਕੀ ਰੱਖ ਬੈਠੇ ਪੁਸ਼ਤਾਂ ਤੀਕ ਹੀ ਝੱਟ ਲੰਘਾਨ ਲਈ ।
ਸਮੇਂ ਆਉਂਦੇ ਰਹਿਣ ਕਰਤਾਰ ਸਿੰਘਾ ਸਦਾ ਕੌਮਾਂ ਤਾਈਂ ਅਜ਼ਮਾਨ ਲਈ ।

## ਹੋਰ ਗੁਰਦਵਾਰੇ

ਸਿੰਘ ਰਾਜ ਖੁਹਾ ਬੇਦਿਲੇ ਹੋਕੇ ਆਪੋ ਆਪਨੀ ਘਰੀਂ ਜਾਂ ਜਾ ਬੈਠੇ।
ਦਿਲ ਅਹੇ ਥੱਕੇ ਘੁਕ ਸੌਂ ਗਏ ਮਜ਼੍ਹਬੀ ਫਰਜ਼ ਭੀ ਮੂਲੋਂ ਭੁਲਾ ਬੈਠੇ ।
ਗੁਰਦੁਵਾਰੇ ਹੈ ਸਨ ਵਿਚ ਦੇਸ ਦੇ ਜੋ ਤਲਕਾ ਉਨ੍ਹਾਂ ਤੋਂ ਮੂਲੋਂ ਉਠਾ ਬੈਠੇ ।
ਲਾਈਆ ਜਿਨ੍ਹਾਂ ਦੇ ਨਾਲ ਜਾਗੀਰਾਂ ਹੈ ਸਨ ਉਨ੍ਹਾਂ ਵੱਲੋਂ ਭੀ ਨਜ਼ਰ ਚੁਰਾ ਬੈਠੇ ।
ਮਰ ਗਏ ਪੁਰਾਣੇ ਜਾਂ ਪਿਉ ਦਾਦੇ ਪੁੱਤ੍ਰ ਪੋਤਰੇ ਸਿੱਖੀ ਖੁਹਾ ਬੈਠੇ ।
ਪਤਾ ਉਨ੍ਹਾਂ ਨੂੰ ਕੀਹ ਗੁਰਦ੍ਵਾਰਿਆਂ ਦਾ ਕਿਥੋਂ ਸਾਧ ਮਹੰਤ ਇਹ ਆ ਬੈਠੇ ।
ਉਹਨਾਂ ਕਦੇ ਨ ਜਾਕੇ ਖ਼ਬਰ ਲਈ ਕਬਜ਼ੇ ਸਾਧ ਤੇ ਭਾਈ ਜਮਾ ਬੈਠੇ ।
ਸਿਖ ਸਾਧਾਂ ਨੂੰ ਮਾਲਕ ਸਮਝ ਚੁੱਕੇ ਹੱਥ ਆਪਣੇ ਪਿਛਾਂ ਖਿਸਕਾ ਬੈਠੇ ।
ਕਦੇ ਜਾਂਵਦੇ ਮੇਲੇ ਮੁਸਾਹਬਿਆਂ ਨੂੰ ਦਰਸ਼ਨ ਕੀਤਾ ਚੜ੍ਹਾਵੇ ਚੜ੍ਹਾ ਬੈਠੇ ।
ਦਖਲ ਦੇਨ ਦਾ ਹੌਂਸਲਾ ਪਏ ਕੀਕੂੰ ਹੱਕ ਆਪਣੇ ਵੱਲੋਂ ਗਵਾ ਬੈਠੇ ।
ਏਸੇ ਤਰ੍ਹਾਂ ਹੀ ਲੱਖਾਂ ਜਗੀਰਾਂ ਵਾਲੇ ਗੁਰਦ੍ਵਾਰੇ ਮਹੰਤ ਖਪਾ ਬੈਠੇ ।
ਜੱਦੀ ਮਾਲਕ ਬਣ ਗਏ ਡੇਰਿਆਂ ਦੇ ਡਰ ਪੰਥ ਦਾ ਉੱਕਾ ਚੁਕਾ ਬੈਠੇ ।
ਕਿਤੇ ਕਿਤੇ ਗੁਰੂ ਗ੍ਰੰਥ ਦੀ ਮਾਲਕੀ ਰਹੀ ਸੇਵਾਦਾਰ ਮਲਕੀਯਤਾਂ ਪਾ ਬੈਠੇ ।
ਭੁੱਲ ਪੰਥ ਦੀ ਏਹ ਕਰਤਾਰ ਸਿੰਘਾ ਸਿੰਘ ਬਹੁਤ ਨੁਕਸਾਨ ਸਹਾ ਬੈਠੇ ।

## ਵਾਕ ਕਵੀ

ਲੁਟ ਪੜੀ ਸੋ ਆਣ ਜਦ ਲੂਟ ਪੜੀ ਗੁਰੂ ਧਾਮ ਸਿੰਘਾਂ ਹੱਥੋਂ ਗਏ ਭਾਈ ।
ਤਰਨ ਤਾਰਨ ਅੰਮ੍ਰਿਤਸਰ ਏਸ ਗਲੋਂ ਕੁਝ ਥੋੜ੍ਹੇ ਬਹੁਤੇ ਬਚ ਰਹੇ ਭਾਈ ।
ਰਹੀ ਮਾਲਕੀ ਕੁਝ ਬਹਾਲ ਓਵੇਂ ਕਵੀ ਮਿਹਰ ਸਰਕਾਰ ਦੀ ਕਹੇ ਭਾਈ ।
ਨਹੀਂ ਤਾਂ ਏਹ ਭੀ ਓਸੇ ਤਰ੍ਹਾਂ ਹੋ ਜਾਂਦੇ ਜਿਵੇਂ ਹੋਰ ਥਾਈਂ ਲੋੜ੍ਹੇ ਪਏ ਭਾਈ ।
ਸ਼ਾਨਮਾਨ ਤਾਂ ਜ਼ਾਹਿਰਾ ਰਿਹਾ ਬਨਿਆਂ ਨ ਹੋਇ ਨੁਕਸਾਨ ਅਜਹੇ ਭਾਈ ।
ਗੁੱਝੇ ਘਾਟੇ ਹੈ ਸਨ ਕਰਤਾਰ ਸਿੰਘਾ ਜੋ ਸੰਭਾਲ ਹੁਣ ਪੰਥ ਨੇ ਲਏ ਭਾਈ ।

## ਤਥਾ

ਗੁਰਦੁਆਰਿਆਂ ਦੇ ਥਾਂ *ਘਰ ਬਣ ਗਏ ਸਿੱਖੀ ਸਿਦਕ ਪ੍ਰਚਾਰ ਸਭ ਦੂਰ ਹੋਯਾ ।
ਹਿੰਦੂ ਮੱਤ ਗਿਆ ਪਸਰ ਪੰਥ ਅੰਦਰ ਸਖੀ ਸਰਵਰ ਕੁਝ ਜ਼ਹੂਰ ਹੋਯਾ ।
ਦੇਵੀ ਦੇਉਤਿਆਂ ਦੀ ਪੁਜਾ ਘਰ ਕਰ ਗਈ ਗੁਰ ਮੱਤ ਦਾ ਨਾਮ ਕਾਫੂਰ ਹੋਯਾ ।
ਸਿੱਖੀ ਕਿਤੇ ਬਰਾਇ ਨਾਮ ਰਹਿ ਗਈ ਪੋਪ ਲੀਲਾ ਦਾ ਭਾਰਾ ਦਸਤੂਰ ਹੋਯਾ ।
ਸ਼ਕਲ ਸਿੱਖਾਂ ਦੀ ਵਿਗੜਕੇ ਹੋਰ ਹੋਈ ਕਿਧਰੇ ਰਹਿਤਨਾਮਾ ਮਫ਼ਰੂਰ ਹੋਯਾ ।
ਸਿੱਖ ਧੋਤੀਆਂ ਤੇ ਵਾਲੇ ਪਾਉਣ ਲੱਗੇ ਜੰਞੂ ਘਰ ਘਰ ਵਿਚ ਮਨਜ਼ੂਰ ਹੋਯਾ ।
ਕਿਤੇ ਮੂੰਹ ਮੂੰਨੇ ਚੁੱਰਟ ਘੁੱਗ ਬਣੇ ਕਿਤੇ ਸਿੱਖ ਹਿੰਦੂ ਮਸ਼ਹੂਰ ਹੋਯਾ ।
ਹਿੰਦੂ ਮੱਤ ਦੇ ਹੇਠ ਕਰਤਾਰ ਸਿੰਘਾ ਸਿੱਖ ਪੰਥ ਆ ਕੇ ਚਕਨਾ ਚੂਰ ਹੋਯਾ ।

---

*ਕਲਾਸ ਵਾਲੇ ਭਾਈ ਜੈਰਾਮ ਸਿੰਘ ਵਾਲੀ ਧਰਮਸਾਲਾ ਦਾ ਕੁਝ ਸਾਲਾਂ ਤੋਂ ਨਾਮ ਨਸ਼ਾਨ ਹੀ ਮਿਟ ਗਿਆ ਹੈ ਭਾਈ ਸਾਹਿਬ ਦੇ ਪੋਤ੍ਰੇ ਭਾਈ ਕਰਤਾਰ ਸਿੰਘ ਜੀ (ਪੋਪ) ਨੇ ਜਿਥੇ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਹੁੰਦੇ ਸਨ ਓਥੇ ਆਪਣੀ ਬੈਠਕ ਬਣਾਕੇ ਮੇਜ਼ ਕੁਰਸੀਆਂ ਲਾ ਲਏ ਹਨ, ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਤਾ ਨਹੀਂ ਕਿੱਥੇ ਸੁਟੇ ਹਨ । ੧੯੨੧ ਵਿਚ ਕੁਝ ਸਿੰਘਾਂ ਨੇ ਗੱਲ ਉਠਾਈ ਸੀ ਪਰ ਸਰਦਾਰਾਂ ਦੇ ਪਿਛਾਂਹ ਹਟ ਜਾਨ ਕਰਕੇ ਓਹ ਭੀ ਛਡ ਬੈਠੇ, ਜਿਸਦਾ ਹਾਲ ਅਗੇ ਏਸੇ ਗ੍ਰੰਥ ਵਿੱਚ ਆਵੇਗਾ ।

# ਸ੍ਰੀ ਮਾਨ ਸੰਤ ਬਾਬਾ ਰਾਮ ਸਿੰਘ

ਐਨ ਜਿਸ ਵੇਲੇ ਘਾਟਾ ਸਿੱਖੀ ਨੂੰ ਸੀ ਕਲਾ ਆਪ ਕਰਤਾਰ ਵਰਤਾ ਦਿੱਤੀ ।
ਦਸਵੇਂ ਪਾਤਸ਼ਾਹ ਦਾ ਇਕ ਸਿੱਖ ਸਿਦਕੀ ਅੰਦਰ ਓਸਦੇ ਹਿੰਮਤ ਪਾ ਦਿੱਤੀ ।
ਰਾਮ ਸਿੰਘ ਤੇ ਗੋਤ ਤ੍ਰਖਾਨ ਹੈ ਸੀ ਸੁੱਤੀ ਓਸਨੇ ਕਲਾ ਹਿਲਾ ਦਿੱਤੀ ।
ਲੱਗਾ ਬਾਣੀ ਦਾ ਓਹ ਪ੍ਰਚਾਰ ਕਰਨੇ ਗੁਰਸਿੱਖੀ ਮੁੜ ਫੇਰ ਜਗਾ ਦਿੱਤੀ ।
ਚੰਗਾ ਸਿੱਖ ਭਰੋਸੇ ਤੇ ਸਿਦਕ ਵਾਲਾ ਭਗਤੀ ਪ੍ਰੇਮ ਦੀ ਰੌਂ ਚਲਾ ਦਿੱਤੀ ।
ਨਾਮ ਜਪਣਾਂ ਤੇ ਵੰਡ ਖਾਵਣਾਂ ਜੀ ਨੀਉਂ ਚੱਲਣਾਂ ਸਿੱਖਯਾ ਚਾ ਦਿੱਤੀ ।
ਭਾਈ ਮਨੀ ਸਿੰਘ ਤੇ ਬਾਬੇ ਬੀਰ ਸਿੰਘ ਜਿਉਂ ਚੰਗੀ ਮੱਦਦ ਸਿੱਖੀ ਨੂੰ ਆ ਦਿੱਤੀ ।
ਥੋੜ੍ਹੇ ਦਿਨਾਂ ਦੇ ਵਿੱਚ ਹੀ ਦੇਸ ਅੰਦਰ ਖ਼ਲਕ ਸਤਿਗੁਰਾਂ ਅੱਗੇ ਝੁਕਾ ਦਿੱਤੀ ।
ਪਿੰਡ ਪਿੰਡ ਦੇ ਵਿੱਚ ਕਰਤਾਰ ਸਿੰਘਾ ਮਾਲਾ ਨਾਮ ਦੀ ਫੇਰ ਫਿਰਾ ਦਿੱਤੀ ।

### ਤਥਾ

ਦਸਵੇਂ ਪਾਤਸ਼ਾਹ ਦੇ ਸਿੱਦਕੀ ਸਿੱਖ ਪੂਰੇ ਰਹਿੰਦੇ ਮਸਤ ਸਨ ਭਜਨ ਕਰਤਾਰ ਅੰਦਰ ।
ਸਿੱਖੀ ਸਿਦਕ ਭਰੋਸੇ ਦੇ ਪੁਤਲੇ ਸੀ ਭਜਨੀਕ ਦਰਸ਼ਨੀਕ ਸੰਸਾਰ ਅੰਦਰ ।
ਬਾਬਾ ਰਾਮ ਸਿੰਘ ਜੀ ਲੋਕ ਕਹਿਣ ਲੱਗੇ ਪੈਦਾ ਹੋਣੇ ਤ੍ਰਖਾਨ ਪ੍ਰਵਾਰ ਅੰਦਰ ।
ਭੈਣੀ ਪਿੰਡ ਤੇ ਜ਼ਿਲ੍ਹਾ ਲੁਧਿਹਾਣਾ ਸਮਝੋ ਵੱਡੀ ਪ੍ਰੀਤ ਸੀ ਪਰਉਪਕਾਰ ਅੰਦਰ ।
ਬਾਬੇ ਬਾਲਕ ਸਿੰਘ ਦੀ ਸੰਗਤੋਂ ਜੀ ਖਿੱਚੇ ਗਏ ਸਨ ਪ੍ਰੇਮ ਦੀ ਤਾਰ ਅੰਦਰ ।
ਰਸੀਏ ਨਾਮ ਦੇ ਬੜੇ ਕਰਤਾਰ ਸਿੰਘਾ ਹਿੱਸਾ ਲਿਆ ਆ ਪੰਥ ਸੁਧਾਰ ਅੰਦਰ ।

### ਕੂਕੇ

ਚੰਗੀ ਨਾਮ ਦੀ ਲਹਿਰ ਚਲਾਈ ਬਾਬੇ ਸਿੱਖ ਭਜਨ ਵੱਲੇ ਚਿੱਤ ਲਾਨ ਲੱਗ ਪਏ ।
ਸੰਗੀ ਬਾਬੇ ਦੇ ਆਣ ਕੇ ਬਹੁਤ ਹੋਏ ਪਿੰਡ ਪਿੰਡ ਦੀਵਾਨ ਸਜਾਨ ਲੱਗ ਪਏ ।
ਸ਼ਬਦ ਹੱਲੇ ਦੇ ਪੜ੍ਹਨੇ ਸ਼ੁਰੂ ਕੀਤੇ ਗੁਰ ਬਾਣੀ ਪ੍ਰਚਾਰ ਕਰਾਨ ਲੱਗ ਪਏ ।
ਜਿਧਰ ਜਾਏ ਬਾਬਾ ਮਗਰ ਫਿਰਨ ਬਹੁਤ ਛੈਣੇ ਢੋਲਕਾਂ ਲੈ ਖੜਕਾਨ ਲੱਗ ਪਏ ।
ਭੰਗ ਪੀਨ ਦਾ ਪੈ ਗਿਆ ਬਹੁਤ ਚਸਕਾ ਦੋਵੇਂ ਵੇਲੇ ਹੀ ਰਗੜੇ ਲਾਨ ਲੱਗ ਪਏ ।

ਪੜ੍ਹਨ ਬਾਣੀ ਤੇ ਬੋਲਦੇ ਬਹੁਤ ਮੂੰਹੋਂ ਹਰ ਗੱਲੇ ਹੀ ਜੋਸ਼ ਜਤਾਨ ਲੱਗ ਪਏ ।
ਬਹੁਤ ਬੋਲਨੇ ਤੋਂ ਲੋਕ ਪਿੰਡਾਂ ਵਾਲੇ 'ਕੂਕੇ' ਉਨ੍ਹਾਂ ਨੂੰ ਆਖ ਬੁਲਾਨ ਲੱਗ ਪਏ ।
ਹੋ ਬੇਮੁਹਾਰੇ ਕਰਤਾਰ ਸਿੰਘਾ ਮੂੰਹ ਆਉਂਦੀਆਂ ਗੱਲਾਂ ਸੁਨਾਨ ਲੱਗ ਪਏ ।

## ਬਾਬੇ ਰਾਮ ਸਿੰਘ ਜੀ ਨੇ ਅੰਮ੍ਰਿਤਸਰ ਆਉਣਾ

ਬਾਬਾ ਚੱਲਕੇ *ਅੰਮ੍ਰਿਤਸਰ ਆਯਾ ਨਾਲ ਸੈਂਕੜੇ ਸਿੱਖ ਭੀ ਆਵੰਦੇ ਜੀ ।
ਜਿਸ ਵਕਤ ਪਰਕਮ੍ਰਾਂ ਦੇ ਵਿੱਚ ਉਤਰੇ ਕੂਕੇ ਮਸਤੀ ਬਹੁਤ ਜਤਾਵੰਦੇ ਜੀ ।
ਵੱਜੇ ਢੋਲਕੀ ਤੇ ਸੁਤਰ ਪੈਣ ਲੱਗੇ ਪੱਗਾਂ ਲਾਹ ਕੇ ਕੇਸ ਖਿੰਡਾਵੰਦੇ ਜੀ ।
ਆਪ ਬਾਬਾ ਬੀ ਮਸਤੀ ਵਿੱਚ ਆਯਾ ਸ਼ੋਰ ਮਚਯਾ ਲੋਕ ਘਬਰਾਵੰਦੇ ਜੀ ।
ਏਸ ਤਰ੍ਹਾਂ ਜਦ ਦਰਸ਼ਨੀ ਡਿਉਢੀ ਅੱਗੇ ਆ ਗਏ ਤੇ ਸ਼ੋਰ ਮਚਾਵੰਦੇ ਜੀ ।
ਗੁਰੂ ਘਰ ਦੀ ਖਾਸ ਮਰਯਾਦਾ ਲਈ ਅੱਗੋਂ ਆ ਪੁਜਾਰੇ ਅਟਕਾਵੰਦੇ ਜੀ ।
ਖੁੱਲ੍ਹੇ ਸਿਰ ਨਹੀਂ ਜਾਵਣਾ ਮੂਲ ਅੰਦਰ ਰੱਖ ਲੌ ਦਸਤਾਰੇ ਸਮਝਾਵੰਦੇ ਜੀ ।
ਆਪ ਬਾਬੇ ਜੀ ਤਾਂ ਭਲੇ ਪੁਰਸ਼ ਹੈ ਸਨ ਪਰ ਨਾਲਦੇ ਬਾਤ ਵਿਗੜਾਵੰਦੇ ਜੀ ।
ਆਖਰ ਬਹੁਤ ਰੌਲਾ ਓਥੇ ਆਣ ਪਿਆ ਡੱਕੇ ਗਏ ਅਗ੍ਹਾਂ ਨਾ ਜਾਂਵਦੇ ਜੀ ।
ਗੁਰੂ ਘਰ ਦਾ ਮੰਨਿਆਂ ਹੁਕਮ ਨਾਹੀਂ ਬਾਬੇ ਤਈਂ ਤਨਖਾਹੀਆ ਠਰ੍ਹਾਂਵਦੇ ਜੀ ।
ਭਾਣਾ ਵਰਤਯਾ ਆਣ ਕਰਤਾਰ ਸਿੰਘਾ ਕੁਝ ਜਾਗ ਵਗਾੜ ਲਾਂਵਦੇ ਜੀ ।
ਹੈ ਸੀ ਬਾਬਾ ਤਨਖਾਹ ਬਖਸ਼ਾਉਣ ਲੱਗਾ ਗੁਰੂ ਪੰਥ ਅੱਗੇ ਸਿਰ ਝੁਕਾ ਭਾਈ ।
ਪਰ ਸਾਥੀਆਂ ਪੇਸ਼ ਨਾ ਜਾਣ ਦਿੱਤੀ ਮਨ ਘੜਤ ਮਸਲੇ ਬਹੁ ਸੁਨਾ ਭਾਈ ।
ਤੁਸਾਂ ਮਗਰ ਦੁਨੀਆਂ ਏਨੀ ਫਿਰੇ ਲੱਗੀ ਬੈਠੋ ਸ਼ਾਨ ਨਾ ਏਥੇ ਗਵਾ ਭਾਈ ।
ਅੱਗੇ ਹਾਰ ਪੁਜਾਰੀਆਂ ਗਿਆ ਬਾਬਾ ਲੋਗ ਕਹਿਣਗੇ ਸਾਨੂੰ ਸੁਨਾ ਭਾਈ ।
ਪਿਛਾਂ ਪਰਤ ਨ ਬਾਬੇ ਨੂੰ ਆਉਣ ਦਿਤਾ ਲੈ ਗਏ ਡੇਰੇ ਗੱਲੀਂ ਪਾ ਭਾਈ ।
ਵਿੱਥ ਪੈ ਗਈ ਵੇਖ ਕਰਤਾਰ ਸਿੰਘਾ ਦਿੱਤਾ ਬੰਦੇ ਦੇ ਨਾਲ ਰਲਾ ਭਾਈ ।

## ਤਥਾ

ਵਧਯਾ ਬਾਬੇ ਦਾ ਆਣ ਪ੍ਰਤਾਪ ਚੰਗਾ ਵਿੱਚ ਪੰਥਦੇ ਮਾਨ ਵਿਚਾਰ ਹੋਯਾ ।
ਬਾਬਾ ਹੈਸੀ ਭੀ ਚੰਗੇ ਭਰੋਸੇ ਵਾਲਾ ਸਿੱਖਾਂ ਵਿੱਚ ਚੰਗਾ ਸਿੱਖ ਜ਼ਾਹਰ ਹੋਯਾ ।
ਹੌਲੀ ਹੌਲੀ ਜੱਥਾ ਜਦ ਵਧਨ ਲੱਗਾ ਡੇਰਾ ਆਨ ਝਬਦੇ ਸ਼ਾਨ ਦਾਰ ਹੋਯਾ ।

*੧੯੨੫-੨੬ ਬਿ: ਵਿੱਚ ਬਾਬਾ ਜੀ ਅੰਮ੍ਰਿਤਸਰ ਆਏ ਸਨ ।

ਥੋੜ੍ਹੇ ਚਿਰ ਦੇ ਵਿੱਚ ਹੀ ਕਲਾ ਬਦਲੀ ਭਾਣਾ ਆਣਕੇ ਇਹ ਕਰਤਾਰ ਹੋਯਾ ।
ਦੱਬੇ ਬਾਬੇ ਦੇ ਮਨ ਵਿੱਚ ਨਾ ਰਿਹਾ ਡੇਰਾ ਟੋਲਾ ਸਾਰਾ ਹੀ ਬੇ ਮੁਹਾਰ ਹੋਯਾ ।
ਜੋਸ਼ ਉਹਨਾਂ ਦੀ ਅੰਦਰੀਂ ਭਰੇ ਬਹੁਤੇ ਭੂਤ ਪ੍ਰੇਮ ਦਾ ਸਿਰ ਅਸਵਾਰ ਹੋਯਾ ।
ਜੋ ਮਨ ਆਵਨ ਕਰਨ ਉਹੋ *ਗੱਲਾਂ ਆਣ ਬਾਬਾ ਭੀ ਦਿਲੋਂ ਲਾਚਾਰ ਹੋਯਾ ।
ਸਿੱਟਾ ਨਿਕਲਦਾ ਅੰਤ ਕਰਤਾਰ ਸਿੰਘਾ ਲੜਨ ਮਰਨ ਨੂੰ ਟੋਲਾ ਤਯਾਰ ਹੋਯਾ ।

## ਕੂਕਿਆਂ ਦਾ ਮਲੌਂਦ ਤੇ ਹੱਲਾ

ਉੱਨੀ ਸੌ **ਉਨੱਤੀਆ ਪੋਹ ਹੈ ਸੀ ਭੀਖੀ ਪਿੰਡ ਇਕ ਭਾਰਾ ਦੀਵਾਨ ਹੋਯਾ ।
ਬਾਬਾ ਰਾਮ ਸਿੰਘ ਜੀ ਵਿੱਚੇ ਸੀ ਸ਼ਾਮਲ ਕੱਠ ਕੂਕਿਆਂ ਦਾ ਭਾਰਾ ਆਨ ਹੋਯਾ ।
ਓਥੇ ਮਜ਼ਬੀ ਜੋਸ਼ ਦੀ ਲਹਿਰ ਅੰਦਰ ਓਹਨਾਂ ਸਿੰਘਾਂ ਨੂੰ ਆਨਧਯਾਨ ਹੋਯਾ ।
ਟੋਲਾ ਚੋਣਵੇਂ ਡੇਢ ਸੌ ਕੂਕਿਆਂ ਦਾ ਦੂੰਹ ਸਿੰਘਾਂ ਦੀ ਵਿਚ ਕਮਾਨ ਹੋਯਾ ।
ਟੋਕੇ ਛੱਵੀਂਆਂ ਹੱਥ ਗੰਡਾਸੀਆਂ ਲੈ ਸਿੱਧਾ ਵੱਲ ਪਟਿਆਲੇ ਰਵਾਨ ਹੋਯਾ ।
ਬਾਬਾ ਵਰਜ ਰਿਹਾ ਪਰ ਮੁੜੇ ਨਾ ਓਹ ਚਾਲ ਵੇਖ ਇਹ ਦਿਲੋਂ ਹੈਰਾਨ ਹੋਯਾ ।
ਓਸੇ ਵਕਤ ਲੁਧਯਾਨੇ ਨੂੰ ਖ਼ਬਰ ਭੇਜੀ ਮੇਰਾ ਜੱਥਾ ਹੈ ਨਾ ਫਰਮਾਨ ਹੋਯਾ ।
ਬੰਦੋਬਸਤ ਕਰ ਲੌ ਜਿਹੜਾ ਹੋਵੰਦਾ ਜੇ ਏਥੋਂ ਡੇਢ੍ਹ ਸੌ ਰਵਾਂ ਜਵਾਨ ਹੋਯਾ ।
ਸੁਣਕੇ ਹਾਕਮਾਂ ਨੂੰ ਭਾਰਾ ਫਿਕਰ ਲੱਗਾ ਏਧਰ ਸੁਣੋ ਜੋ ਅਗ੍ਹਾਂ ਬਿਆਨ ਹੋਯਾ
ਟੋਲਾ ਪਾਇਲ ਤੋੜੀ ਚੁੱਪ ਲੰਘ ਗਿਆ ਰਾਹ ਵਿੱਚ ਨ ਛੇੜ ਛੜਾਨ ਹੋਯਾ
ਦੂਜੇ ਦਿਨ ਮਲੌਂਦ ਨੂੰ ਮੁੜ ਆਏ ਇਹ ਖਯਾਲ ਦਿਲ ਵਿੱਚ ਪਛਾਨ ਹੋਯਾ
ਏਥੋਂ ਮਿਲਨ ਹਥਯਾਰ ਤੇ ਨਕਦੀ ਭੀ ਹੱਲਾ ਬੋਲਯਾ ਸ਼ੋਰ ਮਹਾਨ ਹੋਯਾ
ਬਦਨ ਸਿੰਘ ਸਰਦਾਰ ਮੁਕਾਬਲੇ ਤੇ ਕਾਲ੍ਹੀ ਨਾਲ ਖੜਾ ਲਾ ਕੇ ਤਾਨ ਹੋਯਾ
ਪਰ ਕੂਕਿਆਂ ਨੇ ਪਹਿਲਾਂ ਕਰ ਹੱਲਾ ਛੋਟੀ ਤੋਪ ਖੋਹੀ ਘਸਮਾਨ ਹੋਯਾ
ਤਿੰਨ ਘੋੜੇ ਤੇ ਇੱਕ ਤਲਵਾਰ ਲੈ ਗਏ ਕੁਝ ਬਹੁਤ ਨ ਏਥੇ ਨੁਕਸਾਨ ਹੋਯਾ
ਓਥੋਂ ਕੋਟਲੇ ਵੱਲ ਕਰਤਾਰ ਸਿੰਘਾ ਟੋਲਾ ਓਹੋ ਰਵਾਨ ਨਾਦਾਨ ਹੋਯਾ

---

*੧੯੨੭ ਬਿ: ਵਿਚ ਕੂਕਿਆਂ ਨੇ ਦੂੰਹ ਤਿੰਨੀ ਥਾਈਂ ਬੁੱਚੜ ਮਾਰੇ ਤੇ ਤਮਾਕੂਆਂ ਦੇ ਖੇਤ ਉਜਾੜੇ ਸਨ, ਸ੍ਰਕਾਰ ਓਦੋਂ ਤੋਂ ਹੀ ਫਿਕਰ ਵਿੱਚ ਸੀ ।

**ਤੇਰ੍ਹਾ ਜਨਵਰੀ ੧੮੭੨ ਈਸਵੀ ਨੂੰ ।

## ਕੂਕਿਆਂ ਦਾ ਮਲੇਰ ਕੋਟਲੇ ਤੇ ਧਾਵਾ

ਸਾਥੀ ਦੋ ਮਲੌਦ ਮਰਵਾ ਕਰਕੇ ਪੈਰ ਕੋਟਲੇ ਵੱਲ ਉਠਾਯਾ ਜੀ ।
ਦਿਨ ਚੜ੍ਹਦਯਾਂ ਕੋਟਲੇ ਜਾ ਪਹੁੰਚੇ ਘੇਰਾ ਸ਼ਾਹੀ ਮਹੱਲਾਂ ਤੇ ਪਾਯਾ ਜੀ ।
ਅੱਗੋਂ ਫੌਜ ਨਵਾਬ ਦੀ ਖੜੀ ਹੋਈ ਪੁੱਤ੍ਰ ਖਾਨ ਦਾ ਮਸਾਂ ਬਚਾਯਾ ਜੀ ।
ਜ਼ੋਰ ਦੇ ਕੇ ਉਨ੍ਹਾਂ ਨੇ ਕੂਕਿਆਂ ਨੂੰ ਧੱਕ ਸ਼ੈਹਰ ਤੋਂ ਬਾਹਰ ਕਢਾਯਾ ਜੀ ।
ਕੂਕੇ ਅੜ ਨਾ ਸਾਮ੍ਹਣੇ ਲੜ ਸਕੇ ਮੂੰਹ ਵੱਲ ਪਟਯਾਲੇ ਭਵਾਯਾ ਜੀ ।
ਪਿੱਛਾ ਕਰੀ ਨਵਾਬ ਦੀ ਫੌਜ ਗਈ ਅੰਤ ਆਣ ਟੋਲਾ ਘਬਰਾਯਾ ਜੀ ।
ਨੌ ਮਰ ਗਏ ਤੇ ਅਠੱਤੀ ਹੋਏ ਜ਼ਖਮੀ ਹੱਥ ਇਨ੍ਹਾਂ ਭੀ ਚੰਗਾ ਦਿਖਾਯਾ ਜੀ ।
ਦਸ ਮਾਰੇ ਤੇ ਜ਼ਖਮੀ ਦਸ ਕੀਤੇ ਸੋਦਾ ਸਾਵਾਂ ਹੀ ਕਰ ਧਰਾਯਾ ਜੀ ।
ਅੰਤ ਕੂਕਿਆਂ ਸੁੱਟ ਹਥਿਆਰ ਦਿੱਤੇ ਕੈਦ ਆਪਣਾ ਆਪ ਕਰਾਯਾ ਜੀ ।
ਸ਼ੇਰ ਪੁਰ ਤੇ ਵਿੱਚ ਕਰਤਾਰ ਸਿੰਘਾ ਕੈਦ ਉਨ੍ਹਾਂ ਨੂੰ ਕਰ ਬੈਠਾਯਾ ਜੀ ।

## ਕੂਕਿਆ ਨੂੰ ਸਜ਼ਾ

ਮਿਸਟਰ ਕੋਵਨ ਲੁਧਯਾਨਯੋਂ ਦਿਨ ਦੂਜੇ ਸਿੱਧਾ ਕੋਟਲੇ ਦੇ ਵੱਲ ਆਵੰਦਾ ਏ ।
ਸ਼ੇਰ ਪੁਰ ਤੋਂ ਕੈਦੀਆਂ ਸਿੰਘਾਂ ਤਾਈਂ ਝੱਟ ਕੋਟਲੇ ਵੱਲ ਬੁਲਾਂਵਦਾ ਏ ।
ਬਿਨਾਂ ਸੋਚੇ ਸਮਝੇ ਵਿੱਚ ਜੋਸ਼ ਆਕੇ ਡਾਢਾ ਕਰੜਾ ਹੁਕਮ ਸੁਨਾਂਵਦਾ ਏ ।
ਅੱਗੇ ਤੋਪ ਦੇ ਧਰ ਉਡਾ ਦੇਵੋ ਰੋਹਬ ਆਪਣਾ ਖੂਬ ਜਤਾਂਵਦਾ ਏ ।
ਉਣੰਜਾ ਸਿੰਘਾ ਨੂੰ ਬੰਨ੍ਹਕੇ ਵਾਰੋਵਾਰੀ ਪਾਸ ਖੜਾ ਹੋ ਕੇ *ਉਡਵਾਂਵਦਾ ਏ ।
ਫੋਰਸਾਇਥ ਕਮਿਸ਼ਨਰ ਵਕਤ ਓਸੇ ਡਿਪਟੀ ਪਾਸ ਇਹ ਹੁਕਮ ਪੁਚਾਂਵਦਾ ਏ ।
ਕਰਨਾ ਕੁਝ ਨਾ ਬਿਨਾਂ ਪੜਚੋਲ ਕੀਤੇ ਕਰਨੀ ਸੋਚ ਤਾਕੀਦ ਕਰਾਂਵਦਾ ਏ ।
ਕੋਵਨ ਕੁਝ ਪਰਵਾਹ ਨ ਮੂਲ ਕੀਤੀ ਖਤ ਲੈ ਬੋਝੇ ਵਿੱਚ ਪਾਂਵਦਾ ਏ ।

---

*ਸਰ ਹੈਨਰੀ ਨੇ ਇਹ ਸਾਰਾ ਹਾਲ ਆਪਣੀ ਕਿਤਾਬ ਸਰ ਹੈਨਰੀ ਕਾਟਨਜ਼ ਵਿੱਚ ਲਿਖਿਆ ਹੈ, ਉਹ ਦੱਸਦਾ ਹੈ ਕਿ ਇੱਕ ਕੂਕੇ ਨੇ ਸਿਪਾਹੀਆਂ ਪਾਸੋਂ ਛੁੱਟ ਕੇ ਡਿਪਟੀ ਕਮਿਸ਼ਨਰ ਕੋਵਨ ਤੇ ਹੱਲਾ ਕਰ ਦਿੱਤਾ, ਪਰ ਓਸਨੂੰ ਪਾਸ ਖਲੋਤੇ ਦੇਸੀ ਅਫਸਰਾਂ ਨੇ ਤਲਾਵਾਰਾਂ ਮਾਰ ਕੇ ਮਾਰ ਦਿੱਤਾ ਤੇ ਕੂਕੇ ਤੋਪ ਅੱਗੇ ਇੱਕ ਦੂਜੇ ਦੇ ਅੱਗੇ ਹੋ ਹੋ ਕੇ ਖੁਸ਼ੀ ਨਾਲ ਖਲੋਂਦੇ ਤੇ ਸਤਿ ਸ੍ਰੀ ਅਕਾਲ ਗਜਾਂਦੇ ਸਨ, ਮੌਤੋਂ ਇਕ ਨਹੀਂ ਸੀ ਡਰਿਆ ।

ਬਾਕੀ ਛੇ ਜੇਹੜੇ ਬੱਧੇ ਹੋਏ ਹੈ ਸਨ ਓਨ੍ਹਾਂ ਤਾਈ ਭੀ ਮਾਰ ਗਵਾਂਵਦਾ ਏ ।
ਸੋਲ੍ਹਾਂ ਬਚੇ ਕਮਿਸ਼ਨਰ ਆਪ ਜਾਕੇ ਹੁਕਮ ਦੇ ਕੇ ਫਾਂਸੀ ਚੜ੍ਹਾਂਵਦਾ ਏ ।
ਏਸ ਤਰ੍ਹਾਂ ਰੌਲਾ ਪਿਆ ਕੂਕਿਆਂ ਦਾ ਉਹ ਝੱਬਦੇ ਹੀ ਮਿਟ ਜਾਂਵਦਾ ਏ ।
ਵੈਸਰਾਏ ਇਹ ਸੁਣ ਕਰਤਾਰ ਸਿੰਘਾਂ ਸਣੇ ਕੌਂਸਲ ਬੁਰਾ ਮਨਾਂਵਦਾ ਏ ।

## ਵਾਕ ਕਵੀ

ਮਿਸਟਰ ਕੋਵਨ ਅਤੇ ਫੋਰਸਾਇਥ ਨੇ ਜੀ ਇਹ ਇਨਸਾਫ ਨ ਕੁਝ ਦਿਖਾਯਾ ਸੀ ।
ਓਨ੍ਹਾਂ ਮਜ਼੍ਹਬ ਦੇ ਖਾਸ ਜੋਸ਼ੀਲਿਆਂ ਨੂੰ ਬੁਰੀ ਤਰ੍ਹਾਂ ਨਾਲ ਖਪਾਯਾ ਸੀ ।
ਪਰ ਉਨ੍ਹਾਂ ਦਾ ਇਹ ਇਨਸਾਫ ਕਰਨਾ ਵੱਡੇ ਹਾਕਮਾਂ ਤਾਈਂ ਨਾ ਭਾਯਾ ਸੀ ।
ਬਰਤਰਫ ਕੀਤਾ ਕੋਵਨ ਨੌਕਰੀ ਤੋਂ ਫੋਰ ਸਾਇਥ ਦੇ ਤਈਂ ਬਦਲਾਯਾ ਸੀ ।
ਕਰਕੇ ਅਦਲੀਆਂ ਬਦਲੀਆਂ ਚੰਗੀਆਂ ਏਹ ਦਿਲ ਵਿੱਚ ਕੁਝ ਹੋਰ ਰਖਾਯਾ ਸੀ ।
ਬਾਬੇ ਰਾਮ ਸਿੰਘ ਨੂੰ ਏਥੋਂ ਤੋਰ ਦਿੱਤਾ ਕਾਲੇ ਪਾਣੀ ਰੰਗੂਨ ਪੁਚਾਯਾ ਸੀ ।
ਉਸ ਦਿਨ ਤੋਂ ਬਾਗ਼ੀ ਠੈਹਰਾ ਕੂਕੇ ਡੰਨ ਉਨ੍ਹਾਂ ਉੱਤੇ ਏਹ ਲਾਯਾ ਸੀ ।
ਭੈਣੀ ਪਿੰਡ ਦੇ ਵਿੱਚ ਬੈਠਾ ਚੌਂਕੀ ਪਰਵਾਰ ਨੂੰ ਦੁਖੀ ਕਰਾਯਾ ਸੀ ।
ਜੇਹੜਾ ਜਾਏ ਓਥੇ ਲਿਖਣ ਨਾਮ ਓਹਦਾ ਜਾਰੀ ਹੁਕਮ ਇਹ ਕਰ ਸੁਨਾਯਾ ਸੀ ।
ਜਿੱਥੇ ਜੋੜ ਮੇਲਾ ਹੋਵੇ ਕੂਕਿਆਂ ਦਾ ਠਾਣੇ ਦੇਣ ਇਤਲਾਹ ਠੈਹਰਾਯਾ ਸੀ ।
ਕੱਠੇ ਪੰਜਾਂ ਤੋਂ ਵੱਧ ਜਿਸ ਥਾਂ ਹੋਵਨ ਪੁਲਸ ਪਹੁੰਚੇ ਐਲਾਨ ਕਵਾਯਾ ਸੀ ।
ਚੱਲੀ ਆਈ ਇਹ ਚਾਲ ਕਰਤਾਰ ਸਿੰਘਾ ਮੁੜ ਕਿਸੇ ਨਾ ਹੁਕਮ ਪ੍ਰਤਾਯਾ ਸੀ ।

## ਕੂਕਿਆਂ ਨੇ ਆਪਣੇ ਆਪ ਨੂੰ ਪੰਥ ਤੋਂ ਵੱਖ ਕਰ ਲਿਆ

*ਬਾਬੇ ਰਾਮ ਸਿੰਘ ਦੇ ਪਿੱਛੋਂ ਬੁੱਧ ਸਿੰਘ ਜੀ ਸਾਂਭ ਲਈ ਸਾਰੀ ਓਵੇਂ ਕਾਰ ਸਮਝੋ ।
ਹਰੀ ਸਿੰਘ ਮੁੜ ਉਨ੍ਹਾਂ ਦਾ ਨਾਮ ਹੋਯਾ ਭਲੇ ਲੋਕ ਤੇ ਬੰਦਗੀਦਾਰ ਸਮਝੋ ।
ਸਿੱਧੇ ਸਾਦੇ ਤੇ ਨਰਮ ਸੁਭਾਵ ਵਾਲੇ ਚੁੱਪ ਕਰ ਰਹੇ ਵਕਤ ਗੁਜ਼ਾਰ ਸਮਝੋ ।
ਵੇਲੇ ਉਨ੍ਹਾਂ ਦੇ ਕੁਝ ਕੁ ਕੂਕਿਆਂ ਨੇ ਹੋ ਕੇ ਆਪ ਹੀ ਖੁਦ ਮੁਖਤਯਾਰ ਸਮਝੋ ।

---

*ਬਾਬਾ ਜੀ ੧੯੪੨ ਬਿ: ਤੱਕ ਰੰਗੂਨ ਵਿੱਚ ਨਜ਼ਰ ਬੰਦ ਰਹਿਕੇ ਓਥੇ ਹੀ ਸੱਚ ਖੰਡ ਨੂੰ ਪਧਾਰ ਗਏ ।

ਬਾਬਾ ਰਾਮ ਸਿੰਘ ਬਾਰ੍ਹਵਾਂ ਗੁਰੂ ਮਿਥਯਾ ਦਸਮੇਸ ਦੇ *ਬਚਨ ਵਸਾਰ ਸਮਝੋ ।
ਨਵੀਂ ਸੰਪ੍ਰਦਾ ਆਪੇ ਹੀ ਟੋਰ ਲਈ ਕਰ ਵਾਂਗ ਬੰਦਈਆਂ ਹੰਕਾਰ ਸਮਝੋ ।
ਜਿਵੇਂ ਉਨ੍ਹਾਂ ਨੇ ਬੰਦੇ ਨੂੰ ਗੁਰੂ ਮਿਥਯਾ ਵਿੱਚ ਪੰਥ ਦੇ ਪਾਯਾ ਵਗਾੜ ਸਮਝੋ ।
ਓਵੇਂ ਕੂਕਿਆਂ ਨੇ ਲੜੀ ਗੁਰੂਆਂ ਦੀ ਲਈ ਵੱਖਰੀ ਕਰ ਤਯਾਰ ਸਮਝੋ ।
ਹੁਣ ਹਰੀ ਸਿੰਘ ਥਾਂ ਪ੍ਰਤਾਪ ਸਿੰਘ ਜੀ ਬੇਟਾ ਰਾਮ ਸਿੰਘ ਦਾ ਹੁਸ਼ਯਾਰ ਸਮਝੋ ।
ਗੁਰੂ ਤੇਰਵ੍ਹਾਂ ਬਣ ਕਰਤਾਰ ਸਿੰਘਾ ਮਾਯਾ ਵਿੱਚ ਲੈ ਰਿਹਾ ਬਹਾਰ ਸਮਝੋ ।

### ਵਾਕ ਕਵੀ

ਦਸਵੇਂ ਪਾਤਸ਼ਾਹ ਅਬਚਲ ਨਗਰ ਅੰਦਰ ਗੁਰੂਬਾਣੀ ਦੇ ਤਈਂ ਠੈਰ੍ਹਾਯਾ ਜੀ ।
ਗੁਰੂ ਗ੍ਰੰਥ ਸਾਹਿਬ ਗੁਰੂ ਥਾਪ ਕਰਕੇ ਝੇੜਾ ਸ਼ਖ਼ਸੀ ਹਕੂਮਤ ਮੁਕਾਯਾ ਜੀ ।
ਗੁਰੁ ਗ੍ਰੰਥ ਦੀ ਤਾਬਿਆਂ ਪੰਥ ਕਰਕੇ ਸਭ ਕਾਰ ਵਿਹਾਰ ਸੌਂਪਾਯਾ ਜੀ ।
ਸਲਤਨੱਤ ਜਮਹੂਰੀ ਨੂੰ ਕਾਇਮ ਕੀਤਾ ਮਾਨੁਖ ਪੂਜਾ ਦੇ ਤਈਂ ਹਟਾਯਾ ਜੀ ।
ਕੱਲਾ ਦੇਹ ਧਾਰੀ ਗੁਰੂ ਬਣੇ ਕੋਈ ਨਾ ਪੰਜਾਂ ਤਈਂ ਪ੍ਰਵਾਨ ਕਰਾਯਾ ਜੀ ।
ਸ਼ਬਦ ਗੁਰੂ ਦੀ ਤਾਬਿਆ ਪੰਥ ਹੋ ਕੇ ਕਰੇ ਕਾਰ ਸਾਰੀ ਫਰਮਾਯਾ ਜੀ ।
ਸ਼ਬਦ ਮਰੇ ਨਾ ਬੁੱਢਾ ਨਾ ਕਦੀ ਹੋਵੇ ਜੁਗੋ ਜੁਗ ਅਟੱਲ ਸੁਨਾਯਾ ਜੀ ।
ਸ਼ਬਦ ਹੁਕਮ ਅਕਾਲ ਕਰਤਾਰ ਸਿੰਘਾ ਧੁਰੋਂ ਲੈ ਕਰ ਕੇ ਬਾਬਾ ਆਯਾ ਜੀ ।

### ਤਥਾ

ਇਹ ਪੰਥ ਸਤਿਗੁਰੂ ਦਾ ਸ਼ਕਤ ਭਰਯਾ ਸਿੱਖ ਬੜੇ ਬੜੇ ਸ਼ਾਨਦਾਰ ਹੋਸਨ ।
ਪਿਉ ਦਾਦੇ ਦੇ ਲੈ ਖਜ਼ਾਨੇ ਵਿੱਚੋਂ ਨਾਮ ਬੰਦਗੀ ਦੇ ਮਾਲਦਾਰ ਹੋਸਨ ।
ਬੜੇ ਬੜੇ ਭਜਨੀਕ ਤੇ ਹਠੀ ਤਪੀ ਚੰਗੇ ਸਿੱਧ ਵਲੀ ਨਾਮਦਾਰ ਹੋਸਨ ।
ਬਲੀ ਸੂਰਮੇ ਜਪੀ ਸ਼ਹੀਦ ਦਾਤੇ ਗੁਣੀ ਗਯਾਨੀ ਅਮੀਰ ਸ੍ਰਦਾਰ ਹੋਸਨ ।
ਮੋਹਰੀ ਦਲਾਂ ਦੇ ਰਾਜੇ ਮਹਾਰਾਜੇ ਹੋ ਸਨ ਦਾਨੀ ਮਾਨੀ ਤੇ ਸ਼ਕਤ ਭੰਡਾਰ ਹੋਸਨ ।
ਆਪ ਤਰਨ ਤੇ ਨਾਲ ਲੈ ਤਰਨ ਸੰਗੀ ਗੁਰਮੁਖ ਸੰਤ ਮਹੰਤ ਅਪਾਰ ਹੋਸਨ ।

---

*ਦਸਵੇਂ ਪਾਤਸ਼ਾਹ ਨੇ ਜੋ ਹੁਕਮ ਦਿੱਤਾ ਸੀ ਕਿ ਹੁਣ ਤੋਂ ਅੱਗੇ ਪੰਥ ਵਿੱਚ ਦੇਹ ਧਾਰੀ ਕੋਈ ਮਨੁੱਖ ਗੁਰੂ ਨਹੀਂ ਹੋਵੇਗਾ, ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਣਾ ।

ਰਿੱਧ ਸਿੱਧ ਖੜੀ ਅੱਗੇ ਜਿਨ੍ਹਾਂ ਰੈਹਸੀ ਤੇਜ ਪਤ ਵਾਲੇ ਬਲੀ ਭਾਰ ਹੋਸਨ ।
ਹੋਸਨ ਚੰਗੇ ਤੋਂ ਚੰਗੇ ਕਰਤਾਰ ਸਿੰਘਾ ਗੁਰੂ ਹੋਣ ਨ ਸਿੱਖ ਸ਼ੁਮਾਰ ਹੋਸਨ ।

ਤਥਾ

ਨੰਦ ਲਾਲ ਤੇ ਭਾਈ ਗੁਰਦਾਸ ਜਹੇ ਸਿੱਖੀ ਸਿਦਕ ਪ੍ਰਚਾਰ ਕਰਾਨ ਵਾਲੇ ।
ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਜਹੇ ਹੋਏ ਪੰਥ ਵਿੱਚ ਸ਼ਕਤ ਮਹਾਨ ਵਾਲੇ ।
ਹਠੀ ਤਪੀ ਨਵਾਬ ਕਪੂਰ ਸਿੰਘ ਜਹੇ ਹੱਥੀਂ ਲੱਖਾਂ ਹੀ ਸਿੰਘ ਸਜਾਨ ਵਾਲੇ ।
ਆਹਲੂ ਵਾਲੀਏ ਜੀ ਜੱਸਾ ਸਿੰਘ ਜੈਸੇ ਵੱਡੇ ਤਪੀ ਤੇ ਅਸਰ ਜ਼ਬਾਨ ਵਾਲੇ ।
ਬਾਬਾ ਬੀਰ ਸਿੰਘ ਤੇ ਮਹਾਰਾਜ ਜੈਸੇ ਹੋਏ ਪੰਥ ਅੰਦਰ ਵੱਡੇ ਸ਼ਾਨ ਵਾਲੇ ।
ਮਸਤੂਆਣੇ ਵਾਲੇ ਅਤਰ ਸਿੰਘ ਜਹੇ ਕਰਮ ਸਿੰਘ ਹੋਤੀ ਮਰਦਾਨ ਵਾਲੇ ।
ਹੋਏ ਪਿੱਛੇ ਤੇ ਹੋਵੰਦੇ ਰਹਿਨ ਅੱਗੋਂ ਭਰੇ ਬਰਕਤਾਂ ਭਜਨ ਭਗਵਾਨ ਵਾਲੇ ।
*ਗੁਰੂ ਬਣਦੇ ਤਾਂ ਬਣ ਸੱਕਦੇ ਇਹ ਵੱਡੀ ਤਾਕਤ ਵਿੱਚ ਰਖਾਨ ਵਾਲੇ ।
ਪਿੱਛੇ ਇਨ੍ਹਾਂ ਬੇਅੰਤ ਸਨ ਲੋਕ ਫਿਰਦੇ ਕੁਝ ਸਤਿਸੰਗੀ ਕੁਝ ਖਾਨ ਵਾਲੇ ।
ਬਣੇ ਸਿੱਖ ਇਹ ਰਹੇ ਕਰਤਾਰ ਸਿੰਘਾ ਵਰਤੇ ਲਫਜ਼ ਨ ਕਦੇ ਭੀ ਮਾਨ ਵਾਲੇ ।

ਤਥਾ

ਗੁਰੂ ਬਣਨਾ ਕੁਝ ਭੀ ਨਹੀਂ ਔਖਾ ਔਖਾ ਅੰਤ ਹੈ ਸਾਂਗ ਨਭਾਵਨਾ ਜੀ ।
ਦੁਨੀਆਂ ਦਾਰ ਪਿੱਛੇ ਲੱਗ ਟੁਰਨ ਐਵੇਂ ਓਹਨਾਂ ਸਮਝਿਆ ਰਾਮ ਖਡਾਵਨਾ ਜੀ ।
ਜ਼ਰਾ ਭੇਖ ਡਿੱਠਾ ਜ਼ਰਾ ਸ਼ਾਨ ਡਿੱਠਾ ਝੱਟ ਪੱਟ ਆ ਸੀਸ ਝੁਕਾਵਨਾ ਜੀ ।
ਸੇਠ ਬਣਨ ਦੇ ਵਿੱਚ ਹੈ ਔਖ ਕਾਹਦਾ ਔਖਾ ਹੁੰਡੀਆਂ ਤਈਂ ਤਰਾਵਨਾ ਜੀ ।
ਪੂਜਾ ਖਾਵਣੀ ਬੈਠ ਕੇ ਹਰਜ ਕੀਹ ਏ ਔਖਾ ਸਿੱਖਾਂ ਨੂੰ ਪਾਰ ਲੰਘਾਵਨਾ ਜੀ ।
ਸੁਥਰੇ ਵਾਂਗ ਦੁਕਾਨ ਤਾਂ ਪਾ ਲੈਣੀ ਔਖਾ ਗ੍ਰਾਹਕਾਂ ਨੂੰ ਸੌਦਾ ਪੁਚਾਵਨਾ ਜੀ ।
ਬੈਂਕ ਖੋਲ੍ਹ ਲੈਣੇ ਭੁੱਖੇ ਨੰਗਿਆਂ ਨੇ ਔਖਾ ਪੂੰਜੀ ਦਾ ਤੋੜ ਚੜ੍ਹਾਵਨਾ ਜੀ ।
ਪੀਹ ਹਰੜ ਬਹੇੜੇ ਹਕੀਮ ਬਣਨਾ ਮੁਸ਼ਕਲ ਰੋਗੀਆਂ ਰੋਗ ਗਵਾਵਨਾ ਜੀ ।
ਸੌਖਾ ਢਾਲ ਤਲਵਾਰ ਦਾ ਪਹਿਨ ਲੈਣਾ ਔਖਾ ਵਿੱਚ ਮੈਦਾਨ ਦੇ ਜਾਵਨਾ ਜੀ ।

*ਜੇਕਰ ਕੁਝ ਆਦਮੀਆਂ ਦੇ ਪਿੱਛੇ ਲੱਗ ਟੁਰਨ ਨਾਲ ਹੀ ਗੁਰੂ ਹੋ ਸਕਦਾ ਹੈ ਤਾਂ ।

ਵਿੱਚ ਰਣ ਦੇ ਨਿੱਤਰੇ ਸੂਰਮਾ ਕੋਈ ਸੌਖਾ ਗਲੀਏਂ ਤੁਰਾ ਨਚਾਵਨਾ ਜੀ ।
ਸੋਨੇ ਨਾਲੋਂ ਮੁਲੱਮੇ ਦੀ ਝਲਕ ਬਹੁਤੀ ਔਖਾ ਤਾ ਦੇ ਅੱਗੇ ਠਰ੍ਹਾਵਨਾ ਜੀ ।
ਹੀਰੇ ਨਾਲ ਬਲੌਰ ਨ ਪੁੱਜ ਸੱਕੇ ਭਾਵੇਂ ਸੁੰਦਰ ਰੰਗ ਸੁਹਾਵਨਾ ਜੀ ।
ਗੁੱਛਾ ਹੋਇ ਧਰਕੋਨਿਆਂ ਦਾਖ ਵਰਗਾ ਸ੍ਵਾਦ ਵਿੱਚ ਨ ਪੁੱਜ ਪੁਜਾਵਨਾ ਜੀ ।
ਅੱਕ ਖੱਖੜੀ ਸਵਾਦ ਨ ਅੰਬ ਦਾ ਦੇਇ ਮੂੰਹ ਪਾ ਪਿੱਛੋਂ ਪਛਤਾਵਨਾ ਜੀ ।
ਲੱਸੀ ਦੁੱਧ ਇੱਕੋ ਜਹੇ ਨਜ਼ਰ ਆਵਨ ਸ੍ਵਾਦ ਪੀਂਦਿਆਂ ਹੀ ਦਿੱਸ ਆਵਨਾ ਜੀ ।
ਸਤਿਗੁਰੂ ਦੇ ਬਿਨਾਂ ਕਰਤਾਰ ਸਿੰਘਾ ਕੱਚੇ ਗੁਰੂ ਨਾ ਅੱਗੇ ਛੁਡਾਵਨਾ ਜੀ ।

# ਲਾਹੌਰ ਦੀਵਾਨ

ਬਰਸ ਬੀਤ ਪੰਜਾਹ ਕੁ ਗਏ ਐਵੇਂ ਫੇਰ ਸਮੇਂ ਨੇ ਰੰਗ ਵਟਾਯਾ ਆਕੇ ।
ਫੈਲੀ ਰੋਸ਼ਨੀ ਫੇਰ ਆ ਦੇਸ ਅੰਦਰ ਸੁੱਤੇ ਮਜ਼੍ਹਬਾਂ ਤਾਈਂ ਜਗਾਯਾ ਆਕੇ ।
ਆਪੋ ਆਪਣੇ ਥਾਂ ਹੁਸ਼ਿਆਰ ਹੋਏ ਪੈਰ ਵੱਲ ਤਰੱਕੀ ਉਠਾਯਾ ਆਕੇ ।
ਕਈ ਖੁੱਲ੍ਹੀਆਂ ਸਭਾ ਸੋਸਾਇਟੀਆਂ ਆ ਮਜ਼੍ਹਬੀ ਖਾਸ ਪ੍ਰਚਾਰ ਵਧਾਯਾ ਆਕੇ ।
ਪੰਥ ਘੂਕ ਸੁੱਤੇ ਨੂੰ ਭੀ ਹੋਸ਼ ਆਈ ਕਿਸੇ ਸੂਰਮੇ ਟੂੰਬ ਜਗਾਯਾ ਆਕੇ ।
ਗੁਰਮੁਖ ਸਿੰਘ, ਸ੍ਰਦਾਰ ਜ੍ਵਾਹਰ ਸਿੰਘ ਜੀ, ਦਿੱਤ ਸਿੰਘ ਜੀ, ਬੀੜਾ ਉਠਾਯਾ ਆਕੇ ।
ਹਿੰਮਤ ਕਰ ਮੁਕਾਬਲੇ ਆਰੀਆਂ ਦੇ ਚਾ ਲਾਹੌਰ ਦੀਵਾਨ ਬਣਾਯਾ ਆਕੇ ।
ਸੜਕ ਫੜੀ ਪ੍ਰਚਾਰ ਦੀ ਖੂਬ ਤਕੜੀ ਝੂਣਾ ਪੰਥ ਦੇ ਤਈਂ ਦਵਾਯਾ ਆਕੇ ।
ਨਾਮ ਖਾਲਸਾ ਇੱਕ ਅਖਬਾਰ ਕੱਢੀ ਦਿੱਤ ਸਿੰਘ ਨੇ ਕੰਮ ਚਲਾਯਾ ਆਕੇ ।
ਏਸ ਸੂਰਮੇ ਦੀ ਕਲਮ ਬਹੁਤ ਤਿੱਖੀ ਦੰਭੀ ਭੇਖੀਆਂ ਤਾਈਂ ਦਬਾਯਾ ਆਕੇ ।
ਕੀਤਾ ਸਿੱਖੀ ਦਾ ਖੂਭ ਪ੍ਰਚਾਰ ਤਕੜਾ ਪੋਪ ਲੀਲ੍ਹਾ ਦੇ ਤਾਈਂ ਹਰਾਯਾ ਆਕੇ ।
ਦਬੜੂ ਘੁਸੜੂ ਤੇ ਮਿਲ ਗੋਭਿਆਂ ਨੂੰ ਉੱਤੇ ਕਲਮ ਦੀ ਨੋਕ ਨਚਾਯਾ ਆਕੇ ।
ਬਾਬੇ ਖੇਮ ਸਿੰਘ ਜਿਹਾਂ ਨੂੰ ਗੁਰ ਬਣਨੋ ਅੰਮ੍ਰਤਸਰ ਦੇ ਵਿੱਚੋਂ ਨਸਾਯਾ ਆਕੇ ।
ਏਸ ਬੀਰ ਦੀ ਕਲਮ ਨੇ ਪੰਥ ਤਾਈਂ ਐਨ ਵੇਲੇ ਸਿਰ ਪਹੁੰਚ ਬਚਾਯਾ ਆਕੇ ।
ਫੇਰ ਬੈਠ ਲਾਹੌਰ ਦੀਵਾਨ ਨੇ ਜੀ ਕਾਲਜ ਖ਼ਾਲਸਾ ਖੋਲ੍ਹਣਾ ਚਾਹਯਾ ਆਕੇ ।
ਪਰ ਗਲੀ ਲਾਹੌਰ ਨਾ ਦਾਲ ਓਹਨਾਂ ਚਾਲ ਬਾਜ਼ਾਂ ਨੇ ਕੰਮ ਖਿਸਕਾਯਾ ਆਕੇ ।
ਅੰਮ੍ਰਤਸਰ ਸਤਿਗੁਰਾਂ ਦੇ ਧਾਮ ਅੰਦਰ ਗੁਰਮੁਖ ਸਿੰਘ ਜੀ ਨੇ *ਬੂਟਾ ਲਾਯਾ ਆਕੇ ।
ਚੱਲ ਪਈ ਕੁਝ ਚਾਲ ਕਰਤਾਰ ਸਿੰਘਾ ਸਿੰਘਾਂ ਹੋਂਦ ਦਾ ਰੰਗ ਦਿਖਾਯਾ ਆਕੇ ।

---

*੧੯੪੭ ਬਿ: ਨੂੰ ਕਾਲਜ ਵਾਸਤੇ ਕਮੇਟੀ ਬਣੀ, ੧੯੪੯ ਵਿੱਚ ਕਾਲਜ ਖੁੱਲ੍ਹ ਗਿਆ, ੧੯੬੧ ਵਿੱਚ ਮੈਨੇਜਿੰਗ ਕਮੇਟੀ ਬਣੀ ਤੇ ਅਸਲੀ ਕਾਲਜ ਦੀ ਅਮਾਰਤ ਦੀ ਤਿਆਰੀ ਹੋ ਗਈ ।

## ਓਸ ਵੇਲੇ ਦੀ ਸਿੱਖੀ ਦੀ ਹਾਲਤ

ਸਿੱਖੀ ਬਿਨਾਂ ਪ੍ਰਚਾਰ ਗਿਰ ਚੁੱਕੀ ਸੀ ਮਰ ਚੁੱਕੀ ਸੀ ਵਿੱਚ ਕੁਝ ਜਾਨ ਨਹੀਂ ਸੀ ।
ਸੋਮੇਂ ਬੰਦ ਪ੍ਰਚਾਰ ਦੇ ਪਏ ਸਾਰੇ ਗੁਰ ਘਰੀਂ ਗੁਰਮਤ ਨਸ਼ਾਨ ਨਹੀਂ ਸੀ ।
ਮੁਕਤਸਰ ਕਰਤਾਰ ਆਨੰਦ ਪੁਰੇ ਅੰਮ੍ਰਤਸਰ ਤਰਨ ਤਾਰਨ ਮਾਨ ਨਹੀਂ ਸੀ ।
ਜੋ ਕੁਝ ਮੇਲਯਾਂ ਤੇ ਹੁੰਦਾ ਇਨ੍ਹੀਂ ਥਾਈਂ ਖੋਲ੍ਹ ਸੱਕਦੀ ਓਹ ਨੂੰ ਜ਼ਬਾਨ ਨਹੀਂ ਸੀ ।
ਖ਼ਾਨਦਾਨ ਹਜ਼ਾਰਾਂ ਹੋ ਗਏ ਮੋਨੇ ਜਿਹੜੇ ਸਿੱਖ ਕੁਝ ਉਨ੍ਹਾਂ ਨੂੰ ਗਯਾਨ ਨਹੀਂ ਸੀ ।
ਕੇਸਾ ਧਾਰੀ ਕਰਦੇ ਕਾਰ ਹਿੰਦੂਆਂ ਦੀ ਤਰਫ਼ ਸਿੱਖੀ ਦੀ ਮੂਲ ਧਯਾਨ ਨਹੀਂ ਸੀ ।
ਵਿਆਹ ਸ਼ਾਦੀਆਂ ਵਿੱਚ ਹੋਇ ਪੋਪਲੀਲ੍ਹਾ ਗੁਰ ਮੱਤ ਦਾ ਕਿਤੇ ਭੀ ਤਾਨ ਨਹੀਂ ਸੀ ।
ਜਿਹੜੇ ਸਿੱਖ ਓਹ ਭੀ ਚੁਰੜ ਘੁੱਗ ਬਣੇ ਕਮਜ਼ੋਰੀ ਦਾ ਕੁਝ ਬਿਆਨ ਨਹੀਂ ਸੀ ।
ਦੇਵੀ ਦੇਉਤਿਆਂ ਗੰਗਾ ਦੇ ਮਗਰ ਲੱਗੇ ਗੁਰੂ ਬਾਣੀ ਦੀ ਕੁਝ ਸਿਆਨ ਨਹੀਂ ਸੀ ।
ਰਹਿ ਗਈ ਸੀ ਗੁਰਮੁਖੀ ਕਿਤੇ ਕਿਤੇ ਢੂੰਡੇ ਮਿਲਦੇ ਕਿਤੇ ਵਿਦਵਾਨ ਨਹੀਂ ਸੀ ।
ਸਿਰੀਂ ਕੇਸ ਤੇ ਮੁੰਨੀਆਂ ਦਾੜ੍ਹੀਆਂ ਸਨ ਕਰਦੇ ਸ਼ਰਮ ਇਸ ਗੱਲੋਂ ਜਵਾਨ ਨਹੀਂ ਸੀ ।
ਇੱਕ ਬਿਨਾਂ ਪ੍ਰਚਾਰ ਕਰਤਾਰ ਸਿੰਘਾਂ ਰਿਹਾ ਸਿੱਖੀ ਦਾ ਕੁਝ ਗੁਮਾਨ ਨਹੀਂ ਸੀ ।

## ਪਲਟਨਾਂ ਵਿੱਚ ਸਿੱਖੀ

ਸਿੱਖੀ ਪਲਟਣਾਂ ਵਿੱਚ ਕੁਝ ਦਿੱਸਦੀ ਸੀ ਮੇਹਰਬਾਨੀ ਸੀ ਇਹ ਸਰਕਾਰ ਭਾਈ ।
ਚਾਹੇ ਲੋੜ ਹੈ ਚਾਹੇ ਕੁਝ ਹੋਰ ਸਮਝੋ ਸੱਚ ਕਹਿਣ ਵਿੱਚ ਕੁਝ ਨਾ ਆਰ ਭਾਈ ।
ਜਵਾਨ ਪਲਟਨਾਂ ਦੇ ਨਿਗ੍ਹਾ ਆਂਵਦੇ ਸਨ ਸਾਬਤ ਦਾੜ੍ਹੇ ਤੇ ਸੋਹਣੇ ਦੀਦਾਰ ਭਾਈ ।
ਇੱਜ਼ਤ ਉਨ੍ਹਾਂ ਦੀ ਨਜ਼ਰ ਵਿੱਚ ਗੁਰੂ ਦੀ ਸੀ ਨਾਲ ਬਾਣੀ ਦੇ ਰੱਖ ਦੇ ਪਯਾਰ ਭਾਈ ।
ਜਿਸ ਪਿੰਡ ਦਾ ਹੋਂਵਦਾ ਇਕ ਨੌਕਰ ਓਹ ਜ਼ਰੂਰ ਕਰਦਾ ਪਰਚਾਰ ਭਾਈ ।
ਓਹਦੇ ਅਸਰ ਹੇਠਾਂ ਆ ਕੇ ਹੋਰ ਸੱਜਨ ਨਾਲ ਰਲ ਜਾਂਦੇ ਪੰਜ ਚਾਰ ਭਾਈ ।
ਬਾਬਾ *ਕਰਮ ਸਿੰਘ ਤੇ ਸੰਤ ਅਤਰ ਸਿੰਘ ਜੀ ਮਿੱਤ ਸਿੰਘ ਆਦਿਕ ਸੰਤ ਸਾਰ ਭਾਈ ।
ਬਹੁਤੇ ਪਲਟਨਾਂ ਦੇ ਵਿੱਚੋਂ ਸੁਧਾਰ ਆਏ ਕਰੋ ਏਸ ਤੇ ਖਾਸ ਵਿਚਾਰ ਭਾਈ ।

---

*ਬਾਬਾ ਕਰਮ ਸਿੰਘ ਹੋਤੀ ਮਰਦਾਨ, ਸੰਤ ਅਤਰ ਸਿੰਘ ਮਸਤੂਆਣਾ, ਸੰਤ ਮਿੱਤ ਸਿੰਘ ਕਿਸ਼ਨ ਪੁਰਾ (ਜਲੰਧਰ) ।

ਪਿੰਡਾਂ ਵਿੱਚ ਸੀ ਬੱਸ ਹੀ ਹੋ ਚੁੱਕੀ ਵਗ ਗਈ ਕੁਸੰਗ ਦੀ ਮਾਰ ਭਾਈ ।
ਸਾਧਾਂ ਰੋਡਿਆਂ ਨੇ ਪਾਏ ਬਹੁਤ ਘਾਟੇ ਕਿਹੜੇ ਗਿਣ ਗਿਣ ਕਰਾਂ ਸ਼ੁਮਾਰ ਭਾਈ ।
ਘਾਟਾ ਸਾਰਾ ਇਹ ਇੱਕ ਪਰਚਾਰ ਦਾ ਸੀ ਨਾਲੇ ਭਾਵੀ ਸੀ ਇਹੋ ਕਰਤਾਰ ਭਾਈ ।
ਪੰਥ ਸੌਂ ਕੇ ਉਠੇ ਕਰਤਾਰ ਸਿੰਘਾ ਕੀਤੇ ਬਚਨ ਦਸਮੇਸ਼ ਦਾਤਾਰ ਭਾਈ ।

## ਬੇਦੀ ਸੋਢੀ ਆਦਿਕ ਗੁਰੂ ਅੰਸਾਂ

ਬੇਦੀ ਸੋਢੀ ਤੇ ਭੱਲੇ ਤ੍ਰਿਹੁਣ ਬਾਵੇ ਸਿੱਖੀ ਵਿੱਚ ਪੈਰ ਪਸਾਰ ਰਹੇ ਸਨ ।
ਆਪ ਸਿੱਖੀ ਤੋਂ ਸੈਂਕੜੇ ਦੂਰ ਕੋਹਾਂ ਬੇੜੀ ਸਿੱਖਾਂ ਦੀ ਤਈਂ ਨਿਘਾਰ ਰਹੇ ਸਨ ।
ਮਨ ਮੱਤੀਏ ਤੇ ਹਿੰਦੂ ਆਪ ਪੱਕੇ ਓਸੇ ਤਰ੍ਹਾਂ ਦਾ ਕਰ ਪਰਚਾਰ ਰਹੇ ਸਨ ।
ਖਾਂਦੇ ਮਾਸ ਸ਼ਰਾਬ ਕਈ ਕੰਮ ਕਰਦੇ ਓਹੋ ਸਿੱਖਾਂ ਵਿੱਚ ਐਬ ਖਲਾਰ ਰਹੇ ਸਨ ।
ਛੀਂ ਮਹੀਨੀ ਜਾ ਸਿੱਖਾਂ ਦੀ ਉੱਨ ਲਾਹੁੰਦੇ ਐਸ਼ਾਂ ਕਰ ਇਸ ਜਨਮ ਨੂੰ ਹਾਰ ਰਹੇ ਸਨ ।
ਆਪ ਡੁੱਬੇ ਸਨ ਵਿੱਚ ਵਕਾਰ ਸਾਗਰ ਰੋੜ੍ਹ ਸਿੱਖਾਂ ਦੇ ਨਾਲ ਪਰਵਾਰ ਰਹੇ ਸਨ ।
ਨ ਗਿਆਨ ਨ ਧਿਆਨ ਨ ਪਾਠ ਪੂਜਾ ਅਨਪੜ੍ਹ ਹੋ ਵਡੇ ਗਵਾਰ ਰਹੇ ਸਨ ।
ਗੁਰੂ ਅੰਸ ਅਸੀਂ ਸਾਨੂੰ ਲੋੜ ਕਾਹਦੀ ਡੁੱਬ ਏਸੇ ਹੀ ਵਿੱਚ ਹੰਕਾਰ ਰਹੇ ਸਨ ।
ਮੁੱਸੇ ਆਪ ਮੁਹਾ ਰਹੇ ਸਾਥੀਆਂ ਨੂੰ ਅੰਨ੍ਹੇ ਆਗੂ ਹੋ ਡੋਬ ਸੰਸਾਰ ਰਹੇ ਸਨ ।
ਹਿੰਮਤ ਆਪਨਾ ਭਾਰ ਨਾ ਚੁੱਕਨੇ ਦੀ ਚੁੱਕ ਸਿੱਖਾਂ ਦੇ ਪੰਡਾਂ ਹੀ ਭਾਰ ਰਹੇ ਸਨ ।
ਬੇੜੇ ਸਿੱਖਾਂ ਦੇ ਬਣੇ ਮਲਾਹ ਅੰਨ੍ਹੇ ਡੋਬ ਪੂਰ ਭਰਕੇ ਮੰਝਧਾਰ ਰਹੇ ਸਨ ।
ਚੇਲੇ ਲਾਲਚੀ ਬਣੇ ਕਰਤਾਰ ਸਿੰਘਾ ਡੰਭੀ ਗੁਰੂ ਰਲ ਦਿਨ ਗੁਜਾਰ ਰਹੇ ਸਨ ।

## ਡੇਰੇ ਦਾਰ

ਡੇਰੇ ਦਾਰ ਮਹੰਤ ਤੇ ਸੰਤ ਸਾਰੇ ਓਹ ਭੀ ਆਪਨੇ ਜਾਲ ਫੈਲਾਇ ਰਹੇ ।
ਭੇਡਾਂ ਆਪਨੇ ਆਪਨੇ ਪਾਸੇ ਦੀਆਂ ਦੁਨੀਆਂ ਦਾਰਾਂ ਦੇ ਤਈਂ ਬਨਾਇ ਰਹੇ ।
ਗੁਰਮੱਤ ਪ੍ਰਚਾਰ ਨੂੰ ਲੋਪ ਕਰਕੇ ਗੁਰੂ ਡੰਭ ਦੇ ਜਾਲ ਫਲਾਇ ਰਹੇ ।
ਅਸਲ ਸਿੱਖੀ ਦੀ ਸ਼ਕਲ ਨੂੰ ਲੋਪ ਕਰਕੇ ਪੈਰ ਆਪਨੇ ਸਾਰੇ ਪੁਜਾਏ ਰਹੇ ।
ਆਪੋ ਆਪਣੇ ਦਾਵਾਂ ਦੀ ਖਿੱਚ ਕਰਕੇ ਅਸਲ ਸਿੱਖੀ ਦੀ ਸ਼ਕਲ ਗਵਾਇ ਰਹੇ ।
ਗੁਰੂ ਗ੍ਰੰਥ ਸਾਹਿਬ ਐਵੇਂ ਰੱਖ ਛੱਡੇ ਮੱਤ ਵੇਦ ਪੁਰਾਨ ਚਲਾਇ ਰਹੇ ।
ਸੁੱਕਾ ਘੋਟ ਵੇਦਾਂਤ ਤੇ ਬਣ ਕਾਫਰ ਭਗਤੀ ਪ੍ਰੇਮ ਦੇ ਤਈਂ ਭੁਲਾਇ ਰਹੇ ।

"ਅਰਪ ਸਾਧ ਕਉ ਅਪਨਾ ਜੀਉ" ਲੋਕਾਂ ਗ੍ਰਿਸਤੀਆਂ ਤਈਂ ਸੁਨਾਇ ਰਹੇ ।
"ਚਰਨ ਸਾਧ ਕੇ ਧੋਇ ਧੋਇ ਪੀਉ" ਮਤਲਬ ਆਪਨੇ ਹੱਲ ਕਰਾਇ ਰਹੇ ।
ਟੋਲੇ ਬੰਨ੍ਹਕੇ ਫਿਰਦੇ ਵਿੱਚ ਪਿੰਡਾਂ ਮੁਫਤ ਖੋਰੀ ਦੀ ਚਾਲ ਚਲਾਇ ਰਹੇ ।
ਜਪ ਤਪ ਨ ਕਾਰ ਵਿਹਾਰ ਕੋਈ ਕੱਢ ਚੁੱਤੜ ਫਿਰ ਫਿਰਾਇ ਰਹੇ ।
ਥਾਂ ਲਾਭ ਦੇ ਸਗੋਂ ਕਰਤਾਰ ਸਿੰਘਾ ਪੰਥ ਤਈਂ ਨੁਕਸਾਨ ਪੁਚਾਇ ਰਹੇ ।

## ਵਾਕ ਕਵੀ

ਕਈ ਚੰਗੇ ਭੀ ਹੋਏ ਤੇ ਸਦਾ ਹੋਸਨ ਬੁਰਾ ਭਲਾ ਸੰਸਾਰ ਕਰਤਾਰ ਕੀਤਾ ।
ਭਲੇ ਕਰਨ ਭਲਿਆਈਆਂ ਸਦਾ ਹਰ ਥਾ ਬੁਰਯਾਂ ਕਦੇ ਨ ਭਲਾ ਵਿਹਾਰ ਕੀਤਾ ।
ਜਿੱਥੇ ਫੁੱਲ ਓਥੇ ਨਾਲ ਖਾਰ ਭੀ ਨੇ ਮੌਹਰਾ ਅੰਮ੍ਰਿਤ ਕੱਠਾ ਵਚਾਰ ਕੀਤਾ ।
ਉਸਤਤ ਭਲੇ ਦੀ ਕਰਤਾਰ ਸਿੰਘਾ ਨਿੰਦਾ ਬੁਰੇ ਦੀ ਸੱਚ ਉਚਾਰ ਕੀਤਾ ।

## ਚੀਫ਼ ਖਾਲਸਾ ਦੀਵਾਨ

ਦਿੱਤ ਸਿੰਘ ਜੇਹੇ ਉੱਦਮੀ ਗੁਜ਼ਰ ਗਏ ਬੀੜਾਂ ਕੰਮ ਦਾ ਕਿਸੇ ਨਚਾਯਾ ਜੀ ।
ਢਿੱਲਾ ਹੋ ਲਾਹੌਰ ਦੀਵਾਨ ਗਿਆ ਭਾਰ ਕਿਸੇ ਨ ਫੇਰ ਉਠਾਯਾ ਜੀ ।
ਏਧਰ ਕੁਝ ਸਿਰ ਕਰਦਿਆਂ ਪੰਥ ਦਿਆਂ ਅੰਮ੍ਰਤਸਰ ਅਕੱਠ ਕਰਾਯਾ ਜੀ ।
ਰਿਸ਼ਕ ਖਾ ਲਾਹੌਰ ਦੀਵਾਨ ਵੱਲੋਂ ਦੂਜਾ ਹੋਰ ਦੀਵਾਨ ਬਨਾਯਾ ਜੀ ।
ਚੀਫ ਖ਼ਾਲਸਾ ਓਸਦਾ ਨਾਮ ਧਰਯਾ ਪਰਚਾਰ ਪਰਵਾਹ ਵਗਾਯਾ ਜੀ ।
ਚੰਗੇ ਚੰਗੇ ਸ੍ਰਦਾਰ ਆ ਬਣੇ ਮੈਂਬਰ ਸ਼ਾਨ ਮਾਨ ਚੰਗਾ ਦਿਖਲਾਯਾ ਜੀ ।
ਓਸ ਬੁੱਢੇ ਦੀਵਾਨ ਨੂੰ ਮਾਤ ਕਰਕੇ ਚਾ ਪਿਛਾਂ ਹਟਾ ਬੈਠਾਯਾ ਜੀ ।
ਦਿੱਤ ਸਿੰਘ ਦੀ ਖਾਸ ਅਖਬਾਰ ਨੂੰ ਭੀ ਗਾੜ੍ਹੀ ਨੀਂਦਰੇ ਥਾਪ ਸੁਲਾਯਾ ਜੀ ।
ਕੀਤਾ ਚੰਗਾ ਪ੍ਰਚਾਰ ਪੰਜਾਬ ਅੰਦਰ ਵੱਲ ਟਾਪੂਆਂ ਭੀ ਫੇਰਾ ਪਾਯਾ ਜੀ ।
ਸਿੰਘ ਸਭਾ ਵੀ ਕੀਤੀਆਂ ਕਾਇਮ ਕਈ ਜਾਰੀ *ਵਿੱਦਯਾ ਤਈਂ ਕਰਾਯਾ ਜੀ ।
ਯਤੀਮ ਖਾਨੇ ਤੇ ਖੋਲ੍ਹ ਕੇ ਵਿੱਦਯਾਲੇ ਚੰਗਾ ਕੌਮ ਦੇ ਤਈਂ ਜਗਾਯਾ ਜੀ ।

*ਟ੍ਰੈਕਟ ਸੁਸਾਇਟੀ ਕਾਇਮ ਕਰਕੇ ਸਿੱਖੀ ਦਾ ਚੰਗਾ ਪਰਵਾਹ ਚਲਾਯਾ ਤੇ ਚੰਗੇ ਚੰਗੇ ਪੁਸਤਕ ਪ੍ਰਕਾਸ਼ਤ ਕੀਤੇ ।

ਵਾਧਾ ਪੰਥ ਦੀ ਗਿਣਤੀ ਵਿੱਚ ਕੀਤਾ ਕੌਮ ਜੀਉਂਦੀ ਹੈ ਜਤਾਯਾ ਜੀ ।
ਥੋੜ੍ਹੇ ਸਾਲਾਂ ਦੇ ਵਿੱਚ ਹੀ ਪੰਥ ਅੰਦਰ ਰੌ ਸਿੱਖੀ ਦੀ ਤਈਂ ਚਲਾਯਾ ਜੀ ।
ਪੈਦਾ ਕਰ ਰਸੂਖ ਸਰਕਾਰ ਅੰਦਰ ਸ਼ਾਨ ਮੈਂਬਰਾਂ ਖੂਬ ਵਧਾਯਾ ਜੀ ।
ਚੰਗੇ ਚੰਗੇ ਕੀਤੇ ਕੰਮ ਪੰਥ ਦੇ ਭੀ ਨਾਲੇ ਆਪਣਾ ਫਾਇਦਾ ਚਾਹਯਾ ਜੀ ।
ਪੰਥ ਜਾਗ ਪਿਆ ਕਰਤਾਰ ਸਿੰਘਾ ਗਾੜ੍ਹੀ ਨੀਂਦ ਦੇ ਤਈਂ ਗਵਾਯਾ ਜੀ ।

## ਖਾਲਸਾ ਕਾਲਜ

ਉੱਨੀ ਸੌ ਇਕਾਠਵੇਂ ਬਿੱਕ੍ਰਮੀ ਨੂੰ ਕੱਠੇ ਹੋ ਬੈਠੇ ਸਰਦਾਰ ਸਾਰੇ ।
ਕਾਲਜ ਸਿੱਖਾਂ ਦਾ ਸਭ ਤੋਂ ਹੋਇ ਵੱਡਾ ਹੋਵੇ ਵਿੱਦਯਾ ਜਿਵੇਂ ਪਰਚਾਰ ਸਾਰੇ ।
ਸ਼ਾਨਦਾਰ ਅਮਾਰਤ ਤਯਾਰ ਕਰੀਏ ਹੋਵੇ ਮਾਨ ਜਿਸਦਾ ਸੰਸਾਰ ਸਾਰੇ ।
ਜਿਵੇਂ ਕੌਮ ਭਾਰੀ ਨਾਮ ਵਰ ਹੈ ਜੀ ਤਿਵੇਂ ਕੰਮ ਹੋਵਣ ਸ਼ਾਨਦਾਰ ਸਾਰੇ ।
ਸੁੰਦਰ ਸਿੰਘ ਮਜੀਠੀਏ ਚੁੱਕ ਬੀੜਾ ਪਿੱਛੇ ਲਾਏ ਸਰਦਾਰ ਸ਼ਾਹੂਕਾਰ ਸਾਰੇ ।
ਮਿਲ ਗਿਆ ਰਿਆਸਤਾਂ ਵਿੱਚ ਭਾਈ ਰਾਜੇ ਕਰ ਲਏ ਤਰਫਦਾਰ ਸਾਰੇ ।
ਕਾਲਜ ਵਾਸਤੇ ਬਹੁਤ ਰੁਪਯਾ ਚਾਹੀਏ ਲੱਗੇ ਰਲਕੇ ਕਰਨ ਵਿਚਾਰ ਸਾਰੇ ।
ਗੌਰਮਿੰਟ ਪੰਜਾਬ ਦੇ ਪਾਸ ਰਲਕੇ ਮੱਦਦ ਗਏ ਮੰਗਨ ਆਖਰ ਕਾਰ ਸਾਰੇ ।
ਠਹਿਰੀ ਇਹ ਸਲਾਹ ਇਕ ਦਿਨ ਮਿਥੋ ਕਰੋ ਬੜਾ ਭਾਰਾ ਦਰਬਾਰ ਸਾਰੇ ।
ਕੱਠੇ ਹੋਣ ਰਈਸ ਕਰਤਾਰ ਸਿੰਘਾ ਰਾਜੇ ਮਹਾਰਾਜੇ ਬਾ ਵਕਾਰ ਸਾਰੇ ।

## ਤਥਾ

ਦਿਨ ਮਿਥਿਆ ਤੇ ਹੋਯਾ ਕੱਠ ਭਾਰਾ ਮਾਯਾ ਕਾਲਜ ਵਾਸਤੇ ਆਈ ਚੰਗੀ ।
ਦਿੱਤੇ ਲੱਖਾਂ ਰੁਪਯੇ ਆ ਰਾਜਿਆਂ ਨੇ ਹਿੰਮਤ ਜ਼ਾਹਿਰੀ ਕਰ ਦਿਖਾਈ ਚੰਗੀ ।
ਹੋਰ ਵਿਤ ਅਨੁਸਾਰ ਸਰਦਾਰਾਂ ਨੇ ਭੀ ਰਕਮ ਚੰਦਿਆਂ ਵਿਚ ਲਿਖਾਈ ਚੰਗੀ ।
ਸਰਕਾਰ ਨੇ ਭੀ ਚੋਖੀ ਰਕਮ ਦਿੱਤੀ ਪ੍ਰੀਤ ਖ਼ਾਲਸੇ ਨਾਲ ਵਧਾਈ ਚੰਗੀ ।
ਪਈ ਧੁੰਮ ਆ ਸਾਰੇ ਹੀ ਦੇਸ ਅੰਦਰ ਸਿੱਖ ਪੰਥ ਦੀ ਹੋਈ ਵਡਿਆਈ ਚੰਗੀ ।
ਕਾਲਜ ਬਣਨ ਲੱਗਾ ਕਰਤਾਰ ਸਿੰਘਾ ਕਲਾ ਪੰਥ ਦੀ ਹੋਈ ਸਵਾਈ ਚੰਗੀ ।

## ਵਾਕ ਕਵੀ

ਹੁਣ ਕਾਲਜ ਤਾਂ ਹੈ ਸ਼ੁਰੂ ਹੋ ਗਿਆ ਜੀ ਹੋਯਾ ਹੁਕਮ ਝਬਦੇ ਬਣ ਜਾਣਾ ਚਾਹੀਏ ।
ਪਰ ਹਾਕਮਾਂ ਸੋਚ ਵਿਚਾਰ ਕੀਤੀ ਪੈਰ ਏਥੇ ਹੀ ਕੁਝ ਅੜਾਨਾ ਚਾਹੀਏ ।
ਪ੍ਰੈਜ਼ੀਡੰਟ ਪ੍ਰਿੰਨਸੀਪਲ ਸਾਮੀਆਂ ਜੋ ਯੂਰਪੀਨਾਂ ਦੇ ਤਈਂ ਬਨਾਨਾ ਚਾਹੀਏ ।
ਕੁਝ ਹਮ ਦਰਦੀ ਤੇ ਕੁਝ ਚਾਲ ਹੈ ਸੀ ਨਜ਼ਰ ਹੇਠ ਇਹ ਥਾਉਂ ਰਖਾਨਾ ਚਾਹੀਏ ।
ਸੋਚ ਕਰੀ ਸੋਚਾਂ ਰਾਜਨੀਤ ਦੀਆਂ ਲਿਆ ਧਾਰ ਅਧਿਕਾਰ ਜਮਾਨਾ ਚਾਹੀਏ ।
ਬੱਸ ਇਹੋ ਗੱਲਾਂ ਅਮਲ ਵਿੱਚ ਆਈਆਂ ਨਹੀਂ ਹੋਰ ਵਧਾ ਵਧਾਨਾ ਚਾਹੀਏ ।
ਲੋਕ ਜਾਣਦੇ ਕਾਲਜ ਦੇ ਹਾਲ ਸਾਰੇ ਐਵੇਂ ਫਾਲਤੂ ਨਹੀਂ ਲਿਖਾਨਾ ਚਾਹੀਏ ।
ਇਹ ਛੱਡ ਝੇੜੇ ਕਰਤਾਰ ਸਿੰਘਾ ਲਹਿਰ ਗੁਰੂਦੁਆਰੇ ਵੱਲ ਜਾਨਾ ਚਾਹੀਏ ।

## ਭਸੌੜ ਦੀਵਾਨ

ਤੇਜਾ ਸਿੰਘ ਭਸੌੜ ਦਾ ਸਿੱਖ ਚੰਗਾ ਦਰਦ ਪੰਥ ਦਾ ਰਿਦੇ ਰਖਾਵੰਦਾ ਜੀ ।
ਅੰਮ੍ਰਿਤਸਰ ਦੀਵਾਨ ਤੋਂ ਵੱਖ ਹੋ ਕੇ ਵਿੱਚ ਮਾਲਵੇ ਝੰਡਾ ਗਡਾਵੰਦਾ ਜੀ ।
ਪੰਚ ਖੰਡ ਭਸੌੜ ਦੀਵਾਨ ਆਦਿਕ ਵੱਖ ਪਾਰਲੀਮੈਂਟ ਬਨਾਵੰਦਾ ਜੀ ।
ਕਾਲਜ ਖੋਲ੍ਹਯਾ ਓਸਨੇ ਲੜਕੀਆਂ ਦਾ ਅਸਰ ਮਾਲਵੇ ਤੇ ਚੰਗਾ ਪਾਵੰਦਾ ਜੀ ।
ਗੁਰ ਮੱਤ ਦੀਆ ਕਾਢਾਂ ਕੱਢਕੇ ਤੇ ਵਕਤ ਆਪਣਾ ਬਹੁਤ ਖਰਚਾਵੰਦਾ ਜੀ ।
ਗ੍ਰੰਥ ਰਹਿਤ ਪ੍ਰਕਾਸ਼ ਜਹੇ ਰਚ ਰਚਕੇ ਵਿੱਚ ਪੰਥ ਬਖੇੜੇ ਵਧਾਵੰਦਾ ਜੀ ।
ਅੰਮ੍ਰਿਤਸਰ ਦੀਵਾਨ ਦੇ ਉਲਟ ਚਲਦਾ ਤਕੜਾ ਆਪਣਾ ਹਠ ਨਭਾਵੰਦਾ ਜੀ ।
ਮਾਰੀ ਆਪਣੀ ਸਦਾ ਹਲਾਲ ਕਰਦਾ ਖਾਤਰ ਤਲੇ ਨ ਕਿਸੇ ਨੂੰ ਲਿਆਵੰਦਾ ਜੀ ।
ਹਰ ਸਾਲ ਕੋਈ ਕੱਢ ਕਾਢ ਨਵੀਂ ਧੜੇ ਬੰਦੀਆਂ ਨਿੱਤ ਪਵਾਂਵਦਾ ਜੀ ।
ਮਾਝੇ ਮਾਲਵੇ ਦੀ ਵਿੱਥ ਪਾਈ ਵੱਡੀ ਬੀਜ ਫੁੱਟ ਦਾ ਬੜਾ ਬੀਜਾਂਵਦਾ ਜੀ ।
ਰੁਪਯਾ ਟਾਪੂਆਂ ਤੋਂ ਓਹਨੂੰ ਬਹੁਤ ਆਉਂਦਾ ਛਾਪੇ ਖਾਨਯਾਂ ਵਿੱਚ ਲੁਟਾਂਵਦਾ ਜੀ ।
ਰਹਿੰਦਾ ਕਰਦਾ ਨਿੱਤ ਇਸ਼ਹਿਤਾਰ ਬਾਜ਼ੀ ਪੈਸਾ ਹੋ ਬੇਦਰਦ ਖਰਚਾਂਵਦਾ ਜੀ ।
ਕਈ ਮਸਲੇ ਛੇੜ ਕੇ ਨਿੱਤ ਨਵੇ ਡਾਂਗ ਪੰਥ ਦੇ ਵਿੱਚ ਚਲਵਾਂਵਦਾ ਜੀ ।
ਜਿੰਨਾਂ ਪੈਸਾ ਆਯਾ ਕਰਤਾਰ ਸਿੰਘਾ ਸਿੱਟਾ ਕੱਢ ਨ ਕੁਝ ਦਿਖਾਂਵਦਾ ਜੀ ।

### ਤਥਾ

ਵਿੱਚ ਏਸ ਦੇ ਭੀ ਕੋਈ ਸ਼ੱਕ ਨਾਹੀਂ ਕਈਆਂ ਕੰਮਾਂ ਨੂੰ ਸਿਰੇ ਚੜ੍ਹਾਯਾ ਚੰਗਾ ।
ਦਬੜੂ ਘੁਸੜੂਆਂ ਤੇ ਮਿਲ ਗੋਭਿਆਂ ਨੂੰ ਤੇਜਾ ਸਿੰਘ ਨੇ ਨਿੱਤ ਦਬਾਯਾ ਚੰਗਾ ।
ਖੜਾ ਜਿਸ ਅਸੂਲ ਤੇ ਹੁੰਦਾ ਰਿਹਾ ਹਠ ਆਪਣਾ ਤੋੜ ਨਭ੍ਹਾਯਾ ਚੰਗਾ ।
ਕੀਤੀ ਕਿਸੇ ਦੀ ਕਦੇ ਪ੍ਰਵਾਹ ਨਾਹੀਂ ਮੁੱਖ ਸਦਾ ਅਸੂਲ ਰਖਾਯਾ ਚੰਗਾ ।
ਰੱਖੀ ਆਨ ਨ ਕਿਸੇ ਦੀ ਸਿਰ ਉੱਤੇ ਨਿਧੜਕ ਹੋ ਵਾਜਾ ਵਜਾਯਾ ਚੰਗਾ ।
ਸਿੱਖ ਬੇ ਪ੍ਰਵਾਹ ਕਰਤਾਰ ਸਿੰਘਾ ਪਹਿਰਾ ਆਪਣਾ ਓਸ ਲੰਘਾਯਾ ਚੰਗਾ ।

### ਸਿੱਖ ਐਜੂਕੇਸ਼ਨਲ ਕਾਨਫ੍ਰੰਸ

ਪੰਥ ਜਿਵੇਂ ਪਿੱਛੇ ਸਭਨਾਂ ਕੰਮਾਂ ਤੋਂ ਸੀ ਤਿਵੇਂ ਵਿੱਦਿਯਾ ਤੋਂ ਪਿੱਛੇ ਪਿਆ ਸੀ ਜੀ ।
ਘੂਕ ਨੀਂਦ ਅੰਦਰ ਸੁੱਤਾ ਚਿਰਾਂ ਦਾ ਸੀ ਪਾਸਾ ਪਰਤ ਕੇ ਕਦੇ ਨਾ ਲਿਆ ਸੀ ਜੀ ।
ਕਦੇ ਜਾਗ ਆਈ ਪਿੱਸੂ ਲੜਯਾ ਜੇ ਊਂ ਆਂ ਕਰਕੇ ਸੌਂ ਗਿਆ ਸੀ ਜੀ ।
ਲੋਕ ਅੱਗੇ ਲੰਘੇ ਕਰਤਾਰ ਸਿੰਘਾ ਏਹ ਆਕੜਾਂ ਲੈਣ ਵਿੱਚ ਰਿਹਾ ਸੀ ਜੀ ।

### ਸਰਕਾਰੀ ਸਕੂਲ

ਸਿਲਸਿਲਾ ਸਰਕਾਰੀ ਤਾਲੀਮ ਦਾ ਜੋ ਉਹ ਹੋਰ ਹੀ ਰੰਗ ਖਿੰਡਾਇ ਰਿਹਾ ।
ਤੋਤੇ ਮੈਨਾ ਗੱਲਾਂ ਚਿੜੀਆਂ ਕਾਵਾਂ ਦੀਆਂ ਇਹਨਾਂ ਵਿੱਚ ਹੀ ਫਸਫਸਾਇ ਰਿਹਾ ।
ਪਿਉ ਹੁੱਕਾ ਪੀਂਦਾ ਮਾਂ ਪੀਹੇ ਚੱਕੀ ਇਹ ਸਿੱਖਯਾ ਖੂਬ ਸਿਖਾਇ ਰਿਹਾ ।
ਸਾਰੀ ਹੇਠਲੀ ਵਿੱਦਯਾ ਇਹੋ ਜਹੀ ਜੇਕਰ ਏਦੂੰ ਉਤਾਂਹ ਕੋਈ ਜਾਇ ਰਿਹਾ ।
ਉਹ ਹੋ ਗਿਆ ਦਸਾਂ ਰੁਪਯਾਂ ਜੋਗਾ ਨਿਰਾ ਬਾਬੂ ਸਾਹਿਬ ਅਖਵਾਇ ਰਿਹਾ ।
ਚੜ੍ਹ ਏਥੋਂ ਜੇ ਕੋਈ ਉਤਾਂਹ ਗਿਆ ਉਹ ਦੀਨ ਤੇ ਦੁਨੀ ਭੁਲਾਇ ਰਿਹਾ ।
ਉੱਚਾ ਬਣ ਗਿਆ ਗ੍ਰੈਜੁਏਟ ਜਦੋਂ ਪੈਰ ਪਿਛਾਂ ਈਮਾਨੋਂ ਹਟਾਇ ਰਿਹਾ ।
ਨਕਲੀ ਸਾਹਿਬ ਬਣਕੇ ਦੇਸੀ ਮਾਂ ਪਿਓ ਤੋਂ ਕਾਫ਼ਰ ਹੋ ਕੇ ਮੂੰਹ ਭਵਾਇ ਰਿਹਾ ।
ਰੰਗ ਪੱਛਮੀ ਵਿੱਦਯਾ ਚੜ੍ਹ ਗਿਆ ਬਣ ਨਾਸਤਕ ਧਰਮ ਵੰਜਾਇ ਰਿਹਾ ।
ਕੋਰਾ ਰਹਿ ਗਿਆ ਆਤਮ ਵਿੱਦਿਆ ਤੋਂ ਆਪ ਗਿਰਤੇ ਹੋਰਾਂ ਗਿਰਾਇ ਰਿਹਾ ।
ਜਿਹੜਾ ਪੜ੍ਹਯਾ ਧਨ ਕਮਾਉਣ ਪਿੱਛੇ ਭਟਕ ਭਟਕ ਕੇ ਠੋਕਰਾਂ ਖਾਇ ਰਿਹਾ ।
ਧਰਮ ਵਿੱਦਿਆ ਬਿਨਾਂ ਕਰਤਾਰ ਸਿੰਘਾ ਦੇਸ ਅੱਧੋਗਤੀ ਵੱਲੇ ਜਾਇ ਰਿਹਾ ।

## ਦੂਸਰੇ ਮਹਜ਼ਬ

ਮਜ਼ਬਾਂ ਹੋਰਨਾਂ ਕਾਲਜ ਸਕੂਲ ਖੋਲ੍ਹੇ ਆਪੋ ਆਪਨੇ ਧਰਮ ਪ੍ਰਚਾਰ ਕਰਦੇ ।
ਮੁਸਲਮਾਨ ਤੇ ਆਰਯਾ ਵਧੇ ਅੱਗੇ ਹਰ ਕੰਮ ਅੰਦਰ ਮਾਰੋ ਮਾਰ ਕਰਦੇ ।
ਅੱਡੀ ਫਿਰਦੇ ਮੂੰਹ ਈਸਾਈ ਹਰ ਥਾਂ ਜਿਹੜਾ ਢਹੇ ਚੜ੍ਹੇ ਓਹਨੂੰ ਪਾਰ ਕਰਦੇ ।
ਵੱਡੇ ੨ ਸ਼ੈਹਰਾਂ ਵਿੱਚ ਲਾ ਝੰਡੇ ਵੱਡਾ ਆਪਨੇ ਮਜ਼ਬ ਨੂੰ ਜ਼ਾਹਰ ਕਰਦੇ ।
ਅੰਜਮਨਾਂ ਸੋਸਾਇਟੀਆਂ ਸਭਾ ਰਾਹੀਂ ਵਾਧਾ ਮਜ਼ਬੀ ਹਰ ਪ੍ਰਕਾਰ ਕਰਦੇ ।
ਹਿੰਦੂ ਸਿੱਖ ਦੋਵੇਂ ਪਿੱਛੇ ਰਹੇ ਹੋਏ ਮਿੱਟੀ ਇਨ੍ਹਾਂ ਦੀ ਖ਼ੂਬ ਖੁਵਾਰ ਕਰਦੇ ।
ਆਪੋ ਆਪਨੀ ਸਭ ਨੂੰ ਪੈ ਰਹੀ ਜਿਵੇਂ ਪੁੱਜਦਾ ਧਰਮ ਵਿਸਥਾਰ ਕਰਦੇ ।
ਇੱਕ ਸਿੱਖਾਂ ਬਿਨਾਂ ਕਰਤਾਰ ਸਿੰਘਾ ਹੋਰ ਮਜ਼ਬ ਤਰੱਕੀਆਂ ਭਾਰ ਕਰਦੇ ।

## ਸਿੱਖ ਬੱਚਿਆਂ ਨੂੰ ਦੁੱਖ

ਬੱਚੇ ਸਿੱਖਾਂ ਦੇ ਰੁਲਨ ਪਰਾਈ ਬੂਹੀਂ ਜਿਦ੍ਹਾ ਦਾਉ ਲੱਗੇ ਖਾ ਜਾਇ ਓਹੋ ।
ਓਹ ਜਿਹੜੇ ਸਕੂਲ ਵਿੱਚ ਪੜ੍ਹਨ ਜਾਵਨ ਪਾਹ ਆਪਨੀ ਝੱਟ ਚੜ੍ਹਾਇ ਓਹੋ ।
ਧਰਮ ਵਿੱਦਯਾ ਆਪਨੀ ਮਿਲੇ ਨਾਹੀਂ ਗੈਰ ਵਿੱਦਯਾ ਅਸਰ ਦਿਖਾਇ ਓਹੋ ।
ਜਿਹਾ ਸੰਗ ਓਹਦਾ ਰੰਗ ਚੜ੍ਹ ਜਾਵੇ ਜਹੇ ਪਾਸ ਬੈਠੋ ਮੱਤ ਆਇ ਓਹੋ ।
ਬੱਚੇ ਜਿਹੜੇ ਸਕੂਲ ਦੇ ਵਿੱਚ ਜਾਵਨ ਜਾਲ ਆਪਨੇ ਵਿੱਚ ਫਸਾਇ ਓਹੋ ।
ਸਾਫ ਪਾਣੀ ਦੇ ਵਿੱਚ ਕਰਤਾਰ ਸਿੰਘਾ ਜਿਹੜਾ ਰੰਗ ਪਾਓ ਦ੍ਰਿਸਟਾਇ ਓਹੋ ।

## ਤਥਾ

ਮਾਰੇ ਹੋਇ ਕੁਸੰਗ ਦੇ ਕਈ ਬੱਚੇ ਬਣ ਆਰੀਏ ਕੇਸ ਕਟਾ ਬੈਠੇ ।
ਮੁਸਲਮਾਨ ਈਸਾਈਆਂ ਦੇ ਜਾਲ ਅੰਦਰ ਕਈ ਪੈਰ ਅਨਭੋਲ ਫਸਾ ਬੈਠੇ ।
ਹੋਯਾ ਦੂਜੇ ਸਕੂਲਾਂ ਦਾ ਅਸਰ ਭੈੜਾ ਸਿੱਖੀ ਧਰਮ ਨੂੰ ਕਈ ਗਵਾ ਬੈਠੇ ।
ਪੂਰੇ ਮਾਤ ਪਿਤਾ ਰਹਿਤ ਬਹਿਤ ਅੰਦਰ ਪੁਤ੍ਰ ਉਨਹਾਂ ਦੇ ਸਿਰ ਮੁਨਾ ਬੈਠੇ ।
ਏਹੋ ਜੇਹੇ ਕਈ ਦੁੱਖੜੇ ਪੇਸ਼ ਆਏ ਕਈ ਘਰ ਨਿਸ਼ਾਨ ਮਟਾ ਬੈਠੇ ।
ਪੰਥ ਦਰਦੀ ਕੁਝ ਕਰਤਾਰ ਸਿੰਘਾ ਏਸ ਗੱਲ ਵੱਲੇ ਧਯਾਨ ਲਵਾ ਬੈਠੇ ।

## ਕੁਝ ਪੰਥ ਸੇਵਕਾਂ ਦੀ ਵਿਚਾਰ

ਚੀਫ਼ ਖ਼ਾਲਸਾ ਮੋਹਰੀ ਦੀਵਾਨ ਹੈ ਸੀ ਓਹਦੇ ਮੈਂਬਰਾਂ ਬੈਠ ਵਿਚਾਰਯਾ ਜੀ ।
ਬਿਨਾ ਆਪਣੀ ਧਾਰਮਕ ਵਿੱਦਯਾ ਦੇ ਬੜਾ ਭਾਰਾ ਨੁਕਸਾਨ ਸਹਾਰਯਾ ਜੀ ।
ਜਿਹੜੀ ਕੀਤੀ *ਜਾਲੰਧਰ ਆਰੀਆਂ ਨੇ ਸੀਨਾ ਪੰਥ ਦਾ ਓਸਨੇ ਸਾੜਯਾ ਜੀ ।
ਜਿੰਨਾਂ ਚਿਰ ਨ ਹੋਣ ਸਕੂਲ ਅਪਨੇ ਹੁੰਦੀ ਰਹੇਗੀ ਇਹ ਹਾਲ ਪਾਹਰਯਾ ਜੀ ।
ਕਾਲਜ ਖ਼ਾਲਸਾ ਹੋਯਾ ਸੋ ਨ ਹੋਯਾ ਓਸ ਪੂਰਾ ਨ ਕੰਮ ਸਵਾਰਯਾ ਜੀ ।
ਸ਼ਹਿਰਾਂ ਵਿੱਚ ਜਿਉਂ ਹੋਰ ਸਕੂਲ ਖੁੱਲ੍ਹਨ ਏਸ ਗੱਲ ਦਾ ਸੁਵਾਲ ਉਠਾਰਯਾ ਜੀ ।
ਹੋਯਾ ਫੈਸਲਾ ਇੱਕ ਕਮੇਟੀ ਬਣੇ ਵਿੱਦਿਯਕ ਕੱਠ ਉਹ ਕਰੇ ਉਚਾਰਯਾ ਜੀ ।
ਜੱਥਾ ਚੁਣਿਆ ਗਿਆ ਕਰਤਾਰ ਸਿੰਘਾ ਵੱਡੇ ਕੰਮ ਦੇ ਤਈਂ ਸੰਭਾਰਯਾ ਜੀ ।

## ਸਿੱਖਾਂ ਦਾ ਵਿੱਦਯਕ ਕੱਠ

ਗੁਜਰਾਂਵਾਲੇ ਸਰਦਾਰ ਗੁਲਾਬ ਸਿੰਘ ਸੀ ਕੀਤੀ ਪਹਿਲ ਤੇ ਬੀੜਾ ਉਠਾਯਾ ਉਸਨੇ ।
ਉੱਨੀਂ ਸੌ ਤ੍ਰੇਠਵੇਂ ਬ੍ਰਿਕਮੀ ਨੂੰ ਗੁਜਰਾਂਵਾਲੇ ਇਹ ਕੱਠ ਰਚਾਯਾ ਉਸਨੇ ।
ਸੱਦਾ ਦੇ ਕਰਕੇ ਵਿੱਚ ਪੰਥ ਸਾਰੇ ਹਰ ਸਿੱਖ ਦੇ ਤਈਂ ਬੁਲਾਯਾ ਉਸਨੇ ।
ਚੰਗੀ ਰੌਣਕ ਹੋਈ ਤੇ ਸ਼ਾਨ ਸੋਹਣਾ ਲਾਭਵੰਦਾ ਇਹ ਕੰਮ ਚਲਾਯਾ ਉਸਨੇ ।
ਪੰਥ ਖ਼ਾਲਸੇ ਨੂੰ ਵਿੱਚ ਵਿੱਦਿਯਾ ਦੇ ਸਵਾਧਾਨ ਹੋਣੇ ਲਈ ਜਗਾਯਾ ਉਸਨੇ ।
ਜਿਵੇਂ ਵਿੱਦਯਾ ਵਧੇ ਕਰਤਾਰ ਸਿੰਘਾ ਫਲ ਦਾਰ ਬੂਟਾ ਸੋਹਣਾ ਲਾਯਾ ਉਸਨੇ ।

## ਤਥਾ

ਗੁਰਮਤੇ ਕਈ ਪੰਥ ਦੇ ਲਾਭ ਵੰਦੇ ਬੈਠ ਆਗੂਆਂ ਪਾਸ ਕਰਾਏ ਓਥੇ ।
ਵਧੇ ਧਾਰਮਕ ਵਿੱਦਿਆ ਪੰਥ ਅੰਦਰ ਵਿਦਵਾਨਾਂ ਨੇ ਰਾਹ ਜਤਾਏ ਓਥੇ ।
ਵਿੱਚ ਪੰਥ ਦੇ ਹੋਰ ਜੋ ਔਕੜਾਂ ਸਨ ਦੂਰ ਕਰਨ ਨੂੰ ਘੋੜੇ ਦੁੜਾਏ ਓਥੇ ।
ਵੀਰ ਮਿਲ ਬੈਠੇ ਕਰਤਾਰ ਸਿੰਘਾ ਚੰਗੇ ਪੰਥ ਨੇ ਸ਼ਾਨ ਦਿਖਾਏ ਓਥੇ ।

---

*ਜਾਲੰਧਰ ਵਿੱਚ ਆਰਯਾ ਸਮਾਜ ਨੇ ਕੁਝ ਗਿਰੇ ਹੋਏ ਨਾਮ ਮਾਤ੍ਰ ਸਿੱਖਾਂ ਨੂੰ ਆਪਨੇ ਵਿੱਚ ਮਿਲਾਕੇ ਓਹਨਾਂ ਦੇ ਕੇਸ ਸਿੱਖਾਂ ਦੇ ਦਿਲ ਦੁਖਾਨ ਵਾਸਤੇ ਬਾਜ਼ਾਰ ਵਿੱਚ ਨੀਲਾਮ ਕੀਤੇ, ਭਾਵੇਂ ਓਹ ਗਿਰੇ ਹੋਏ ਸਨ ਪਰ ਆਰਯਾ ਸਮਾਜ ਦੀ ਏਸ ਹਰਕਤ ਨੇ ਸਾਰੇ ਪੰਥ ਦੇ ਦਿਲਾਂ ਨੂੰ ਸਖ਼ਤ ਚੋਟ ਲਾਈ ।

## ਵਿੱਦਯਕ ਅਕੱਠਾਂ ਦੇ ਸ਼ਾਨ

ਚਾਲ ਚੱਲ ਪਈ ਅੱਗੋਂ ਵਾਸਤੇ ਇਹ ਦੂਜਾ ਜਾ ਲਾਹੌਰ ਦੀਵਾਨ ਹੋਯਾ ।
ਅੰਮ੍ਰਿਤਸਰ ਤੇ ਰਾਵਲਪਿੰਡੀ ਅੰਦਰ ਸਿਆਲ ਕੋਟ ਅੰਬਾਲਾ ਨਸ਼ਾਨ ਹੋਯਾ ।
ਜਾਲੰਧਰ ਅਤੇ ਫੀਰੋਜ਼ ਪੁਰੇ ਤਰਨ ਤਾਰਨ ਕੱਠ ਇਹ ਆਨ ਹੋਯਾ ।
ਮੁੜ ਫੇਰ ਲਾਹੌਰ ਤੇ ਗੁਜਰਾਂ ਵਾਲੇ ਡਿੰਗੇ ਅਤੇ ਹੁਸ਼ਯਾਰ ਪੁਰ ਮਾਨ ਹੋਯਾ ।
ਦਿੱਲੀ ਵਿੱਚ ਹੋਈ ਚੰਗਾ ਸ਼ਾਨ ਵਧਯਾ ਪੰਥ ਖ਼ਾਲਸਾ ਰੋਸ਼ਨ ਜਹਾਨ ਹੋਯਾ ।
ਕਈ ਅਕੱਠ ਅੱਗੇ ਹਿੰਦ ਵਿੱਚ ਹੋਏ ਇਹੋ ਜਿਹਾ ਨ ਕਿਸੇ ਦਾ ਸ਼ਾਨ ਹੋਯਾ ।
ਵੇਖ ਪੰਥ ਦੇ ਜਲ ਜਲੌ ਤਾਈਂ ਸਾਰਾ ਹਿੰਦੁਸਤਾਨ ਹੈਰਾਨ ਹੋਯਾ ।
ਹੁੰਦਾ ਰਿਹਾ ਰੁਪੱਯਾ ਬੇਅੰਤ ਕੱਠਾ ਅਤੇ ਖਰਚ ਬੇਅੰਤ ਪਛਾਨ ਹੋਯਾ ।
ਜ਼ਾਹਿਰਾ ਸਿੱਖੀ ਦਾ ਬੜਾ ਪਰਤਾਪ ਵਧਯਾ ਨਿੱਗਰ ਕੰਮ ਨ ਪੂਰਾ ਸਿਆਨ ਹੋਯਾ ।
ਸ਼ਾਨ ਬਹੁਤ ਦਿਖਾਯਾ ਕਰਤਾਰ ਸਿੰਘਾ ਨੀਵਾਂ ਜਿਸ ਅੱਗੇ ਹਿੰਦੁਸਤਾਨ ਹੋਯਾ ।

## ਵਾਕ ਕਵੀ

ਗੁਰਮਤੇ ਬੇਅੰਤ ਹਰ ਕੱਠ ਉੱਤੇ ਦੇਖੇ ਆਪ ਮੈਂ ਖੂਬ ਸੁਧਾਏ ਜਾਂਦੇ ।
ਓਹਨਾਂ ਵਿੱਚੋਂ ਮੁੜ ਅਮਲੀ ਤੌਰ ਉੱਤੇ ਬਹੁਤ ਘੱਟ ਹੀ ਸਿਰੇ ਚੜ੍ਹਾਏ ਜਾਂਦੇ ।
ਪੈਸਾ ਕਈ ਹਜ਼ਾਰ ਹੋ ਜਾਏ ਕੱਠਾ ਚੰਦੇ ਬਹੁਤ ਹਰ ਵਾਰ ਲਿਖਾਏ ਜਾਂਦੇ ।
ਉੱਤੇ ਮੰਡਪਾਂ ਲੰਗਰਾਂ ਹੋਰ ਥਾਈਂ ਬੇਅੰਤ ਹੀ ਖਰਚ ਖਰਚਾਏ ਜਾਂਦੇ ।
ਖਾ ਜਾਵੰਦੀ ਰੇਲ ਬੇਅੰਤ ਪੈਸਾ ਖੀਸੇ ਸਿੱਖਾਂ ਦੇ ਖਾਲੀ ਕਰਾਏ ਜਾਂਦੇ ।
ਖੁਲ੍ਹ ਜਾਵੰਦਾ ਹਾਈ ਸਕੂਲ ਓਥੇ ਛੋਟੇ ਮੋਟੇ ਦੋ ਹੋਰ ਖੁਲ੍ਹਾਏ ਜਾਂਦੇ ।
ਸ਼ਾਨ ਪੰਥ ਦਾ ਖੂਬ ਵਧਾ ਦਿੱਤਾ ਦੋਖੀ ਈਰਖੀ ਵੈਰੀ ਦਬਾਏ ਜਾਂਦੇ ।
ਜਿੰਨੇ ਆਉਣ ਪੈਸੇ ਕਰਤਾਰ ਸਿੰਘਾ ਓਨੇ ਵਿੱਦਯਾ ਤੇ ਨ ਖਰਚਾਏ ਜਾਂਦੇ ।

## ਸਿੱਖ ਸਕੂਲਾਂ ਵਿੱਚ ਪੜ੍ਹਾਈ

ਕਾਨਫ੍ਰੰਸ ਨੇ ਹੰਬਲਾ ਮਾਰ ਕਰਕੇ ਕੀਤਾ ਵਿੱਦਯਾ ਦਾ ਪ੍ਰਚਾਰ ਭਾਈ ।
ਖੁਲ੍ਹ ਗਏ ਸਕੂਲ ਪੰਜਾਬ ਅੰਦਰ ਸਿੱਖ ਹੋ ਗਏ ਕੁਝ ਹੁਸ਼ਿਆਰ ਭਾਈ ।
ਨਾਮ ਧਾਰਮਕ ਸਿੱਖ ਸਕੂਲ ਰੱਖੇ ਵਿੱਚ ਧਰਮ ਦੀ ਥੋੜ੍ਹੀ ਹੀ ਕਾਰ ਭਾਈ ।
ਜੋ ਬੀਮਾਰੀ ਸਰਕਾਰੀ ਸਕੂਲਾਂ ਅੰਦਰ ਓਹ ਇਨ੍ਹੀਂ ਸਕੂਲੀਂ ਵਿਹਾਰ ਭਾਈ ।

ਇੱਕ ਧਾਰਮਕ ਰੱਖ ਉਸਤਾਦ ਛੱਡਦੇ ਟੁੱਟਾ ਭੱਜਾ ਤੇ ਬੇਰੁਜ਼ਗਾਰ ਭਾਈ ।
ਓਹਨੂੰ ਪੰਦ੍ਰਾਂ ਵੀਹ ਤਨਖਾਹ ਦੇ ਕੇ ਰੱਖ ਲਿਆ ਸਮਝੋ ਸੇਵਾਦਾਰ ਭਾਈ ।
ਹੈਡ ਮਾਸਟ੍ਰਾਂ ਤੇ ਹੋਰ ਮਾਸਟ੍ਰਾਂ ਦੀ ਤਕੜੀ ਤਲਬ ਰਖਦੇ ਮਾਹਵਾਰ ਭਾਈ ।
ਉਹ ਕੁਰਸੀਆਂ ਦੇ ਉਤੇ ਬਹਿਨ ਡਟ ਕੇ ਗਿਆਨੀ ਹੋਂਵਦਾ ਫਿਰੇ ਖਵਾਰ ਭਾਈ ।
ਟੁੱਟੀ ਜੁੱਤੀ ਪਾਟੀ ਤੰਬੀ ਗਿਆਨੀ ਜੀ ਦੀ ਗ੍ਰੀਬ ਸਿੰਘ ਫਿਰਦਾ ਅੰਦਰ ਬਾਹਰ ਭਾਈ ।
ਲੜਕੇ ਕਰਨ ਮਖੌਲ ਨ ਪੜ੍ਹਨ ਕੁਝ ਵੀ ਜ਼ਬਤ ਰੱਖ ਕੀ ਸੱਕੇ ਗਵਾਰ ਭਾਈ ।
ਧਰਮ ਨਾਮ ਉਤੇ ਪੈਸਾ ਕਰ ਕੱਠਾ ਪੱਛਮੀ ਵਿੱਦਿਯਾ ਤੇ ਖਰਚ ਭਾਰ ਭਾਈ ।
ਏਸੇ ਤਰ੍ਹਾਂ ਪ੍ਰਬੰਧਕ ਕਰਨ ਹਰ ਥਾਂ ਟਪਲੇ ਲੋਕਾਂ ਨੂੰ ਦੇਣ ਹੁਸ਼ਯਾਰ ਭਾਈ ।
ਧਾਰਮਕ ਉਸਤਾਦਾਂ ਦੀ ਬੁਰੀ ਹਾਲਤ ਹਰ ਥਾਂ ਦੇਖੀ ਨਜ਼ਰ ਮਾਰ ਭਾਈ ।
ਕਦਰਦਾਨ ਜਹੇ ਤਹੇ ਆਦਮੀ ਓਹ ਰਹੇ ਆਪਣਾ ਵਕਤ ਗੁਜ਼ਾਰ ਭਾਈ ।
ਜਹੀ ਕਦਰ ਉਸਤਾਦ ਦੀ ਵਿੱਦਯਾ ਤਹੀ ਕਰ ਸਮਝੋ ਸਭ ਵਿਚਾਰ ਭਾਈ ।
ਕੀਹ ਪੜ੍ਹਨ ਪੜ੍ਹਾਨ ਕਰਤਾਰ ਸਿੰਘਾ ਜਿਹਾ ਟੱਟੂ ਤੇ ਤੇਹਾ ਅਸਵਾਰ ਭਾਈ ।

## ਇਹ ਘਾਟੇ ਕਿਉਂ ਪੈਂਦੇ ਹਨ

ਕੀ ਸਕੂਲਾਂ ਦੀਆਂ ਗੱਲਾਂ ਕਰਨੀਆਂ ਨੇ ਏਹ ਪ੍ਰਬੰਧਕਾਂ ਦੇ ਅਖਤਯਾਰ ਸਮਝੋ ।
ਨਾਮ ਵਾਰੀ ਪਿੱਛੇ ਬਣ ਬਹਿਣ ਆਗੂ ਨਾਲ ਧਰਮ ਇੱਕ ਅੱਧ ਦਾ ਪਯਾਰ ਸਮਝੋ ।
ਓਟ ਧਰਮ ਦੀ ਬਿਨਾਂ ਨ ਮਿਲੇ ਪੈਸਾ ਕਈਆਂ ਖੋਲ੍ਹ ਰੱਖੇ ਰੁਜ਼ਗਾਰ ਸਮਝੋ ।
ਨਿੱਤ ਨੇਮ ਦੀ ਵਾਕਫੀ ਆਪ ਨੂੰ ਨਾ ਰਹਿਤ ਬਹਿਤ ਦੇ ਨਾਰਵਾਦਾਰ ਸਮਝੋ ।
ਕਦੇ ਗੁਰਦ੍ਵਾਰੇ ਮੱਥਾ ਟੇਕਦੇ ਨਾ ਗੁਰ ਮੱਤ ਦੀ ਮੂਲ ਨ ਸਾਰ ਸਮਝੋ ।
ਮੈਨੇਜਰ ਤੇ ਸੈਕਟ੍ਰੀ ਬਣ ਬਹਿੰਦੇ ਸਿੱਖੀ ਸਿਦਕ ਬਿਨ ਕਈ ਗਵਾਰ ਸਮਝੋ ।
ਕੀ ਜਾਨਣ ਧਾਰਮਕ ਵਿੱਦਯਾ ਨੂੰ ਗਿੱਟ ਮਿੱਟ ਕਰਦੇ ਅੰਦਰ ਬਾਹਰ ਸਮਝੋ ।
ਬਹੁਤ ਸਿੱਖ ਸਕੂਲ ਕਰਤਾਰ ਸਿੰਘਾ ਨਾਮ ਮਾਤਰ ਕਰ ਵਿਚਾਰ ਸਮਝੋ ।

## ਖਾਲਸਾ ਕਾਲਜ

ਹਾਈ ਮਿਡਲ ਸਕੂਲਾਂ ਦੀ ਗੱਲ ਕੇਹੜੀ ਦੱਸਾਂ ਖਾਲਸਾ ਕਾਲਜ ਦਾ ਹਾਲ ਡਿੱਠਾ ।
ਜਿੱਥੇ ਲੱਖਾਂ ਰੁਪੱਯਾਂ ਦੇ ਖਰਚ ਹੋਏ ਕੌਮੀ ਕਾਲਜ ਹੋਸ਼ ਸੰਭਾਲ ਡਿੱਠਾ ।

ਪ੍ਰਿੰਨਸੀਪਲ ਪ੍ਰੋਫੈਸਰਾਂ ਆਦਿਕਾਂ ਨੂੰ ਓਥੇ ਖੂਬ ਹੁੰਦੇ ਮਾਲੋ ਮਾਲ ਡਿੱਠਾ ।
ਅਰਬੀ ਫਾਰਸੀ ਤੇ ਸੰਸਕ੍ਰਿਤ ਵਾਲੇ ਕਾਫੀ ਤਲਬਾਂ ਕਰ ਖਿਆਲ ਡਿੱਠਾ ।
ਪੰਦ੍ਰਾਂ ਵੀਹ ਪੰਝੀ ਮਿਲ ਦੇ ਗਯਾਨੀਆਂ ਨੂੰ ਆ ਏਥੇ ਭੀ ਉਨ੍ਹਾਂ ਦਾ ਜ਼ਵਾਲ ਡਿੱਠਾ ।
ਦਿਲ ਲਗੀ ਦੀ ਥਾਂ ਓਹ ਮਾਸਟ੍ਰਾਂ ਦੇ ਲੜਕੇ ਕਰਨ ਨ ਅਦਬ ਰਵਾਲ ਡਿੱਠਾ ।
ਬਾਹਰੋਂ ਧਾਰਮਕ ਕਾਲਜ ਨਜ਼ਰ ਆਉਂਦਾ ਧਰਮ ਵਿੱਦਯਾ ਦਾ ਮੰਦਾ ਹਾਲ ਡਿੱਠਾ ।
ਕੌਮੀ ਵਿੱਦਯਾ ਦਾ ਕਰਤਾਰ ਸਿੰਘਾ ਅਜੇ ਤੱਕ ਤਾਂ ਕੰਮ ਕੁਢਾਲ ਡਿੱਠਾ ।

## ਹੋਰ ਵਿੱਦਯਾ ਦੇ ਆਸ਼੍ਰਮ

ਵਿੱਚ ਮਾਲਵੇ ਸ਼ਹਿਰ ਫੀਰੋਜ਼ ਪੁਰੇ ਇੱਕ ਵਿੱਦਯਾਲਾ ਚਾ ਬਨਾਯਾ ਜੀ ।
ਤਖਤ ਸਿੰਘ ਜੀ ਚੁੱਕਿਆ ਓਹ ਬੀੜਾ ਸਿਰੇ ਚਾੜ੍ਹਕੇ ਚੰਗਾ ਦਿਖਾਯਾ ਜੀ ।
ਏਥੇ ਇਸਤ੍ਰੀ ਵਿੱਦਯਾ ਖੂਬ ਚੱਲੀ ਚੰਗਾ ਸ਼ਾਨ ਤੇ ਮਾਨ ਵਧਾਯਾ ਜੀ ।
ਪੈਸਾ ਖਰਚਿਆ ਬਹੁਤ ਅਮਾਰਤਾਂ ਤੇ ਸੇਵਕ ਸੇਵਾ ਦੇ ਤਈਂ ਨਿਭਾਯਾ ਜੀ ।
ਏਧਰ ਦੇਸ ਮਾਝੇ ਵਿੱਚ ਪਿੰਡ ਕੈਰੋਂ ਬੀੜਾ ਮਾਝਾ ਦੀਵਾਨ ਨੇ ਚਾਯਾ ਜੀ ।
ਬੀਬੀ ਨਾਮ ਜਿਸ ਦਾ ਲਿਵਲੀਨ ਕੌਰਾਂ ਫਿਰਕਾ ਏਸ ਨੇ ਚੰਗਾ ਫਿਰਾਯਾ ਜੀ ।
ਸਾਥੀ ਬਣ ਕੇ ਭਾਈ ਨਿਹਾਲ ਸਿੰਘ ਜੀ ਸਿੱਖ ਬੱਚੀਆਂ ਤਈਂ ਜਗਾਯਾ ਜੀ ।
ਰੋਗ ਗਹਿਣੀਆਂ ਦਾ ਵੱਡਾ ਦੇਸ ਵਿੱਚੋਂ ਕਰ ਹਿੰਮਤ ਦੂਰ ਕਰਾਯਾ ਜੀ ।
ਈਸਰ ਸਿੰਘ ਜੀ ਤੀਸਰੇ ਢੋਟੀਆਂ ਦੇ ਤਰਨਤਾਰਨ ਉਨ੍ਹਾਂ ਝੰਡਾ ਲਾਯਾ ਜੀ ।
ਏਥੇ ਲੜਕਿਆਂ ਦਾ ਖੁੱਲਾ ਵਿੱਦਯਾਲਾ ਰਾਗ ਧਾਰਮਕ ਕੰਮ ਸਿਖਾਯਾ ਜੀ ।
ਅੰਮ੍ਰਤਸਰ ਤੇ ਗੁਜਰਾਂਵਾਲੇ ਅੰਦਰ ਚਾ ਆਸ਼੍ਰਮਾਂ ਤਈਂ ਖੁਲਾਯਾ ਜੀ ।
ਗੁਜਰਾਂਵਾਲਯੋਂ ਬਣ ਗਏ ਬਹੁਤ ਗਯਾਨੀ ਅੰਮ੍ਰਤਸਰ ਨ ਲਾਭ ਪੁਚਾਯਾ ਜੀ ।
ਲੰਘ ਗਿਆ ਓਹ ਸਮਾਂ ਕਰਤਾਰ ਸਿੰਘਾ ਦੇਖ ਹੋਰ ਜ਼ਮਾਨਾਂ ਹੀ ਆਯਾ ਜੀ ।

## ਵਾਕ ਕਵੀ

ਹਰ ਗੱਲ ਦਾ ਕੋਈ ਸਬੱਬ ਹੁੰਦਾ ਸਮੇਂ ਆਪਣੇ ਰੰਗ ਦਿਖਾਏ ਆਪੇ ।
ਜਿਸ ਬਾਤ ਨੂੰ ਚਾਹੇ ਕਰਤਾਰ ਕਰਨਾ ਬਿਧੀ ਓਸ ਦੀ ਝੱਟ ਬਣਾਏ ਆਪੇ ।
ਜਿਨ੍ਹਾਂ ਗੱਲਾਂ ਦਾ ਚਿੱਤ ਨ ਹੋਏ ਦੇਣਾ ਭਾਣੇ ਗੁੱਝੇ ਕਰਤਾਰ ਵਰਤਾਏ ਆਪੇ ।
ਸਿੱਖ ਪੰਥ ਦੇ ਵਿੱਚ ਕਰਤਾਰ ਸਿੰਘਾਂ ਗੁਰਦ੍ਵਾਰਿਆਂ ਲਹਿਰ ਚਲਾਏ ਆਪੇ ।

# ਗੁਰਦੁਆਰਾ ਰਕਾਬ ਗੰਜ ਦਿੱਲੀ

ਨਾਵੇਂ ਸਤਿਗੁਰੂ ਜਦੋਂ ਸ਼ਹੀਦ ਹੋ ਗਏ ਸੀਸ ਦੇਕੇ ਜ਼ੁਲਮ ਮਟਾਯਾ ਸੀ ।
ਧੜ ਉਨ੍ਹਾਂ ਦਾ ਇੱਕ ਲੁਬਾਣੇ ਲੈ ਕੇ ਰਕਾਬ ਗੰਜ ਸਸਕਾਰ ਕਰਾਯਾ ਸੀ ।
ਰਕਾਬ ਗੰਜ ਗੁਰਦੁਆਰਾ ਹੈ ਥਾਂ ਓਸੇ ਨਾਮ ਪਿੰਡ ਦੇ ਤੇ ਅਖਵਾਯਾ ਸੀ ।
ਓਹ ਵਸਤੀ ਹੋ ਉਜਾੜ ਗਈ ਭਾਣਾ ਇਹ ਕਰਤਾਰ ਵਰਤਾਯਾ ਸੀ ।
ਦਿੱਲੀ ਵਿੱਚ ਸਰਦਾਰ ਬਘੇਲ ਸਿੰਘ ਨੇ ਜਦੋਂ ਜਾ ਅਧਿਕਾਰ ਜਮਾਯਾ ਸੀ ।
ਸੇਵਾ ਕੀਤੀ ਉਸ ਨੇ ਗੁਰਦੁਆਰਿਆਂ ਦੀ ਗੁਰਦੁਆਰਾ ਇਹ ਭੀ ਬਨਵਾਯਾ ਸੀ ।
ਕਰਮ ਸਿੰਘ ਮਹਾਰਾਜ ਪਟਿਆਲੇ ਵਾਲੇ ਪਿੱਛੋਂ ਹੋਰ ਵਧਾ ਵਧਾਯਾ ਸੀ ।
ਸ਼ਾਨ ਦਾਰ ਮੰਦਰ ਬਨਵਾ ਕਰਕੇ ਗਿਰਦ ਪੱਥਰੋਂ ਕੋਟ ਚਿਨਵਾਯਾ ਸੀ ।
ਇਰਦ ਗਿਰਦ ਦੀ ਹੋਰ ਜ਼ਮੀਨ ਬਹੁਤੀ ਸੀ ਬਘੇਲ ਸਿੰਘ ਪਟਾ ਕਰਾਯਾ ਸੀ ।
ਸਮਾਂ ਬੀਤ ਗਿਆ ਕਰਤਾਰ ਸਿੰਘਾ ਭਾਣਾ ਆਣ ਕਰਤਾਰ ਵਰਤਾਯਾ ਸੀ ।

### ਨਵੀਂ ਦਿੱਲੀ

ਉੱਨੀ ਸੌਂ ਅਠਾਠਵੇਂ ਬਿਕ੍ਰਮੀ ਨੂੰ ਆਯਾ ਜਾਰਜ ਪੰਚਮ ਤਾਜਧਾਰ ਭਾਈ ।
ਹਿੰਦੁਸਤਾਨ ਦੇ ਤਖ਼ਤ ਤੇ ਆਣ ਬੈਠਾ ਕਰ ਬੜਾ ਭਾਰਾ ਦਰਬਾਰ ਭਾਈ ।
ਨਵੀਂ ਦਿਲੀ ਵਸਾਉਣ ਦਾ ਹੋਯਾ ਮਤਾ ਕੀਤੀ ਹਾਕਮਾਂ ਬੈਠ ਵਚਾਰ ਭਾਈ ।
ਪਹਾੜ ਗੰਜ ਅਤੇ ਰਾਇ ਸੀਨੇ ਗਿਰਦੇ ਲਿਆ ਆਪਣਾ ਕਬਜ਼ਾ ਡਾਰ ਭਾਈ ।
ਨਵਾਂ ਕਿਲ੍ਹਾ ਇਕ ਪਾਸ ਰਕਾਬ ਗੰਜ ਦੇ ਹੁਕਮ ਹੋ ਗਿਆ ਹੋਇ ਤਿਆਰ ਭਾਈ ।
ਗੁਰਦੁਆਰੇ ਦੀ ਮਾਲਕੀ ਮੱਲ ਲਈ ਹੇਰ ਫੇਰ ਕਰਕੇ ਕਬਜ਼ਾ ਡਾਰ ਭਾਈ ।
ਕਾਗਜ਼ ਲਿਆ ਕਰਾ ਮਹੰਤ ਪਾਸੋਂ ਦਿੱਤਾ ਕੁਝ ਰੁਪੱਯਾ ਸਰਕਾਰ ਭਾਈ ।
ਕਿਲ੍ਹਾ ਸ਼ੁਰੂ ਹੋ ਗਿਆ ਕਰਤਾਰ ਸਿੰਘਾ ਹੋਰ ਦਫਤਰ ਬਣੇ ਅਪਾਰ ਭਾਈ ।

### ਗੁਰਦੁਆਰੇ ਦੇ ਬਾਹਰਲੇ ਕੋਟ ਨੂੰ ਗਿਰਾਣਾ

ਗੁਰਦੁਆਰੇ ਦੇ ਗਿਰਦ ਹੈ ਕੋਟ ਭਾਰਾ ਓਹਦੇ ਨਾਲ ਹੀ ਸੜਕ ਬਨਾਈ ਓਨੇ ।

ਐਨ ਬੜੇ ਦਰਵਾਜ਼ੇ ਦੇ ਨੇੜਿਓਂ ਜੀ ਸਿੱਧੀ ਕਿਲ੍ਹੇ ਦੇ ਵੱਲ ਲੰਘਾਈ ਓਨੇ ।
ਵਾਇਸਰਾਇ ਦੀ ਕੋਠੀ ਦਾ ਰਾਸਤਾ ਇਹ ਹੈ ਖ਼ਤਰਾ ਹੁੱਜਤ ਡਾਹੀ ਓਨੇ ।
ਬਿਨਾਂ ਪੰਥ ਦੇ ਨਾਲ ਸਲਾਹ ਕੀਤੇ ਹੁਕਮ ਦੇ ਦੀਵਾਰ ਗਿਰਾਈ ਓਨੇ ।
ਕੀਤੀ ਹਾਕਮਾਂ ਕੁਝ ਵਿਚਾਰ ਭੀ ਨਾ ਅਨਛਿੜੀ ਹੀ ਛੇੜ ਛਿੜਾਈ ਓਨੇ ।
ਰੌਲਾ ਪੈ ਗਿਆ ਆਣ ਕਰਤਾਰ ਸਿੰਘਾ ਜਾਣ ਬੁੱਝਕੇ ਕਲਾ ਹਲਾਈ ਓਨੇ ।

## ਪੰਥ ਵਿੱਚ ਰੌਲਾ

ਖ਼ਬਰ ਧੁੰਮ ਗਈ ਸਾਰੇ ਦੇਸ ਅੰਦਰ ਗੁਰਦੁਆਰਾ ਸਰਕਾਰ ਗਿਰਾਇ ਦਿੱਤਾ ।
ਕੁਝ ਝੂਠ ਤੇ ਸੱਚ ਨੇ ਮਿਲ ਕਰਕੇ ਵਿੱਚ ਦੇਸ ਅਧਮੂਲ ਮਚਾਇ ਦਿੱਤਾ ।
ਜੋਸ਼ ਫੈਲ ਗਿਆ ਸਾਰੇ ਪੰਥ ਅੰਦਰ ਸੁੱਤੇ ਸਿੰਘਾਂ ਨੂੰ ਟੁੰਬ ਜਗਾਇ ਦਿੱਤਾ ।
*ਰੰਧੀਰ ਸਿੰਘ ਜਹੇ ਪ੍ਰੇਮੀਆਂ ਨੇ ਜ਼ਾਹਿਰ ਦੇਸ ਦੇ ਵਿੱਚ ਸੁਨਾਇ ਦਿੱਤਾ ।
ਚੱਲੋ ਲੈਣੀਆਂ ਜਿਸ ਸ਼ਹੀਦੀਆਂ ਨੇ ਗੁਰਦੁਆਰਾ ਸਰਕਾਰ ਨੇ ਢਾਇ ਦਿੱਤਾ ।
ਰੌਲਾ ਪਿਆ ਇਉਂ ਜਦੋਂ ਕਰਤਾਰ ਸਿੰਘਾ ਚਾਲਾ ਹਾਕਮਾਂ ਤਦ ਬਦਲਾਇ ਦਿੱਤਾ ।

## ਵਾਕ ਕਵੀ

ਜਿਤਨੀ ਢਹਿ ਗਈ ਓਤਨੀ ਰਹੀ ਢੱਠੀ ਬਾਕੀ ਰੌਲੇ ਨੇ ਕੰਧ ਅਟਕਾ ਦਿੱਤੀ ।
ਸੀਸ ਦਿਆਂਗੇ ਢਹਿਣ ਨ ਦਿਆਂਗੇ ਜੀ ਸਿੰਘਾਂ ਹਾਕਮਾਂ ਕੰਨੀ ਚੜ੍ਹਾ ਦਿੱਤੀ ।
ਓਸ ਵੇਲੇ ਹਰਚੰਦ ਸਿੰਘ ਲਾਇਲਪੁਰੀ ਕਰ ਚੰਗੀ ਕੁਰਬਾਨੀ ਦਿਖਾ ਦਿੱਤੀ ।
ਚਾਲਾਂ ਖੇਡੀਆ ਹਾਕਮਾਂ ਕਈ ਤਦੋਂ ਸਿੰਘਾਂ ਚੌਕੜੀ ਸਾਰੀ ਭੁਲਾ ਦਿੱਤੀ ।
ਏਸ ਗੱਲ ਦਾ ਝਗੜਾ ਛਿੜ ਪਿਆ ਪੰਥ ਵਿੱਚ ਬਦ ਜ਼ਨੀ ਫੈਲਾ ਦਿੱਤੀ ।
ਗਵਰਮਿੰਟ ਤੇ ਸਿੰਘਾਂ ਦੇ ਵਿੱਚ ਦੇਖੋ ਏਸ ਗੱਲ ਨੇ ਫੁੱਟ ਪਵਾ ਦਿੱਤੀ ।
ਏਧਰ ਇਹ ਖਿੱਚੋ ਤਾਣੀ ਪੈ ਰਹੀ ਸੀ ਓਧਰ ਹੋਣੀ ਨੇ ਕਲਾ ਭਵਾ ਦਿੱਤੀ ।
ਜੰਗ ਯਰੂਪ ਦਾ ਛਿੜ ਪਿਆ ਭਾਰਾ ਨਿਗ੍ਹਾ ਸਭ ਨੇ ਓਧਰੇ ਲਾ ਦਿੱਤੀ ।

*ਰੰਧੀਰ ਸਿੰਘ ਦਾ ਪਿੰਡ ਨਾਰੰਗ ਵਾਲ ਜ਼ਿਲ੍ਹਾ ਲੁਧਿਆਨਾ ਹੈ, ਏਸ ਗੱਲ ਦਾ ਸ਼ਕਾਰ ਹੋਕੇ ਓਹ ਗੁਰਮੁਖ ਸਾਰੀ ਉਮਰ ਵਾਸਤੇ ਹਜ਼ਾਰੀ ਬਾਗ ਬੰਗਾਲ ਦੀ ਜੇਲ੍ਹ ਵਿੱਚ ਚੁਗਲ ਖੋਰ ਭੇੜਿਆਂ ਦੀ ਜਾਨ ਨੂੰ ਰੋ ਰਿਹਾ ਹੈ ।

ਪੰਥ ਏਸ ਭੀ ਗੱਲ ਨੂੰ ਭੁੱਲ ਗਿਆ ਮੱਦਦ ਜੰਗ ਅੰਦਰ ਭਾਰੀ ਜਾ ਦਿੱਤੀ ।
ਕੰਧ ਵਿੱਚੇ ਰਹਿ ਗਈ ਕਰਤਾਰ ਸਿੰਘਾ ਖੇਡ ਭਾਵੀ ਨੇ ਹੋਰ ਹੀ ਪਾ ਦਿੱਤੀ ।

### ਜੰਗ ਯਰੂਪ

ਉਨੀਂ ਸੌ ਇਕੱਤ੍ਰੇ ਬਿਕ੍ਰਮੀ ਨੂੰ ਭਾਰੀ ਯਰੂਪ ਵਿੱਚ ਤੂਫਾਨ ਆਯਾ ।
ਉੱਠ ਤਾਕਤਾਂ ਸਾਰੀਆਂ ਜੁੱਟ ਪਈਆਂ ਭਾਰਾ ਜ਼ਲ ਜ਼ਲਾ ਜ਼ਿਮੀ ਅਸਮਾਨ ਆਯਾ ।
ਜਰਮਨ ਲੈ ਕੇ ਭਾਰੀਆਂ ਤਾਕਤਾਂ ਨੂੰ ਸਾਰੇ ਯੂਰਪ ਤਾਈਂ ਡੁਬਾਨ ਆਯਾ ।
ਕੰਬ ਗਈਆਂ ਸਾਰੀਆਂ ਬਾਦਸ਼ਾਹੀਆਂ ਖਤਰਾ ਇੰਗਲੈਂਡ ਤਈਂ ਮਹਾਨ ਆਯਾ ।
ਸਿੰਘਾਂ ਪਹੁੰਚ ਓਥੇ ਜੰਗ ਓਹ ਮਾਰੇ ਗਿਆ ਕੰਬ ਜੋ ਵਿੱਚ ਮੈਦਾਨ ਆਯਾ ।
ਕੀਤੇ ਮੋਰਚੇ ਫਤੇ ਕਰਤਾਰ ਸਿੰਘਾ ਘਰ ਜਰਮਨੀ ਦੇ ਥਰ ਥਰਾਨ ਆਯਾ ।

### ਵਾਕ ਕਵੀ

ਦੂਰ ਪਾਰ ਸਮੁੰਦ੍ਰੋਂ ਜਾ ਕਰਕੇ ਇੰਗਲੈਂਡ ਦੀ ਪਤ ਬਚਾਈ ਸਿੰਘਾਂ ।
ਵੱਡੇ ਦੁੱਖ ਤਸੀਹੇ ਉਠਾ ਕਰਕੇ ਪੂਰੀ ਮੱਦਦ ਕਰ ਦਿਖਲਾਈ ਸਿੰਘਾਂ ।
ਮਾਵਾਂ ਪੁੱਤ ਤੇ ਭੈਣਾਂ ਭਰਾ ਵਾਰੇ ਚੀਜ਼ ਕੋਈ ਨ ਤਦੋਂ ਲੁਕਾਈ ਸਿੰਘਾਂ ।
ਗਿਣਤੀ ਆਪਣੀ ਕੌਮ ਦੀ ਜਿਤਨੀ ਸੀ ਵੱਧ ਓਸਤੋਂ ਮੱਦਦ ਪੁਚਾਈ ਸਿੰਘਾਂ ।
ਸੈ ਮਾਵਾਂ ਦੇ ਪੁੱਤ ਸ਼ਹੀਦ ਹੋਏ ਬੜੀ ਭਾਰੀ ਮੁਸੀਬਤ ਉਠਾਈ ਸਿੰਘਾਂ ।
ਹੋਈਆਂ ਵਿਧਵਾ ਸੈਂਕੜੇ ਤੀਵੀਆਂ ਜੀ ਇਹ ਭੀ ਜਰੀ ਨ ਖੋਲ੍ਹ ਸੁਨਾਈ ਸਿੰਘਾਂ ।
ਪੁੱਜੀ ਜਿਤਨੀ ਨਾਲ ਅੰਗ੍ਰੇਜ਼ ਦੇ ਜੀ ਪੂਰੀ ਦੋਸਤੀ ਦੇਖੋ ਨਬਾਹੀ ਸਿੰਘਾਂ ।
ਹੁਣ ਤੱਕ ਵਿਚਾਰ ਕਰਤਾਰ ਸਿੰਘਾ ਕਿਸੇ ਗੱਲੋਂ ਨ ਆਪ ਗਵਾਈ ਸਿੰਘਾਂ ।

# ਬਾਬਾ ਗੁਰਦਿੱਤ ਸਿੰਘ ਜੀ

ਏਸ ਨਾਮ ਨੂੰ ਅੱਜ ਨਾ ਕੌਣ ਜਾਣੇ ਮਸ਼ਹੂਰ ਸਾਰੇ ਸੰਸਾਰ ਅੰਦਰ ।
ਜ਼ਿਲ੍ਹੇ ਅੰਮ੍ਰਿਤਸਰ ਦੇ ਰਹਿਨ ਵਾਲੇ ਚੰਗੇ ਗੁਰਮੁਖ ਖੌਫ਼ ਕਰਤਾਰ ਅੰਦਰ ।
ਪਿੰਡ ਇਨ੍ਹਾਂ ਦਾ ਵੱਡੀ ਸਿਰਹਾਲੀ ਸਮਝੋ ਘਰ ਹੋਏ ਪੈਦਾ ਜ਼ਿਮੀਦਾਰ ਅੰਦਰ ।
ਹੋਸ਼ ਸੰਭਾਲੀ ਤੇ ਗਏ ਟਾਪੂਆਂ ਨੂੰ ਬੀਤੀ ਉਮਰ ਹੀ ਕਾਰ ਵਿਹਾਰ ਅੰਦਰ ।
ਉੱਨੀਂ ਸੌਂ ਉੱਨ੍ਹੱਤ੍ਰੇ ਸੱਤਰੇ ਨੂੰ ਫੁਰੀ ਉਨ੍ਹਾਂ ਦੇ ਖਾਸ ਵਿਚਾਰ ਅੰਦਰ ।
ਹਿੰਦੁਸਤਾਨ ਨੂੰ ਖਾਸ ਤਰੱਕੀ ਦੇਈਏ ਮੋਹਰੇ ਲੱਗ ਬਪਾਰ ਦੀ ਕਾਰ ਅੰਦਰ ।
ਸਿੰਘਾਪੁਰ ਇਸ ਵਿਸ਼ੇ ਨੂੰ ਜ਼ਾਹਰ ਕੀਤਾ ਇੱਕ ਲੰਬੇ ਚੌੜੇ ਇਸ਼ਤਿਹਾਰ ਅੰਦਰ ।
ਹਾਂਗਕਾਂਗ ਫਿਰ ਆ ਕਰਤਾਰ ਸਿੰਘਾ ਦਿੱਤਾ ਲੈਕਚਰ ਏਸ ਵਿਸਥਾਰ ਅੰਦਰ ।

### ਕੋਮਾ ਗਾਟਾ ਮਾਰੂ ਜਹਾਜ਼

ਉੱਨੀਂ ਸੌ ਇਕੱਤ੍ਰੇ ਮਾਹ ਚੇਤਰ ਵੱਡਾ ਇਕ ਜਹਾਜ਼ ਕਰਾਇ ਲਿਆ ।
ਦੇਣਾ ਬਾਈ ਹਜ਼ਾਰ ਮਾਹਵਾਰ ਸੰਦਾ ਓਹ ਦੇ ਮਾਲਕ ਨਾਲ ਠਹਿਰਾਇ ਲਿਆ ।
ਹਾਂਗਕਾਂਗ ਦੇ ਖਾਸ ਗਵਰਨਰ ਤੋਂ ਰਾਹਦਾਰੀ ਪਰਵਾਨਾ ਭੀ ਪਾਇ ਲਿਆ ।
ਲੱਦ ਲਿਆ ਸਾਮਾਨ ਸਵਾਰੀਆਂ ਭੀ ਨਾਮ ਨਾਨਕ ਸਟੀਮਰ ਰਖਾਇ ਲਿਆ ।
ਖ਼ਾਲਸਈ ਨਸ਼ਾਨ ਚੜ੍ਹਾ ਕਰਕੇ ਦਿਨ ਟੋਰਨੇ ਵਾਲਾ ਠਹਿਰਾਇ ਲਿਆ ।
ਝੱਟ ਫਿਰ ਗਈ ਕਾਲ ਹੋਰ ਪੁੱਠੀ ਚੱਲਨ ਲੱਗਾ ਜਹਾਜ਼ ਅਟਕਾਇ ਲਿਆ ।
ਨਾਲ ਹਾਕਮਾਂ ਝਗੜਯਾ ਬਹੁਤ ਬਾਬਾ ਜੱਫਾ ਕਿਉਂ ਜਹਾਜ਼ ਨੂੰ ਪਾਇ ਲਿਆ ।
ਜਦ ਹੋਰ ਜਹਾਜ਼ ਪਏ ਚੱਲਦੇ ਨੇ ਸਾਡੇ ਨਾਲ ਅੱਢਾ ਕਾਹਨੂੰ ਲਾਇ ਲਿਆ ।
ਦਿੱਤੀ ਆਗਯਾ ਝਗੜਯਾ ਝਾਂਜਿਆਂ ਥੀਂ ਅੰਦਰ ਹੋਰ ਭੀ ਭੇਦ ਰਖਾਇ ਲਿਆ ।
ਬੰਦਰਗਾਹ ਕਿਸੇ ਲੱਗਨ ਦੇਵਨਾ ਨਹੀਂ ਦਿਲ ਵਿਚ ਇਹ ਮਤਾ ਮਤਾਇ ਲਿਆ ।
ਬਾਬਾ ਲੈ ਜਹਾਜ਼ ਨੂੰ ਟੁਰ ਪਿਆ ਵੱਡਾ ਹੋਸਲਾ ਇਹ ਦਿਖਾਇ ਲਿਆ ।
ਸਿੱਖ ਵਿੱਚ ਪਰਦੇਸ ਕਰਤਾਰ ਸਿੰਘਾ ਗੁਰੂ ਆਸਰੇ ਪੈਰ ਉਠਾਇ ਲਿਆ ।

## ਸ੍ਰੀ ਗੁਰੂ ਨਾਨਕ ਸਟੀਮਰ ਦਾ ਹਸ਼ਰ

ਨੇੜੇ ਗਿਆ ਜਹਾਜ਼ ਵਿਕਟੋਰੀਆ ਦੇ ਅੱਗੋਂ ਹਾਕਮਾ ਦਾ ਹੁਕਮ ਆਯਾ ਜੀ ।
ਏਥੇ ਉਤਰਨੇ ਦੀ ਤਹਾਨੂੰ ਆਗਯਾ ਨਹੀਂ ਬੰਦਰਗਾਹ ਤੋਂ ਦੂਰ ਠਰ੍ਹਾਯਾ ਜੀ ।
ਡਾਢੇ ਹੋਇ ਲਾਚਾਰ ਸੁਣ ਖਬਰ ਸਾਰੀ ਮਜ਼ਬੂਰ ਹੋ ਅਗ੍ਹਾਂ ਚਲਾਯਾ ਜੀ ।
ਵੈਨਕੋਵਰ ਦੇ ਨੇੜੇ ਜਦੋਂ ਪੁੱਜਾ ਹੁਕਮ ਉਹਨਾਂ ਭੀ ਏਹੋ ਫਰਮਾਯਾ ਜੀ ।
ਆਏ ਜਿੱਧਰੋਂ ਓਧਰੇ ਚਲੇ ਜਾਵੋ ਹੈ ਕਨੇਡਾ ਸਰਕਾਰ ਸੁਨਾਯਾ ਜੀ ।
ਏਥੇ ਉਤਰਨੇ ਦੀ ਤੁਹਾਨੂੰ ਆਗਯਾ ਨਹੀਂ ਸਾਗਰ ਵਿੱਚ ਹੀ ਦੂਰ ਅਟਕਾਯਾ ਜੀ ।
ਨ ਸੀ ਅੱਗੇ ਜੋਗੇ ਨ ਸੀ ਪਿੱਛੇ ਜੋਗੇ ਹਰ ਇਕ ਦਾ ਦਿਲ ਘਬਰਾਯਾ ਜੀ ।
ਕੀਹ ਹੈ ਸਲੂਕ ਸਰਕਾਰ ਕੀਤਾ ਅਸਾਂ ਓਸ ਦਾ ਕੀਹ ਗਵਾਯਾ ਜੀ ।
ਕੋਲਾ ਰਸਦ ਪਾਣੀ ਮੁੱਕ ਚੁੱਕਾ ਸਾਰਾ ਦੁੱਖ ਵਿੱਚ ਪਰਦੇਸ ਉਠਾਯਾ ਜੀ ।
ਅੰਤ ਬਹੁਤ ਝਗੜਾ ਓਥੇ ਪਿਆ ਕਰਨਾ ਹੱਥ ਕੁਝ ਨ ਕਿਸੇ ਫੜਾਯਾ ਜੀ ।
ਕੋ੍ਲਾ ਰਸਦ ਸਾਮਾਨ ਕੁਝ ਲੈਣ ਦਿੱਤਾ ਬਦੋਬਦੀ ਪਿਛਾਂਹ ਮੁੜਾਯਾ ਜੀ ।
ਜਿੱਥੇ ਆਉਂਦਾ ਠਹਿਰਨਾ ਮਿਲੇ ਨਾਹੀਂ ਹਰ ਬੰਦਰਗਾਹੋਂ ਧਕਾਯਾ ਜੀ ।
ਉਰੇ ਪਰੇ ਖਰਾਬ ਹੋ ਹਾ ਕਰਕੇ ਨਦੀ ਹੁਗਲੀ ਦੇ ਕੰਢੇ ਲਾਯਾ ਜੀ ।
ਫੌਜ ਭੇਜ ਓਥੇ ਝੱਟ ਰੋਕ ਲਿਆ ਸਾਮਾਨ ਨੂੰ ਜ਼ਬਤ ਕਰਾਯਾ ਜੀ ।
ਘੇਰ ਲਈਆਂ ਸਵਾਰੀਆਂ ਸਾਰੀਆਂ ਹੀ ਝਟਾਪਟ ਅਧਮੂਲ ਮਚਾਯਾ ਜੀ ।
ਸਿੰਘ ਪਾਠ ਕਰਦੇ ਰਹਿਰਾਸ ਦਾ ਸਨ ਮੀਂਹ ਗੋਲੀਆਂ ਦਾ ਬਰਸਾਯਾ ਜੀ ।
ਕੁਝ ਕੈਦ ਹੋਏ ਕੁਝ ਗਏ ਮਾਰੇ ਹਾਦਸਾ ਅਜਬ ਦਿਖਾਯਾ ਜੀ ।
ਬਾਬਾ ਵਿੱਚ ਰੌਲੇ ਲਾਂਭੇ ਹੋ ਗਿਆ ਸਭ ਮਾਲ ਅਸਬਾਬ ਖੁਹਾਯਾ ਜੀ ।
ਮਾਲ ਲੱਖਾਂ ਦਾ ਬਰਬਾਦ ਗਿਆ ਰੌਲਾ ਦੇਸ ਦੇ ਵਿੱਚ ਮਚਾਯਾ ਜੀ ।
ਇਹ ਜਹਾਜ਼ ਭਰਯਾ ਹੈ ਸੀ *ਬਾਗੀਆਂ ਦਾ ਹੈ ਸੀ ਗਦਰ ਮਚਾਵਨਾ ਚਾਹਯਾ ਜੀ ।
ਦੁਾਬੇ ਮਾਲਵੇ ਵਿਚ ਅਧਮੂਲ ਆਂਦਾ ਨੁਕਸਾਨ ਬੇਅੰਤ ਪੁਚਾਯਾ ਜੀ ।
ਇਹ ਲੰਮਾ ਕਿੱਸਾ ਕਰਤਾਰ ਸਿੰਘਾ ਏਥੇ ਥੋੜ੍ਹੇ ਦੇ ਵਿੱਚ ਮੁਕਾਯਾ ਜੀ ।

---

*ਸਰਕਾਰੀ ਇਤਲਾਹ ਜ਼ਾਹਰ ਕਰਦੀ ਹੈ ਕਿ ਬਾਬਾ ਗੁਰਦਿੱਤ ਸਿੰਘ ਨੇ ਤੇ ਓਸ ਦੇ ਸਾਥੀਆ ਨੇ ਜਾਣ ਬੁੱਝਕੇ ਕਾਨੂੰਨ ਤੋੜਨ ਵਾਸਤੇ ਏਸ ਜਹਾਜ਼ ਨੂੰ ਕੈਨੇਡਾ ਵੱਲ ਖੜਿਆ ਸੀ । ਜਦ ਕਿ ਓਥੇ ਤਾਰਕਾਨਿ ਵਤਨਾਂ ਨੂੰ ਵੜਨ ਦੀ ਆਗਯਾ ਨਹੀਂ ਸੀ । ਕੌਮਾ ਗਾਟਾ ਮਾਰੂ ਜਹਾਜ਼ ਵਿੱਚ ਜਿੰਨੇ ਅਸਵਾਰ ਸਨ ਓਹ ਗਦਰ ਪਾਰਟੀ ਦੇ ਮੈਂਬਰ ਸਨ ਤੇ ਓਹ ਹਿੰਦੁਸਤਾਨ ਵਿੱਚ ਗਦਰ ਫੈਲਾਉਨ ਵਾਸਤੇ ਆਏ ਸਨ ।⇨

# ਸਮਾਧ ਭਾਈ ਫੂਲਾ ਸਿੰਘ ਜੀ

ਫੂਲਾ ਸਿੰਘ ਹਠੀ ਜਪੀ ਤਪੀ ਭਾਰਾ ਜਰਨੈਲ ਸੀ ਫੌਜ ਅਕਾਲੀਆਂ ਦਾ ।
ਦਰਸ਼ਨੀਕ ਤੇ ਭਗਤੀ ਪ੍ਰੇਮ ਵਾਲਾ ਦਲਨ ਵਾਲਾ ਸੀ ਸਿਰ ਕੁਚਾਲੀਆਂ ਦਾ ।
ਹਰੀ ਸਿੰਘ ਵਾਂਗੂੰ ਫੌਜ ਖਾਲਸੇ ਵਿੱਚ ਜੋਧਾ ਗੇਣਵਾਂ ਚਾਲਾਂ ਨਿਰਾਲੀਆਂ ਦਾ ।
ਕਦਰ ਬੜਾ ਲਾਹੌਰ ਦਰਬਾਰ ਅੰਦਰ ਕਲਪ ਬ੍ਰਿਛ ਹੈਗਾ ਸੀ ਸਵਾਲੀਆਂ ਦਾ ।
ਨਿਰਭੈ ਤੇ ਬੇ ਪਰਵਾਹ ਭਾਰਾ ਅਤੇ ਮੁੱਖ ਸੀ ਨੇਕ ਅਮਾਲੀਆਂ ਦਾ ।
ਮਹਾਰਾਜ ਹਮੇਸ਼ ਕਰਤਾਰ ਸਿੰਘਾ ਕਦਰ ਬੜਾ ਕਰਦੇ ਘਾਲਾਂ ਘਾਲੀਆਂ ਦਾ ।

### ਅਕਾਲੀ ਫੂਲਾ ਸਿੰਘ ਜੀ ਦੀ ਸਮਾਧ

ਜੰਗ ਪੱਬੀ ਨੁਸ਼ਹਿਰੇ ਦਾ ਬੜਾ ਭਾਰਾ ਲੜੇ ਸਿੰਘਾਂ ਦੇ ਨਾਲ ਪਠਾਨ ਓਥੇ ।
ਤੇਰ੍ਹਾਂ ਚੇਤਰ ਅਠਾਰ੍ਹਾਂ ਸੌ ਕਾਸੀਏ ਨੂੰ ਲੱਥੇ ਵਿੱਚ ਮੈਦਾਨ ਦੇ ਘਾਨ ਓਥੇ ।
ਕੰਢੇ ਲੰਡੇ ਦਰਯਾ ਦੇ ਖਾਸ ਕਰਕੇ ਹੋਏ ਸੂਰਮੇ ਲਹੂ ਲੁਹਾਨ ਓਥੇ ।
ਇਹ ਸੂਰਮਾ ਮਾਰਦਾ ਗਾਜ਼ੀਆਂ ਨੂੰ ਗਿਆ ਵੱਧਦਾ ਵਿੱਚ ਮੈਦਾਨ ਓਥੇ ।
ਹੋਯਾ ਵਕਤ ਦੁਪਹਿਰ ਸ਼ਹੀਦ ਸਮਝੋ ਧਰਮ ਯੁੱਧ ਕਰਦਾ ਦੇ ਪਰਾਨ ਓਥੇ ।
ਜੰਗ ਜਿੱਤ ਮਾਹਰਾਜੇ ਰਣਜੀਤ ਸਿੰਘ ਨੇ ਕੀਤਾ ਬਾਬੇ ਦਾ ਕਾਇਮ ਨਸ਼ਾਨ ਓਥੇ ।

---

⇦ ਸਰਕਾਰ ਨੇ ਓਹਨਾਂ ਨੂੰ ਬਜਬਜ ਦੇ ਸਟੇਸ਼ਨ ਤੇ ਉਤਾਰ ਕੇ ਇਕ ਸਪੈਸ਼ਲ ਟਰੇਨ, ਤਿਆਰ ਕੀਤੀ ਸੀ ਜੋ ਉਹਨਾਂ ਸਾਰਿਆਂ ਨੂੰ ਦੇਸ ਵਿਚ ਪੁਚਾ ਦੇਵੇ, ਪਰ ਓਹਨਾਂ ਟਰੇਨ ਤੇ ਚੜ੍ਹਨ ਤੋਂ ਇਨਕਾਰ ਕੀਤਾ ਤੇ ਫਸਾਦ ਮਚਾਯਾ, ਜਿਸ ਵਿੱਚ ਦੋਹਾਂ ਪਾਸਿਆਂ ਦਾ ਨੁਕਸਾਨ ਹੋਯਾ ।

ਪਰ ਬਾਬੇ ਜੀ ਦੇ ਬਿਆਨ ਏਸ ਰਪੋਟ ਦੇ ਸਾਰੇ ਉਲਟ ਹਨ ਤੇ ਓਹ ਦਸਦੇ ਹਨ ਕਿ ਸਰਕਾਰ ਨੇ ਜਾਣ ਬੁੱਜ ਕੇ ਸਾਨੂੰ ਨੁਕਸਾਨ ਪੁਚਾਣ ਵਾਸਤੇ ਇਹ ਕਾਰਵਾਈ ਕੀਤੀ ਤੇ ਬਜਬਜ ਤੇ ਕਲਕੱਤੇ ਦੇ ਕਮਿਸ਼ਨਰ ਪਾਸ ਅਰਜ਼ ਕਰਨ ਜਾਂਦਯਾਂ ਨੂੰ ਟਪਲੇ ਨਾਲ ਮੋੜ ਕੇ ਸਾਡੇ ਉੱਤੇ ਰਹਿਰਾਸ ਪੜ੍ਹਦਿਆਂ ਗੋਲੀ ਚਲਾਈ ਤੇ ਜਹਾਜ਼ ਦਾ ਸਾਰਾ ਸਾਮਾਨ ਸਰਕਾਰ ਨੇ ਲੁੱਟ ਲਿਆ । ਆਦਿਕ

ਧਿਰਾਂ ਦੋਵੇਂ ਹੀ ਆਪਣੇ ਬਿਆਨਾਂ ਵਿੱਚ ਸੱਚੀਆਂ ਹਨ, ਅਸੀਂ ਕਿਸੇ ਨੂੰ ਦੋਸ਼ੀ ਨਾ ਠਹ੍ਰਾਂਦੇ ਹੋਏ ਅਗ੍ਹਾਂ ਲੰਘਦੇ ਹਾਂ, ਜੋ ਕੁਝ ਹੋਯਾ ਦੁਨੀਆਂ ਅੱਗੇ ਆਪੇ ਜ਼ਾਹਰ ਹੋ ਰਿਹਾ ਹੈ ।

ਜ਼ਿਮੀਂ ਕਈ ਹਜ਼ਾਰ ਘੁਮਾਂ ਲਈ ਛੱਡੇ ਸਿੰਘ ਜੋ ਸੇਵਾ ਨਿਭਾਨ ਓਥੇ ।
ਫੂਲਾ ਸਿੰਘ ਦੀ ਯਾਦ ਕਰਤਾਰ ਸਿੰਘਾ ਹੈ ਸਮਾਧ ਬਣੀ ਚੰਗਾ ਸ਼ਾਨ ਓਥੇ ।

### ਸੇਵਾਦਾਰ

ਸੇਵਾਦਾਰ ਚੰਗੇ ਚੰਗੇ ਰਹੇ ਓਥੇ ਕਾਰ ਵਿੱਚ ਉਜਾੜ ਨਿਭਾਂਦੇ ਰਹੇ ।
ਜ਼ਿਮੀਂ ਨਾਮ ਸਮਾਧ ਦੇ ਪਈ ਬਹੁਤੀ ਆਪ ਖਾਂਦੇਤੇ ਲੰਗਰ ਚਲਾਂਦੇ ਰਹੇ ।
ਰੌਣਕ ਸੰਗਤਾਂ ਦੀ ਓਥੇ ਬਹੁਤ ਥੋੜ੍ਹੀ ਜਿਵੇਂ ਲੰਘਦਾ ਝੱਟ ਲੰਘਾਂਦੇ ਰਹੇ ।
ਜਗ੍ਹਾ ਭਜਨ ਦੀ ਬੜੀ ਇਕਾਂਤ ਸੋਹਣੀ ਡੇਰੇ ਕਈ ਨਿਹੰਸ ਜਾ ਲਾਂਦੇ ਰਹੇ ।
ਜੋ ਆਉਂਦਾ ਖਾ ਪੀ ਛੱਡਦੇ ਜੀ ਅੱਗੋਂ ਕੁਝ ਭੀ ਨਾਹਿੰ ਬਨਾਂਦੇ ਰਹੇ ।
ਥਾਂ ਵੱਸਦਾ ਰਿਹਾ ਕਰਤਾਰ ਸਿੰਘਾ ਫੌਜੀ ਲੋਕ ਜਾ ਸੇਵਾ ਕਮਾਂਦੇ ਰਹੇ ।

### ਤਥਾ

ਥੋੜ੍ਹੇ ਚਿਰ ਤੋਂ ਮਾਲਵਿਓਂ ਉੱਠ ਕਰਕੇ ਇਕ ਟੱਬਰ ਓਸ ਥਾਂ ਜਾ ਬੈਠਾ ।
ਬਣ ਗਿਆ *ਮਹੰਤ ਓਹ ਜਾ ਮਾਲਕ ਜੱਦੀ ਮਾਲਕੀ ਓਹ ਬਣਾ ਬੈਠਾ ।
ਲੱਗਾ ਓਸ ਜ਼ਮੀਨ ਨੂੰ ਪਾਉਣ ਗਹਿਣੇ ਇੱਕੋ ਵਾਰ ਹੀ ਤੰਗੁਲੀ ਡਾਹ ਬੈਠਾ ।
ਕਈ ਸੌ ਵਿਘਾ ਜ਼ਿਮੀਂ ਬੈ ਕੀਤੀ ਵਿੱਚ ਵਿਸ਼ਿਆਂ ਲੱਤ ਅੜਾ ਬੈਠਾ ।
ਕੀਹ ਰੌਣਕ ਓਸ ਵਧਾਵਨੀ ਸੀ ਸਗੋਂ ਖਾਣ ਨੂੰ ਮੂੰਹ ਫੈਲਾ ਬੈਠਾ ।
ਹੋ ਕੇ ਬਹੁਤ ਬੇਫਿਕਰ ਕਰਤਾਰ ਸਿੰਘਾ ਫਰਜ਼ ਆਪਣੇ ਸਾਰੇ ਭੁਲਾ ਬੈਠਾ ।

### ਸਿੰਘਾਂ ਨੇ ਸਮਾਧ ਵੱਲ ਧਿਆਨ ਦੇਣਾ

ਗੱਲ ਨਿਕਲਦੀ ਨਿਕਲਦੀ ਨਿਕਲ ਗਈ ਹੈ ਮਹੰਤ ਜ਼ਮੀਨ ਉਡਾਇ ਰਿਹਾ ।
ਯਾਦਗਾਰ ਬਾਬੇ ਫੂਲਾ ਸਿੰਘ ਤਾਈਂ ਵਿੱਚੇ ਵਿਚ ਨੁਕਸਾਨ ਪੁਚਾਇ ਰਿਹਾ ।
ਸਿੰਘ ਸਭਾ ਪਸ਼ੌਰ ਨੂੰ ਖਬਰ ਹੋਈ ਜੋ ਕੁਕਰਮ ਓਹ ਭੈੜਾ ਕਮਾਇ ਰਿਹਾ ।
ਬੀੜਾ ਚੁੱਕਯਾ ਉਨ੍ਹਾਂ ਕਰਤਾਰ ਸਿੰਘਾ ਦਿਲਾਂ ਵਿੱਚ ਸੀ ਜੋਸ਼ ਸਮਾਇ ਰਿਹਾ ।

---

*ਹਰਨਾਮ ਸਿੰਘ

### ਤਥਾ

ਰਾਜਾ ਸਿੰਘ ਸਰਦਾਰ ਵਕੀਲ ਹੈ ਜੋ ਬਾਘ ਸਿੰਘ ਗਯਾਨੀ ਰੌਲਾ ਪਾਇ ਦਿੱਤਾ ।
ਕੁਝ ਫੌਜੀ ਸਰਦਾਰ ਭੀ ਨਾਲ ਰਲੇ ਓਹ ਮੁਕੱਦਮਾਂ ਤੁਰਤ ਚਲਾਇ ਦਿੱਤਾ ।
ਸੰਨ ਉੱਨੀ ਸੌ ਪੰਦਰਾਂ ਸ਼ੁਰੂ ਹੈ ਸੀ ਜ਼ੋਰ ਨਾਲ ਸਵਾਲ ਉਠਾਇ ਦਿੱਤਾ ।
ਜ਼ਿਮੀਂ ਨਾਮ ਸਮਾਧ ਹੈ ਮੁੱਢ ਤੋਂ ਜੀ ਇਹ ਅਫਸਰਾਂ ਤਈਂ ਜਤਾਇ ਦਿੱਤਾ ।
ਕੋਈ ਹੱਕ ਮਹੰਤ ਦਾ ਮੂਲ ਨਾਹੀਂ ਗਹਿਣੇ ਜ਼ਿਮੀਂ ਕਿਉਂ ਏਸ ਪਾਇ ਦਿੱਤਾ ।
ਬਹੁਤ ਚਿਰ ਮੁਕੱਦਮਾਂ ਚੱਲਯਾ ਇਹ ਹੈ ਸੀ ਅਫਸਰਾਂ ਭੀ ਲਮਕਾਇ ਦਿੱਤਾ ।
ਸਿੰਘਾਂ ਜਿੱਤ ਮੁਕੱਦਮਾਂ ਲਿਆ ਆਖਰ ਧੱਕ ਬਾਹਰ ਮਹੰਤ ਕਢਾਇ ਦਿੱਤਾ ।
ਕਬਜ਼ਾ ਪੰਥ ਦਾ ਹੁਣ ਕਰਤਾਰ ਸਿੰਘਾ ਯਾਦਗਾਰ ਦੇ ਲਈ ਲਖਾਇ ਦਿੱਤਾ ।

## ਕ੍ਰਿਪਾਨ

ਇਹ ਰਾਜ ਸੀ ਕੌਮ ਦਾ ਅੰਗ ਪਹਿਲਾ ਸ਼ਕਤੀ ਨਾਮ ਕਰਕੇ ਹੈ ਸੁਨਾਈ ਏਹੋ ।
ਆਦਿ ਵਿਚ ਦਿਉ ਤੇ ਰਿਖੀ ਮੁਨੀਆਂ ਨੂੰ ਜੋਤ ਰੂਪ ਅਕਾਲ ਦਿਖਾਈ ਏਹੋ ।
ਖੰਡਾ ਸਾਜ ਕੇ ਪ੍ਰਿਥਮੇ ਜਗਤ ਰਚਯਾ ਦਸਮੇਂ ਪਾਤਸ਼ਾਹ ਰਮਜ਼ ਜਤਾਈ ਏਹੋ ।
ਮਹਾਂਬਲੀ ਸਤਿਗੁਰੂ ਗੋਬਿੰਦ ਸਿਘ ਜੀ ਆਖ ਸ੍ਰੀ ਭਗਉਤੀ ਮਨਾਈ ਏਹੋ ।
ਪੂਜਾ ਏਸੇ ਦੀ ਕੀਤੀ ਹੈ ਪੀਰ ਕਹਿਕੇ ਰੁੱਦਰ ਮੰਜਨੀ ਕਾਲਕਾ ਗਾਈ ਏਹੋ ।
ਸਰਗੁਨ ਸਰੂਪ ਅਕਾਲ ਦਾ ਕਹਿਆ ਪਹਿਨੀ ਤੇ ਸਿਖਾਂ ਪਹਿਰਾਈ ਏਹੋ ।
ਚਹੁੰ ਜੁੱਗਾਂ ਅੰਦਰ ਹੋਇ ਛੱਤ੍ਰੀ ਜੋ ਦੇਵੀ ਸ਼ਕਤੀ ਆਖ ਪੁਜਾਈ ਏਹੋ ।
ਏਸੇ ਵਾਸਤੇ ਦਸਵੇਂ ਪਾਤਸ਼ਾਹ ਨੇ ਅਦਬ ਯੋਗ ਵਿੱਚ ਪੰਥ ਠਹਿਰਾਈ ਏਹੋ ।
ਇਹਦੀ ਧਾਰ ਤਲੇ ਪੰਥ ਕਰ ਪੈਦਾ ਰਾਖੀ ਪੰਥ ਦੀ ਸਦਾ ਜਤਾਈ ਏਹੋ ।
ਦੇਗ ਤੇਗ ਦੀ ਫਤੇ ਕਰਤਾਰ ਸਿੰਘਾ ਪੂਜੀ ਦਸਵੇਂ ਗੁਰੂ ਮਹਾਂਮਾਈ ਏਹੋ ।

### ਤਥਾ

ਏਸ ਦੇਵੀ ਨੂੰ ਜਿਨ੍ਹਾਂ ਨੇ ਪੂਜਿਆ ਏ ਮੂੰਹੋਂ ਮੰਗਯਾ ਫਲ ਦਵਾਯਾ ਇਸਨੇ ।
ਅੰਗ ਸੰਗ ਰਹੀ ਜਿਸ ਕੌਮ ਦੇ ਇਹ ਉਹਨੂੰ ਸਿਖਰ ਦੇ ਉਤੇ ਚੜ੍ਹਾਯਾ ਇਸਨੇ ।
ਜਿਨ੍ਹਾਂ ਰੱਖਯਾ ਅਦਬ ਦੇ ਨਾਲ ਇਹਨੂੰ ਓਨ੍ਹਾਂ ਤਈਂ ਅਵਤਾਰ ਬਨਾਯਾ ਇਸਨੇ ।

ਏਸ ਦੇਵੀ ਦੀ ਜਿਨ੍ਹਾਂ ਨੇ ਓਟ ਰੱਖੀ ਛਤਰ ਉਨ੍ਹਾਂ ਦੇ ਸੀਸ ਝੁਲਾਯਾ ਇਸਨੇ ।
ਰਹੀ ਜਿਨ੍ਹਾਂ ਦੇ ਦਾਹਿਨੇ ਹੱਥ ਸਦਾ ਜੱਗ ਉਨ੍ਹਾਂ ਦੀ ਪੈਰੀਂ ਨਿਵਾਯਾ ਇਸਨੇ ।
ਜਿਸ ਕੌਮ ਨੇ ਪੂਜਿਆ ਏਸ ਨੂੰ ਨ ਖੁਰਾ ਖੋਜ ਹੀ ਓਹਦਾ ਮਿਟਾਯਾ ਇਸਨੇ
ਜਿਨੂੰ ਵਰ ਦਿੱਤਾ ਓਹਨੂੰ ਤਾਰ ਦਿੱਤਾ ਰੁੜ੍ਹੇ ਜਿਨ੍ਹਾਂ ਸਰਾਪ ਦਵਾਯਾ ਇਸਨੇ ।
ਪੰਥ ਖ਼ਾਲਸੇ ਤਈਂ ਕਰਤਾਰ ਸਿੰਘਾ ਖਾਸ ਕਰਕੇ ਹੈ ਗੋਦੀ ਪਾਯਾ ਇਸਨੇ ।

## ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ

ਦਸਵੇਂ ਪਾਤਸ਼ਾਹ ਨੇ ਹੁਕਮ ਦਿੱਤਾ ਕਰੜਾ ਮੇਰਾ ਸਿੱਖ ਜੋ ਤੇਗ ਭੁਲਾਇ ਨਾਹੀਂ ।
*ਗੁਰਬਿਲਾਸ ਦਾ ਦੇਖੋ ਅਧਯਾਇ ਤੇਈ ਵਿੱਚ ਓਸ ਦੇ ਮੂਲ ਲੁਕਾਇ ਨਾਹੀਂ ।
ਕੇਸ ਤੇਗ ਬਿਨਾਂ ਨਰ ਭੇਡ ਜਾਨੋਂ ਪੁਰਖਾਂ ਵਿੱਚ ਓਹ ਪੁਰਖ ਸਦਾਇ ਨਾਹੀਂ ।
ਜਿੱਥੇ ਚਾਹੇ ਕੰਨੋਂ ਫੜ ਖੜੇ ਕੋਈ ਕੰਨ ਭੇਡ ਦੇ ਵਾਂਗ ਹਿਲਾਇ ਨਾਹੀਂ ।
ਕੇਸ ਤੇਗ ਬਿਨਾਂ ਮੈਂ ਨ ਸਿੱਖ ਸਮਝਾਂ ਮੈਨੂੰ ਆਣ ਓਹ ਮੂੰਹ ਦਿਖਾਇ ਨਾਹੀਂ ।
ਮੈਂ ਪੰਥ ਰਚਿਆ ਬਲੀ ਸੂਰਮਾਂ ਇਹ ਲੱਖਾਂ ਵਿੱਚ ਜੋ ਇਕ ਛਿਪਾਇ ਨਾਹੀਂ ।
ਕੇਸ ਸਿਰ ਕ੍ਰਿਪਾਨ ਸਜਾਈ ਹੋਵੇ ਰੂਪ ਸ਼ੇਰ ਨੂੰ ਕੋਈ ਦਬਾਇ ਨਾਹੀਂ ।
ਸ੍ਰੀ ਤੇਗ ਦੇ ਬਿਨਾਂ ਕਰਤਾਰ ਸਿੰਘਾ ਸਿੰਘ ਤਯਾਰ ਹੋ ਕੇ ਬਾਹਰ ਜਾਇ ਨਾਹੀਂ ।

## ਵਾਕ ਕਵੀ

ਸਿੰਘ ਪੰਥ ਰਚਿਆ ਦਸਵੇਂ ਪਾਤਸ਼ਾਹ ਨੇ ਸੋਹਣਾ ਛੈਲ ਛਬੀਲਾ ਜਵਾਨ ਦੇਖੋ ।
ਸਿਰ ਕੇਸ ਤੇ ਸਜੀ ਦਸਤਾਰ ਦੋਹਰੀ ਕੱਛੇ ਗੋਡਿਆਂ ਤੋਂ ਉਚੇ ਪਾਨ ਦੇਖੋ ।
ਸਿੱਧੇ ਦਾੜ੍ਹੇ ਮੁਛਹਿਰਯਾਂ ਵੱਟ ਚਾੜ੍ਹੇ ਸਜੀ ਗਾਤਰੇ ਸਦਾ ਕ੍ਰਿਪਾਨ ਦੇਖੋ ।
ਸਦਾ ਤਯਾਰ ਬਰਤਯਾਰ ਹਰ ਕੰਮ ਅੰਦਰ ਅੰਗ ਸੰਗ ਸ਼ਸਤਰ ਸੋ ਰਖਾਨ ਦੇਖੋ ।

---

*ਪੁਨੰ ਸੰਗ ਸਾਰੇ ਪ੍ਰਭੂ ਜੀ ਸੁਨਾਈ । ਬਿਨਾਂ ਕੇਸ ਤੇਗੰ ਰਹੋ ਨਾਹਿ ਭਾਈ । ਬਿਨਾਂ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ । ਗਹੈ ਕਾਨ ਤਾਂਕੋ ਕਿਤੈ ਲੈ ਸਿਧਾਨੋ । ਇਹੋ ਮੋਰ ਆਗਯਾ ਸੁਣੋ ਲੈ ਪਿਆਰੇ । ਬਿਨਾਂ ਕੇਸ ਤੇਗੰ ਦਿਵੋ ਨ ਦਿਦਾਰੇ । ਇਹੈ ਮੋਰ ਬੈਨੰ ਮਨੈ ਗਾ ਜੋ ਸੋਈ । ਤਿਸੈ ਇੱਛ ਪੂਰੰ ਸਕੈ ਜਾਨ ਕੋਈ ।

ਗੁਰ ਬਿਲਾਸ ਪਾਤਸ਼ਾਹੀ ੧੦ ਅਧਯਾਇ ੨੩

ਜੰਗੀ ਕਿਰਤੀ ਪੰਡਿਤ ਸੰਤ ਦਾਨੀ ਸ਼ਸਤ੍ਰ ਧਾਰੀ ਯੋਧੇ ਬਲਵਾਨ ਦੇਖੋ ।
ਜਪੀ ਤਪੀ ਹਠੀ ਕਰਤਾਰ ਸਿੰਘਾ ਪੰਥ ਖ਼ਾਲਸੇ ਦੀ ਵੱਡੀ ਸ਼ਾਨ ਦੇਖੋ ।

### ਕ੍ਰਿਪਾਨ ਬੀਜ ਮਾਤ੍ਰ ਰਹਿ ਗਈ

ਲਿਆ ਰਾਜ ਪੰਜਾਬ ਅੰਗ੍ਰੇਜ਼ ਨੇ ਜਾਂ ਟੁੱਟ ਗਿਆ ਲਾਹੌਰ ਦਰਬਾਰ ਭਾਈ ।
ਪੰਥ ਖ਼ਾਲਸਾ ਰਈਯੱਤ ਹੋਇ ਗਿਆ ਭਾਣਾ ਵਰਤਿਆ ਆਣ ਕਰਤਾਰ ਭਾਈ ।
ਜ਼ੋਰ ਪਾਇ ਅੰਗ੍ਰੇਜ਼ ਨੇ ਸਿੰਘਾ ਪਾਸੋਂ ਖੋਹ ਲਏ ਸਾਰੇ ਹਥਿਆਰ ਭਾਈ ।
ਖੋਹ ਲਈਆਂ ਕ੍ਰਿਪਾਨਾਂ ਭੀ ਖਾਲਸੇ ਤੋਂ ਕੀਤੀ ਰਹਿਤ ਦੀ ਮੂਲ ਨ ਸਾਰ ਭਾਈ ।
ਕੀਤਾ ਜਾਰੀ ਕਾਨੂਨ ਹਥਿਆਰਾਂ ਉੱਤੇ ਇਸਲਾਹ ਐਕਟ ਜੋ ਵਿਚਾਰ ਭਾਈ ।
ਜੇਹੜਾ ਰੱਖੇ ਹਥਿਆਰ ਸੋ ਹੋਇ ਮੁਜਰਮ ਜਾਰੀ ਹੁਕਮ ਕੀਤੇ ਸਰਕਾਰ ਭਾਈ ।
ਸਿੰਘ ਰਹਿਤ ਵਾਲੇ ਹੋਏ ਤੰਗ ਬਹੁਤੇ ਪੇਸ਼ ਗਈ ਨ ਤੇ ਬੈਠੇ ਹਾਰ ਭਾਈ ।
ਕੇਸਾਂ ਵਿੱਚ ਕ੍ਰਿਪਾਨ ਰਹਿ ਗਈ ਛੋਟੀ ਕੱਕੇ ਪੰਜਵੇਂ ਦੀ ਯਾਦਗਾਰ ਭਾਈ ।
ਕਿਤੇ ਕਿਤੇ ਨਿਹੰਗਾਂ ਦੇ ਪਾਸ ਰਹੀਆਂ ਕੋਈ ਰੱਖਦਾ ਸਿੰਘ ਸਰਦਾਰ ਭਾਈ ।
ਇੰਚਾਂ ਵਿੱਚ ਆ ਗਈ ਕਰਤਾਰ ਸਿੰਘਾਂ ਰਹਿਤ ਖਾਲਸੇ ਦੀ ਤਲਵਾਰ ਭਾਈ ।

### ਕ੍ਰਿਪਾਨ ਦੀ ਨਵੇਂ ਸਿਰੇ ਜ਼ਿੰਦਗੀ

ਸਮਾਂ ਬੀਤਦਾ ਬੀਤਦਾ ਬੀਤ ਗਿਆ ਰੰਗ ਦਿਨਾਂ ਨੇ ਆਨ ਪਲਟਾਯਾ ਜੀ ।
ਜੱਥੇਦਾਰ ਭਸੌੜੀਏ ਤੇਜਾ ਸਿੰਘ ਨੇ ਪਹਿਲਾਂ ਏਸ ਤੇ ਧਯਾਨ ਲਗਾਯਾ ਜੀ ।
ਓਸ ਤੇਗ ਦਾ ਖੂਬ ਪ੍ਰਚਾਰ ਕੀਤਾ ਨਵੇਂ ਸਿਰਯੋਂ ਸਵਾਲ ਜਗਾਯਾ ਜੀ ।
ਚੀਫ਼ ਖ਼ਾਲਸਾ ਹੋਰ ਦੀਵਾਨ ਜੇਹੜਾ ਪਿੰਡੀਂ ਜਦੋਂ ਪ੍ਰਚਾਰ ਚਲਾਯਾ ਜੀ ।
ਅੰਮ੍ਰਤ ਛਕਨ ਲੱਗੇ ਲੋਕ ਵਿਚ ਪਿੰਡਾਂ ਪੰਜਵੇਂ ਕੱਕੇ ਦਾ ਸ੍ਵਾਲ ਉਠਾਯਾ ਜੀ ।
ਲੋਕ ਟੰਗਦੇ ਡੰਡੇ ਕੁਹਾੜੀਆਂ ਸਨ ਕ੍ਰਿਪਾਨ ਦੇ ਥਾਂ ਜਤਾਯਾ ਜੀ ।
ਹੌਲੀ ਹੌਲੀ ਲੱਗੀ ਸ਼ਰਮ ਆਉਣ ਆਪੇ ਏਹ ਕੀਹ ਪਾਖੰਡ ਬਨਾਯਾ ਜੀ ।
ਕਮਰ ਕੱਸੇ ਜਦ ਨਹੀਂ ਕ੍ਰਿਪਾਨ ਸਹੀ ਕੀਹ ਅੰਮ੍ਰਤ ਐਵੇਂ ਛਕਾਯਾ ਜੀ ।
ਛਿੜ ਪਿਆ ਸ੍ਵਾਲ ਇਹ ਬਹੁਤ ਥਾਈਂ ਸਮਾਚਾਰ ਨੇ ਭੀ ਰੌਲਾ ਪਾਯਾ ਜੀ ।
ਹੋਣੀ ਚਾਹੀਏ ਕ੍ਰਿਪਾਨ ਤੇ ਖੁੱਲ੍ਹ ਸਦਾ ਆਣ ਰਹਿਤ ਦਾ ਸ੍ਵਾਲ ਹਿਲਾਯਾ ਜੀ ।

ਤੇਜਾ ਸਿੰਘ ਭਸੌੜ ਦੀਵਾਨ ਅੰਦਰ ਗੁਰਮਤਾ ਇਹ ਪਾਸ ਕਰਾਯਾ ਜੀ ।
ਅੰਮ੍ਰਿਤ ਛਕੇ ਨ ਬਿਨਾ ਕ੍ਰਿਪਾਨ ਕੋਈ ਸਾਰੇ ਪੰਥ ਦੇ ਵਿੱਚ ਸੁਨਾਯਾ ਜੀ ।
ਓਸੇ ਤਰ੍ਹਾਂ ਹੀ ਮਾਝੇ ਦੀਵਾਨ ਨੇ ਭੀ ਏਸ ਗੱਲ ਨੂੰ ਅਗ੍ਹਾਂ ਵਧਾਯਾ ਜੀ ।
ਲੱਗੇ ਪਹਿਨਨੇ ਸਿੰਘ ਕਰਤਾਰ ਸਿੰਘਾ ਹੈ ਸੀ ਏਵੇਂ ਕਰਤਾਰ ਨੂੰ ਭਾਯਾ ਜੀ ।

## ਪੁਲਸ ਤੇ ਕ੍ਰਿਪਾਨ

ਦਿਨੋ ਦਿਨ ਇਹ ਪੰਥ ਵਿੱਚ ਗੱਲ ਛਿੜੀ ਬਹੁਤ ਸਿੰਘ ਕ੍ਰਿਪਾਨਾ ਸਜਾਨ ਲੱਗ ਪਏ ।
ਪੁਲਸ ਵਾਲੇ ਭੀ ਓਧਰੋਂ ਘੱਟ ਨ ਸੀ ਓਹ ਭੀ ਥਾਂ ਥਾਂ ਛੇੜਾਂ ਛਿੜਾਨ ਲੱਗ ਪਏ ।
ਰਾਹ ਜਾਂਦਿਆਂ ਅਤੇ ਅਸਟੇਸ਼ਨਾਂ ਤੇ ਫੜ ਫੜ ਕੁਪੱਤ ਹਿਲਾਨ ਲੱਗ ਪਏ ।
ਅੰਮ੍ਰਿਤਸਰ ਨਿਹੰਗ *ਨਿਹਾਲ ਸਿੰਘ ਨੂੰ ਮਾਰਕੁੱਟ ਕੇ ਕਲਾ ਵਧਾਨ ਲੱਗ ਪਏ ।
ਏਸੇ ਤਰ੍ਹਾਂ ਭਸੌੜ ਦੀਆਂ ਬੀਬੀਆ ਨੂੰ ਅੰਮ੍ਰਿਤਸਰ ਸਨ ਛੇੜ ਦੁਖਾਨ ਲੱਗ ਪਏ ।
ਛੋਟੇ ਹਾਕਮਾ ਦੂਰ ਅੰਦੇਸ਼ ਨ ਸੀ ਓਹ ਭੀ ਕੈਦਾਂ ਜੁਰਮਾਨੇ ਸੁਨਾਨ ਲੱਗ ਪਏ ।
ਬਹੁਤ ਥਾਈਂ ਮੁਕੱਦਮੇਂ ਆਨ ਹੋਏ ਵੱਡੇ ਅਫਸਰ ਪੁੱਛ ਪੁਛਾਨ ਲੱਗ ਪਏ ।
ਕਿਵੇਂ ਫੈਸਲਾਂ ਹੋਇ ਕਰਤਾਰ ਸਿੰਘਾ ਵਿੱਚ ਕੌਂਸਲਾਂ ਸ੍ਵਾਲ ਉਠਾਨ ਲੱਗ ਪਏ ।

## ਚੀਫ਼ ਖਾਲਸਾ ਦੀਵਾਨ ਤੇ ਗਵਰਮਿੰਟ

ਗੱਲ ਵਧਦੀ ਵੇਖ ਦੀਵਾਨ ਨੇ ਭੀ ਗਵਰਮਿੰਟ ਦੇ ਤਈਂ ਜਤਾਈਏ ਜੀ ।
ਇਹ ਕ੍ਰਿਪਾਨ ਹੈ ਸਿੱਖਾਂ ਦੀ ਰਹਿਤ ਅੰਦ੍ਰ ਇਹਦੇ ਉਤੋਂ ਕਾਨੂਨ ਹਟਾਈਏ ਜੀ ।
ਖੁੱਲ੍ਹ ਕੀਤੀ ਜਾਏ ਸਾਰੇ ਪੰਥ ਅੰਦਰ ਇਹਨੂੰ ਮੂਲ ਨ ਫੜ ਫੜਾਈਏ ਜੀ ।
ਕਈ ਵਾਰ ਲਿਖਯਾ ਗੱਲਾਂ ਬਾਤਾਂ ਹੋਈਆਂ ਕੀ ਬਹੁਤ ਵਧਾ ਵਧਾਈਏ ਜੀ ।
ਗਵਰਮਿੰਟ ਨੇ ਕਰ ਮਨਜ਼ੂਰ ਲਿਆ ਸਿੰਘਾਂ ਤਈਂ ਅਜ਼ਾਦੀ ਇਹ ਚਾਹੀਏ ਜੀ ।
ਸਿੰਘ ਪਹਿਨ ਸੱਕਣ ਕ੍ਰਿਪਾਨ ਹਰ ਥਾਂ ਨਹੀਂ ਕਿਸੇ ਭੀ ਥਾਂ ਮਨਾਹੀਏ ਜੀ ।
ਦਿੱਤੇ ਕਰ ਸ੍ਰਕਾਰ ਐਲਾਨ ਜਾਰੀ ਕਿਤੇ ਜ਼ਾਹਰ ਤੇ ਕਿਤੇ ਛਪਾਈਏ ਜੀ ।
ਦਾਨਸ਼ਮੰਦੀ ਇਹ ਕਰਤਾਰ ਸਿੰਘਾ ਕੀਤੀ ਖਾਸ ਅਹਿਸਾਨ ਜਤਾਈਏ ਜੀ ।

## ਰਪੋਟਾਂ

ਗਵਰਮਿੰਟ ਕਰ ਐਲਾਨ ਦਿੱਤੇ ਪੁਲਸ ਵਾਲੇ ਨ ਅਮਲ ਕਮਾਂਵਦੇ ਜੀ ।
ਜਾਣ ਬੁਝਕੇ ਕਰਦੇ ਛੇੜਖਾਨੀ ਐਵੇਂ ਆਪਣਾ ਰੋਹਬ ਜਤਾਂਵਦੇ ਜੀ ।
ਸਿੰਘਾਂ ਪਾਸ ਜੇ ਆ ਕ੍ਰਿਪਾਨ ਗਈ ਇਹ ਕਰਨ ਨੁਕਸਾਨ ਸੁਨਾਂਵਦੇ ਜੀ ।

---

*ਕੁਹਾੜਕਾ ਤੈਹਸੀਲ ਤਰਨ ਤਾਰਨ ਦੇ ਰਹਿਣ ਵਾਲਾ ਸੀ ।

ਖੂਨ ਹੋਣ ਕਰਸਨ ਨਿੱਤ ਵਿੱਚ ਪਿੰਡਾਂ ਸਿੰਘਾਂ ਤਈਂ ਜੋਸ਼ੀਲੇ ਠਹਿਰਾਂਵਦੇ ਜੀ ।
ਕਈ ਥਾਈਂ ਐਲਾਨਾਂ ਦੇ ਹੋਇ ਪਿੱਛੋਂ ਜਾਂਦੇ ਸਿੰਘਾਂ ਨੂੰ ਫੜਫੜਾਂਵਦੇ ਜੀ ।
ਬਹੁਤ ਹਾਕਮ ਪੁਲਸ ਦੇ ਲੱਗ ਆਖੈ ਆ ਮੁਕੱਦਮੇ ਐਵੇਂ ਬਨਾਂਵਦੇ ਜੀ ।
ਟੋਕਾ ਰੰਬਾ ਜਾਂ ਦਾਤਰੀ ਚੱਲੇ ਕਿਧਰੇ ਜ਼ੁਰਮ ਝੱਟ ਕ੍ਰਿਪਾਨ ਤੇ ਲਾਂਵਦੇ ਜੀ ।
ਕਰ ਕਰ ਐਵੇਂ ਛੇੜਖਾਨੀਆਂ ਨੂੰ ਦਿਨੋਂ ਦਿਨ ਆ ਜੋਸ਼ ਵਧਾਂਵਦੇ ਜੀ ।
ਖਾਸ ਕਰਕੇ ਡਾਇਰੀਆਂ ਦੇਣ ਵਾਲੇ ਜੰਨ ਪਏ ਸਰਕਾਰ ਨੂੰ ਪਾਂਵਦੇ ਜੀ ।
ਬੇਵਕੂਫ ਦੋਸਤ ਕਰਤਾਰ ਸਿੰਘਾ ਝੇੜੇ ਵਿੱਚ ਸਰਕਾਰ ਫਸਾਂਵਦੇ ਜੀ ।

### ਫੌਜਾਂ ਵਿੱਚ ਕ੍ਰਿਪਾਨ

ਫੌਜਾਂ ਵਿੱਚ ਭੀ ਗਈ ਇਹ ਲਹਿਰ ਜਦੋਂ ਓਥੇ ਹੋ ਰਹੀ ਰੰਗ ਦਿਖਾਇ ਬਹੁਤੇ ।
ਝੋਲੀ ਚੁਕਾਂ ਸਰਦਾਰਾਂ ਕੰਮ ਅਕਲਾਂ ਨੇ ਮੁਫਤ ਵਿੱਚ ਫਸਾਦ ਵਧਾਇ ਬਹੁਤੇ ।
ਅਸਲ ਗੱਲ ਲੁਕਾਕੇ ਅਫਸਰਾਂ ਤੋਂ ਹੋਰ ਹੋਰ ਕੀ ਕੰਡੇ ਖਿੰਡਾਇ ਬਹੁਤੇ ।
ਭਾਈ ਬੰਦੀਆਂ ਤੇ ਵੈਰ ਰੱਖ ਪਿਛਲੇ ਕੰਮ ਬਖਤਾਂ ਨੇ ਸਿੰਘ ਫਸਾਇ ਬਹੁਤੇ ।
ਬਹੁਤੀ ਥਾਈਂ ਸਜਾਵਾਂ ਦਿਵਾਈਆਂ ਵਿਚ ਬਾਰਾਂ ਪੱਥਰੋਂ ਬਾਹਰ ਕਢਾਇ ਬਹੁਤੇ ।
ਇਹ ਕ੍ਰਿਪਾਨ ਧਾਰੀ ਨਵੇਂ ਸਿੰਘ ਹੋਏ ਬਰਖਲਾਫ ਸਰਕਾਰ ਜਤਲਾਇ ਬਹੁਤੇ ।
ਕਈਆਂ ਗੁੰਥੀਆਂ ਰੱਬਦਿਆਂ ਮਾਰਿਆਂ ਨੇ ਸਿੰਘਾਂ ਤਈਂ ਨੁਕਸਾਨ ਪੁਚਾਇ ਬਹੁਤੇ ।
ਕੇਸਾਂ ਵਿੱਚ ਹੈ ਹੁਕਮ ਕ੍ਰਿਪਾਨ ਰੱਖਣੀ ਪਿੱਛੇ ਪੇਟ ਦੇ ਪਾਪ ਕਮਾਇ ਬਹੁਤੇ ।
ਰੁੜਕੀ ਸਫਰ ਮੈਨਾ ਅਤੇ ਹੋਰ ਥਾਈਂ ਸਿੰਘਾਂ ਅਤਿ ਹੀ ਦੁਖ ਉਠਾਇ ਬਹੁਤੇ ।
ਚੌਦਾਂ ਸਿੱਖ ਤੇ ਉਨੀ ਪੰਜਾਬ ਵਿੱਚੋਂ ਕੈਦ ਗੁੰਥੀਆਂ ਸਿੰਘਾਂ ਕਰਵਾਇ ਬਹੁਤੇ ।
*ਹੀਰਾ ਸਿੰਘ ਸਰਦਾਰ ਸੰਤਾਲੀ ਵਾਲੇ ਜ਼ੁਲਮ ਕਰਕੇ ਸਿੰਘ ਸਤਾਇ ਬਹੁਤੇ ।
ਦੋਸ਼ ਅਫਸਰਾਂ ਨਹੀਂ ਕਰਤਾਰ ਸਿੰਘਾ ਦਰਦ ਸਿੱਖਾਂ ਭਰਾਵਾਂ ਵੰਡਾਇ ਬਹੁਤੇ ।

---

*ਇਹ ਹੀਰਾ ਸਿੰਘ ਸੂਬੇਦਾਰ ਮੇਜਰ ਪਲਟਨ ੪੭ ਸਿੱਖ ਪਿੰਡ ਚੜਕਿ ਜ਼ਿਲ੍ਹਾ ਫੀਰੋਜ਼ ਪੁਰ ਦਾ ਰਹਿਣ ਵਾਲਾ ਸੀ, ਏਸ ਬਹਾਦਰ ਨੇ ਕਾਲੀਆਂ ਪੱਗਾਂ ਤੇ ਕ੍ਰਿਪਾਨਾਂ ਦੇ ਬਰਖ਼ਲਾਫ ਜਿਨ੍ਹਾਂ ਜ਼ੋਰ ਲਾਯਾ ਸ਼ਾਇਦ ਹੀ ਹੋਰ ਕਿਸੇ ਸਰਦਾਰ ਨੇ ਲਾਯਾ ਹੋਏ । ਏਸ ਨੇ ਬਹੁਤ ਸਿੰਘਾ ਨੂੰ ਨੁਕਸਾਨ ਪੁਚਾਏ ਤੇ ਦੁਖ ਦਿੱਤੇ, ਇਹ ਆਖਦਾ ਹੁੰਦਾ ਸੀ ਕਿ ਜਦ ਮੈਂ ਕਾਲੀ ਪਗੜੀ ਵੇਖਦਾ ਹਾਂ ਤਾਂ ਮੇਰੀਆਂ ਅੱਖਾਂ ਪੀੜ ਕਰਨ ਲੱਗ ਜਾਂਦੀਆਂ ਹਨ, ਕ੍ਰਿਪਾਨ ਨੂੰ ਛੁਰੀ ਤੇ ਕਛਹਿਰੇ ਨੂੰ ਬੋਕੀ ਸੱਦਦਾ ਸੀ । ਪੰਜਾਂ ਕੱਕਿਆਂ ਦਾ ਜਿੰਨਾਂ ਇਹ ਵੈਰੀ ਵੇਖਿਆ ਹੋਰ ਕੋਈ ਨਹੀਂ ਵੇਖਿਆ ।

### ਤਥਾ

ਜੰਗੀਲਾਟ ਨੇ ਸਿੰਘਾਂ ਦੇ ਲੱਗ ਆਖੇ ਫੌਜਾਂ ਵਿੱਚ ਇਹ ਖੁੱਲ੍ਹ ਕਰਵਾ ਦਿੱਤੀ ।
*ਬ੍ਰਦੀ ਨਾਲ ਪਹਿਨੇ ਸਿੰਘ ਸੱਜੇ ਪਾਸੇ ਚੌਦਾਂ ਇੰਚ ਮਿਕਦਾਰ ਠਹਿਰਾ ਦਿੱਤੀ ।
ਬ੍ਰਦੀ ਨਿਜ ਦੀ ਵਿਚ ਜਯੋਂ ਚਾਹਨ ਪੈਹਨਣ ਮਰਜ਼ੀ ਸਿੰਘਾਂ ਦੀ ਉਤੇ ਰਖਾ ਦਿੱਤੀ ।
ਖੁਲ੍ਹ ਹੋ ਗਈ ਭਾਵੇਂ ਕਰਤਾਰ ਸਿੰਘਾ ਪੂਰੀ ਕਰ ਨਾ ਮੂਲ ਦਖਾ ਦਿੱਤੀ ।
ਵਿੱਚ ਕੌਂਸਲਾਂ ਛਿੜੇ ਸਵਾਲ ਰਹਿੰਦੇ ਕਿੰਨੀ ਚਾਹੀਦੀ ਹੈ ਮਿਕਦਾਰ ਭਾਈ ।
ਨੌਂ ਇੰਚ ਕਦੇ ਚੌਦਾਂ ਇੰਚ ਕਦੇ, ਕਦੇ ਏਦੂੰ ਭੀ ਛੋਟੀ ਵਿਚਾਰ ਭਾਈ ।
ਝੋਲੀ ਚੁੱਕ ਭੀ ਕਈ ਹਾਂ ਕਰ ਬਹਿੰਦੇ ਮਰਜ਼ੀ ਦੇਖਦੇ ਜਿਵੇਂ ਸ੍ਰਕਾਰ ਭਾਈ ।
ਐਵੇਂ ਮੁਫਤ ਦਾ ਜੰਨ ਕਰਤਾਰ ਸਿੰਘਾ ਪਿਆ ਹਾਕਮਾਂ ਦੀ ਦਿਲੀਂ ਭਾਰ ਭਾਈ ।

### ਕ੍ਰਿਪਾਨਾਂ ਦੀ ਮਿਕਦਾਰ

ਭਲਾ ਪੁੱਛੇ ਕੋਈ ਭੋਲੇ ਅਫਸਰਾਂ ਨੂੰ ਤੁਸੀਂ ਕਿਰਚ ਦੀ ਜਾਣੋਂ ਮਿਕਦਾਰ ਨਾਹੀਂ ।
ਚਾਹੇ ਕਿਰਚ ਤਲਵਾਰ ਕ੍ਰਿਪਾਨ ਆਖੋ ਲੰਬੀ ਛੋਟੀ ਦਾ ਕੁਝ ਵਿਚਾਰ ਨਾਹੀਂ ।
ਏ ਕੋਈ ਨਵੀ ਸਿੰਘਾਂ ਨਾਹੀ ਤਿਆਰ ਕੀਤੀ ਕ੍ਰਿਪਾਨ ਪੁਰਾਣਾ ਹਥਯਾਰ ਨਾਹੀਂ ।
ਪਈਆਂ ਹੈਨ ਸਤਿਗੁਰਾਂ ਦੇ ਹੱਥਾਂ ਦੀਆਂ ਵੇਖਲੌ ਜੇਕਰ ਇਤਬਾਰ ਨਾਹੀਂ ।
ਦੇਸੀਂ ਸਭਨੀ ਮੁੱਢ ਤੋਂ ਆਉਂਣ ਚਲੀਆ ਗੁੱਝੀ ਛਿਪੀ ਕਿਤੇ ਤਲਵਾਰ ਨਾਹੀਂ ।
ਹੋਵੇ ਸੂਰਮੇ ਦੇ ਸਦਾ ਕੱਦ ਮੁਜਬ ਖਾਸ ਗਿਣਤੀ ਕੋਈ ਸ਼ੁਮਾਰ ਨਾਹੀਂ ।
ਘੱਟ **ਬਾਂਹ ਤੋਂ ਕਦੇ ਭੀ ਨਹੀਂ ਹੋਈ ਇੰਚਾਂ ਵਿੱਚ ਗਿਣਨੀ ਇਹ ਵਿਚਾਰ ਨਾਹੀਂ ।
ਐਵੈਂ ਪਾਈ ਰੜਖੇੜ ਕਰਤਾਰ ਸਿੰਘਾ ਇਸ ਤਰ੍ਹਾਂ ਸੌਰੇ ਕੋਈ ਕਾਰ ਨਾਹੀਂ ।

---

*ਬਹੁਤੀਆਂ ਪਲਟਨਾਂ ਤੇ ਰਸਾਲਿਆਂ ਵਿੱਚ ਕੁਝ ਸਾਡੇ ਭਰਾਵਾਂ ਨੇ ਭੀ ਖਰਾਬੀਆ ਕੀਤੀਆਂ ਜਦ ਕਿ ਬਰਦੀ ਦੇ ਨਾਲ ਓਹੋ ਚੀਜ਼ ਪਹਿਨ ਸੱਕੀ ਦੀ ਹੈ ਜੇਹੜੀ ਕਿ ਫੌਜਾਂ ਦੇ ਕਾਨੂੰਨ ਅਨੁਸਾਰ ਮਨਜ਼ੂਰ ਹੋਵੇ ਤੇ ਉਹ ਚੀਜ਼ ਸਭ ਵਾਸਤੇ ਇਕੋ ਸ਼ਕਲ ਦੀ ਹੁੰਦੀ ਹੈ, ਪਰ ਕਈ ਸਿੰਘ ਬਰਦੀ ਨਾਲ ਮਨ ਮੰਨੀਆਂ ਕ੍ਰਿਪਾਨਾਂ ਪਾ ਕੇ ਚਲੇ ਜਾਂਦੇ ਤੇ ਅਫਸਰਾਂ ਦੇ ਕਹੇ ਭੀ ਨਾ ਮੰਨਦੇ, ਮਜ਼ਬੂਰ ਓਹਨਾਂ ਨੂੰ ਸਜਾਵਾਂ ਦੇਣੀਆਂ ਪਈਆਂ । ਇਹ ਸ੍ਰੋਮਣੀ ਕਮੇਟੀ ਦਾ ਭੀ ਫੈਸਲਾ ਹੈ ਕਿ ਜਦ ਤੱਕ ਕੋਈ ਨੌਕਰ ਹੈ ਓਸਨੂੰ ਕਾਨੂੰਨ ਨਹੀਂ ਤੋੜਨਾ ਚਾਹੀਦਾ ।

**ਜਿਤਨੀ ਬਾਂਹ ਸਿੱਧੀ ਕੀਤਿਆਂ ਲੰਮੀ ਹੁੰਦੀ ਹੈ ਓਸ ਤੋਂ ਘੱਟ ਕਦੇ ਕ੍ਰਿਪਾਨ ਨਹੀਂ ਹੋਈ, ਵੱਧ ਹੁੰਦੀ ਹੈ ।

## ਵਾਕ ਕਵੀ

ਜੇਹੜੀ ਗੱਲ ਕਰਤਾਰ ਨੂੰ ਭਉਂਦੀ ਹੋਵੇ ਓਹ ਜੋ ਜਾਂਦੀ ਓਸ ਢਾਰ ਭਾਈ ।
ਵੇਖੋ ਏਸ ਕ੍ਰਿਪਾਨ ਦੇ ਰੋਕਣੇ ਨੂੰ ਜ਼ੋਰ ਬਹੁਤ ਲਾਇ ਸਰਕਾਰ ਭਾਈ ।
ਕਈ ਤਰ੍ਹਾਂ ਦੇ ਵਲ-ਛਲ ਪਾ ਕਰਕੇ ਰੋਕਾਂ ਪਾਈਆਂ ਬੇ ਸ਼ੁਮਾਰ ਭਾਈ ।
ਪਰ ਦਿਨੋਂ ਦਿਨ ਏਸਦਾ ਹੋਯਾ ਵਾਧਾ ਲੱਗ ਪਏ ਪਹਿਨਣ ਨਰ ਨਾਰ ਭਾਈ ।
ਜਿਵੇਂ ਪੁਲਤ ਤੇ ਹਾਕਮਾਂ ਮਿਲ ਕਰਕੇ ਸ਼ਖ਼ਤੀ ਵਰਤਨੀ ਕੀਤੀ ਅਖਤਿਆਰ ਭਾਈ ।
ਤਿਵੇਂ ਪੰਥ ਦੇ ਵਿੱਚ ਕਰਤਾਰ ਸਿੰਘਾ ਹੋਯਾ ਏਸਦਾ ਬੜਾ ਪ੍ਰਚਾਰ ਭਾਈ ।

## ਤਥਾ

ਪੁਲਸ ਰਹੀ ਡਰਾਉਂਦੀ ਹਾਕਮਾਂ ਨੂੰ ਹੱਥ ਸਿੰਘਾਂ ਦੇ ਜਦੋਂ ਤਲਵਾਰ ਹੋਸੀ ।
ਤਦ ਕਰਨਗੇ ਬਹੁਤੀਆਂ ਵਾਰਦਾਤਾਂ ਬਾਕੀ ਰਈਯਤ ਆਨ ਲਾਚਾਰ ਹੋਸੀ ।
ਹੁਣ ਤੱਕ ਨ ਇਕ ਭੀ ਹੋਈ ਕਿਧਰੇ ਪੁਲਸ ਦਿਲੋਂ ਤਾਂ ਹੁਣ ਸ਼ਰਮਸਾਰ ਹੋਸੀ ।
ਸਿੰਘਾਂ ਧਰਮ ਨਸ਼ਾਨ ਕ੍ਰਿਪਾਨ ਰੱਖੀ ਕਰ ਲਿਆ ਯਕੀਨ ਸਰਕਾਰ ਹੋਸੀ ।
ਇੱਟ ਢੀਮ ਕਿੱਲਾ ਡਾਂਗ ਰੰਬਾ ਟੋਕਾ ਦਾਤੀ ਚਾਕੂ ਸੋਟਾ ਦਰਕਾਰ ਹੋਸੀ ।
ਵਾਰਦਾਤਾਂ ਅਨੇਕਾਂ ਹੀ ਹੁੰਦੀਆਂ ਨੇ ਯਾਦ ਪੁਲਸ ਨੂੰ ਹਰ ਇਕ ਕਾਰ ਹੋਸੀ ।
ਫੇਰ ਐਵੇਂ ਕ੍ਰਿਪਾਨ ਬਦਨਾਮ ਕਰਨੀ ਇਹ ਤਾਂ ਜਾਪਦੀ ਕੋਈ ਦਿਲੀ ਖਾਰ ਹੋਸੀ ।
ਨਿਕਲੇ ਹਾਥੀ ਦੇ ਦੰਦ ਕਰਤਾਰ ਸਿੰਘਾ ਜੋ ਛੁਪਾਵਨੇ ਕੰਮ ਦੁਸ਼ਵਾਰ ਹੋਸੀ ।

## ਸੁਧਾਰ ਸਕੀਮ

ਸਦਾ ਚਾਲ ਜ਼ਮਾਨੇ ਦੀ ਬਦਲਦੀ ਰਹੇ ਆਣ ਸਮੇਂ ਨੇ ਰੰਗ ਵਟਾਇ ਲਿਆ ।
ਮਹਾਰਾਜੇ ਰਣਜੀਤ ਸਿੰਘ ਸ਼ੇਰ ਪਿੱਛੋਂ ਰਾਜ ਸਿੰਘਾਂ ਨੇ ਮੁਫਤ ਗਵਾਇ ਲਿਆ ।
ਆਪੋ ਵਿੱਚ ਹੀ ਬੜੇ ਫਸਾਦ ਕਰਕੇ ਤੇਜ਼ ਆਪਣਾ ਆਪ ਉਡਾਇ ਲਿਆ ।
ਰਾਜਨੀਤ ਦੀ ਚਾਲ ਨ ਚੱਲ ਸਕੇ ਤੋਪਾ ਘਰਦਿਆਂ ਭੇਤੀਆਂ ਲਾਇ ਲਿਆ ।
ਪਾਸੋਂ ਉੱਠ ਅੰਗ੍ਰੇਜ਼ਾਂ ਦੀ *ਕੰਪਨੀ ਨੇ ਸਾਰਾ ਸਿੱਖਾਂ ਦਾ ਰਾਜ ਦਬਾਇ ਲਿਆ ।

---

*ਹਿੰਦੁਸਤਾਨ ਦੇ ਵਿੱਚ ਜਹਾਂਗੀਰ ਦੇ ਰਾਜ ਤੋਂ ਲੈ ਕੇ ਅੰਗ੍ਰੇਜ਼ਾਂ ਦੀ ਇਕ ਕੰਪਨੀ ਬਪਾਰ ਕਰਦੀ ਸੀ ਜਿਸ ਨੂੰ ਈਸਟ ਇੰਡੀਆ ਕੰਪਨੀ ਕਰਕੇ ਲੋਕ ਬੁਲਾਉਂਦੇ ਸਨ, ⇨

ਸੰਮਤ ਉੱਨੀ ਸੌ ਚੌਂਦਵੇਂ ਸਾਲ ਤੋੜੀ ਕਬਜ਼ਾ ਕੰਪਨੀ ਪੂਰਾ ਰਖਾਇ ਲਿਆ ।
ਗਦਰ ਉੱਨੀ ਸੌ ਦੇ ਚੌਂਦਾ ਵਿੱਚ ਹੋਯਾ ਰੌਲਾ ਪੂਰਬੀ ਲੋਕਾਂ ਮਚਾਇ ਲਿਆ ।
ਸਿੰਘਾਂ ਕਰੀ ਮੱਦਦ ਅੰਗ੍ਰੇਜ਼ ਤਾਈਂ ਖੂਨ ਆਪਣਾ ਡੋਲ ਬਚਾਇ ਲਿਆ ।
ਓਹਦੇ ਬਾਦ ਮਹਾਰਾਣੀ ਵਕਟੋਰੀਆ ਨੇ ਹਿੰਦ ਅਪਨੇ ਰਾਜ ਮਿਲਾਇ ਲਿਆ ।
ਹੱਥ ਲੈ ਪਰਬੰਧ ਕਰਤਾਰ ਸਿੰਘਾ ਚੰਗਾ ਅਦਲ ਇਨਸਾਫ ਕਮਾਇ ਲਿਆ ।

## ਹਿੰਦ ਦੇ ਰਾਜ ਦਾ ਪ੍ਰਬੰਧ

ਸੰਮਤ ਉੱਨੀ ਸੌ ਪੰਦ੍ਹਾਂ ਸੋਲਾਂ ਤੋਂ ਲੈ ਹਿੰਦ ਇੰਗਲੈਂਡ ਦੇ ਹੱਥ ਆਯਾ ਜੀ ।
ਇੰਗਲੈਂਡ ਦੇ ਰਾਜ ਤੇ ਤਾਬਿਆਂ ਹੋ ਇਉਂ ਆਣਾ ਝੱਟ ਲੰਘਾਯਾ ਜੀ ।
ਜਿਹੜੇ ਅੱਗੇ ਅਧਿਕਾਰ ਸਨ ਕੰਪਨੀ ਨੂੰ ਹੱਕ ਹਿੰਦ ਵਜ਼ੀਰ ਨੇ ਪਾਯਾ ਜੀ ।
ਭਲੀ ਬੁਰੀ ਸਭ ਓਸ ਦੇ ਹੱਥ ਆਈ ਭਾਰ ਪਾਰਲੀਮੈਂਟ ਨੇ ਚਾਯਾ ਜੀ ।
ਹੱਥ ਹਿੰਦ ਦੀ ਜਿਸਦੇ ਵਾਗ ਦਿੱਤੀ ਓਹ ਹਿੰਦ ਵਿੱਚ ਕਦੇ ਨ ਆਯਾ ਜੀ ।
ਓਹਦੀ ਮੱਦਦ ਵਾਸਤੇ ਅਫਸਰਾਂ ਦੇ ਇੱਕ ਜੱਥੇ ਦੇ ਤਾਈਂ ਬਨਾਯਾ ਜੀ ।
ਓਹਦਾ ਇੰਡੀਆਂ ਕੌਂਸਲ ਨਾਮ ਧਰਯਾ ਹਿੰਦ ਸਭਾ ਮੈਂ ਆਖ ਸੁਨਾਯਾ ਜੀ ।
ਓਹਦੇ ਵਿੱਚ ਰੱਖੇ ਚੌਂਦਾਂ ਓਹ ਮੈਂਬਰ ਜਿਨ੍ਹਾਂ ਹਿੰਦ ਨੂੰ ਦੇਖ ਦਿਖਾਯਾ ਜੀ ।
ਘੱਟੋ ਘੱਟ ਜਿਨ੍ਹਾਂ ਏਸ ਦੇਸ ਅੰਦਰ ਦੱਸ ਸਾਲ ਦਾ ਸਮਾ ਲੰਘਾਯਾ ਜੀ ।
ਓਹ ਫੈਸਲੇ ਕਰਨ ਕਰਤਾਰ ਸਿੰਘਾ ਏਸੇ ਤਰ੍ਹਾਂ ਹੀ ਸਮਾਂ ਬਤਾਯਾ ਜੀ ।

## ਗ੍ਵਰਨਰ ਜਰਨਲ ਹਿੰਦ

ਸ਼ਾਹਿਨਸ਼ਾਹ ਇੰਗਲੈਂਡ ਦੀ ਤਾਬਿਆ ਹੋ ਨਾਇਬ ਬਾਦਸ਼ਾਹ ਹਿੰਦ ਵਿੱਚ ਆਉਂਦਾ ਰਹਿੰਦਾ ।
ਓਹਨੂੰ ਵਾਈਸਰਾਇ ਹਿੰਦ ਆਖਦੇ ਨੇ ਹੁਕਮ ਵਿੱਚ ਓਹ ਰਾਜ ਕਮਾਉਂਦਾ ਰਹਿੰਦਾ ।
ਓਹ ਹਿੰਦ ਵਜ਼ੀਰ ਦੀ ਰਾਹੀਂ ਸਾਰੇ ਏਸ ਦੇਸ ਦੇ ਕੰਮ ਚਲਾਉਂਦਾ ਰਹਿੰਦਾ ।
ਆਪੋ ਆਪਨੇ ਸਮੇਂ ਕਰਤਾਰ ਸਿੰਘਾ ਜੋ ਆਉਂਦਾ ਈਨ ਮਨਾਉਂਦਾ ਰਹਿੰਦਾ ।

---

⇦ ਹੌਲੀ ਹੌਲੀ ਓਸਨੇ ਆਪਣੀ ਤਾਕਤ ਏਥੋ ਤੱਕ ਵਧਾਈ ਕਿ ਓਹ ਵਪਾਰੀਆਂ ਦੀ ਸਭਾ ਹਿੰਦੁਸਤਾਨੀ ਰਾਜਿਆਂ ਮੁਗਲਾਂ, ਤੇ ਸਿੰਘਾਂ ਤਿੰਨਾਂ ਦੀ ਤਾਕਤ ਨੂੰ ਮੂਲੋਂ ਹੀ ਚੱਟਮ ਕਰ ਗਈ ।

## ਉਤਲੇ ਪਰਬੰਧ ਵਿਚ ਕੁਝ ਬਦਲੀ

*ਲਾਰਡ ਮਿੰਟੋ ਤੋਂ ਲੈ ਪਹਿਲਾਂ ਬਰਸ ਕਈ ਕੌਂਸਲ ਇੰਡੀਆ ਜਿਹੜੀ ਬਨਾਈ ਗਈ ।
ਓਹਦੇ ਮੈਂਬਰ ਸਦਾ ਅੰਗ੍ਰੇਜ਼ ਰਹੇ ਵਾਗ ਉਨ੍ਹਾਂ ਦੇ ਹੱਥ ਫੜਾਈ ਗਈ ।
ਹਿੰਦੀ ਮੈਂਬਰ ਕਦੇ ਨ ਇਕ ਹੋਯਾ ਨਾ ਸਲਾਹ ਕੋਈ ਪੁੱਛ ਪੁਛਾਈ ਗਈ ।
ਹਿੰਦਵਾਸੀਆਂ ਨੂੰ ਭਲੇ ਬੁਰੇ ਲਈ ਪਹਿਲਾਂ **ਸੋ ਭੀ ਨ ਕੰਨੀਂ ਪਾਈ ਗਈ ।
ਆਖ਼ਰ ਸਮੇਂ ਦੇ ਬਦਲਯਾ ਆਣ ਪਾਸਾ ਆ ਹਿੰਦ ਨੂੰ ਕੁਝ ਰੁਸ਼ਨਾਈ ਗਈ ।
ਰੌਲਾ ਪਾਉਣ ਉੱਤੇ ਹਿੰਦ ਸਭਾ ਅੰਦਰ ਆਖਰ ਬਦਲੀ ਇਹ ਕਰਾਈ ਗਈ ।
ਕੌਂਸਲ ਇੰਡੀਆ ਦੇ ਵਿੱਚ ਚਾਰ ਮੈਂਬਰ ਲਏ ਜਾਣ ਹਿੰਦੀ ਇਹ ਸੁਣਾਈ ਗਈ ।
ਗੱਲ ਬਣ ਗਈ ਕੁਝ ਕਰਤਾਰ ਸਿੰਘਾ ਦੁੱਖ ਸੁਖ ਅੰਦਰ ਸਾਂਝ ਪਾਈ ਗਈ ।

## ਵਾਕ ਕਵੀ

ਦਿਨੋ ਦਿਨ ਵਾਧਾ ਕੀਤਾ ਹਿੰਦੀਆ ਨੇ ਪੈਰ ਆਪਣੇ ਅਗ੍ਹਾਂ ਵਧਾਂਦੇ ਗਏ ।
ਹਿੱਸੇ ਰਾਜ ਪਰਬੰਧ ਦੇ ਵਿੱਚ ਚੋਖੇ ਦਿਓ ਹਿੰਦੀਆਂ ਤਈਂ ਸੁਨਾਂਦੇ ਗਏ ।
ਗਵਰਮਿੰਟ ਦੇ ਰਾਜ ਪ੍ਰਬੰਧ ਉੱਤੇ ਲੱਖਾਂ ਦੂਸ਼ਨ ਲਾ ਦਿਖਾਂਦੇ ਗਏ ।
ਸਾਨੂੰ ਦੇ ਦਿਹੋ ਹੁਣ ਸ੍ਵੈਰਾਜ ਜਲਦੀ ਜ਼ੋਰ ਨਾਲ ਸਵਾਲ ਉਠਾਂਦੇ ਗਏ ।
ਵਿੱਚ ਦੇਸ ਇਹ ਮੰਗ ਵਧਾ ਕਰਕੇ ਹਿੰਦੀ ਲੀਡਰ ਜ਼ੋਰ ਫੈਲਾਂਦੇ ਗਏ ।
ਦੇਸ ਜਾਗ ਪਿਆ ਕਰਤਾਰ ਸਿੰਘਾ ਹਾਕਮ ਦੇਖ ਕੇ ਫਿਕਰ ਦੁੜਾਂਦੇ ਗਏ ।

## ਸੁਧਾਰ ਸਕੀਮ ਦਾ ਫੈਸਲ

ਉੱਪਰ ਪਾਰਲੀਮੈਂਟ ਨੇ ਦੇਖਯਾ ਜਾਂ ਹੁਣ ਚਾਲ ਇਹ ਕੁਝ ਬਦਲਾਈ ਜਾਵੇ ।
ਹਿੰਦ ਜਾਗ ਪਈ ਹੱਕ ਮੰਗ ਰਹੀ ਹੁਣ ਗੱਲ ਨ ਐਵੇਂ ਲੰਘਾਈ ਜਾਵੇ ।

---

*ਸੰਮਤ ੧੯੬੬ ਤੱਕ

**ਉਤੇ ਦੱਸੀ ਹਿੰਦੀ ਸਭਾ ਜੋ ਚਾਹੁੰਦੀ ਹਿੰਦ ਵਾਸਤੇ ਕਰ ਕਰਾ ਛੱਡਦੀ ਹਿੰਦੀਆਂ ਦੀ ਕੋਈ ਅਵਾਜ਼ ਉੱਪਰ ਦੀ ਮਹਾਂ ਸਭਾ ਵਿੱਚ ਕਦੇ ਨਾ ਸੁਣਾਈ ਜਾਂਦੀ ਜੇ ਕੁਝ ਸੁਨਾਉਣੀ ਭੀ ਪੈਂਦੀ ਤਾਂ ਆਪਣੀ ਮਰਜ਼ੀ ਦੀ ਬਣਾਈ ਹੋਈ ਗੱਲ ਸੁਣਾ ਛੱਡਦੇ, ਏਸ ਵਾਸਤੇ ਪਾਰਲੀ ਮੈਂਟ ਵਿੱਚ ਹਿੰਦ ਦੇ ਦੁਖ ਦੀ ਕੋਈ ਖਬਰ ਨ ਪਹੁੰਚਾਈ ।

ਕੁਝ ਦਿੱਤਾ ਨ ਤੇ ਰੌਲਾ ਪਏ ਬਹੁਤ ਥੋੜ੍ਹਾ ਤੇ ਕੁਝ ਧੀਰ ਧਰਾਈ ਜਾਵੇ ।
ਮਾਨਟੇਗੂ *ਵਜ਼ੀਰ ਆ ਵੇਖ ਗਿਆ ਅੱਗ ਬਲੀ ਇਹ ਕਿਵੇਂ ਬੁਝਾਈਜਾਵੇ ।
ਹੱਕ ਰਾਜ ਪ੍ਰਬੰਧ ਦੇ ਦੇ ਥੋੜ੍ਹੇ ਅੱਗ ਜੋਸ਼ ਦੀ ਠੰਢੀ ਕਰਾਈ ਜਾਵੇ ।
ਵਿੱਚ ਸੂਬਿਆਂ ਕੌਂਸਲਾਂ ਬਣ ਜਾਵਨ ਜਾਚ ਹਿੰਦੀਆਂ ਤਈਂ ਸਿਖਾਈ ਜਾਵੇ ।
ਕੁਝ ਮੈਹਕਮੇ ਇਨ੍ਹਾਂ ਦੇ ਹੱਥ ਦੇ ਕੇ ਸਾਰੀ ਯੋਗਤਾ ਦੇਖੀ ਦਿਖਾਈ ਜਾਵੇ ।
ਗੱਲ ਬਣ ਇਹ ਗਈ ਕਰਤਾਰ ਸਿੰਘਾ ਹੁਣ ਵੰਡ ਵੇਖੋ ਕਿਵੇਂ ਪਾਈ ਜਾਵੇ ।

## ਕੁਰਸੀਆਂ ਦੀ ਵੰਡ

ਵਿੱਚ ਸੂਬਿਆਂ ਮਹਿਕਮੇ ਵੰਡ ਕੇ ਹਾਕਮ ਹਿੰਦੀਆਂ ਤਈਂ ਦਵਾਨ ਲੱਗੇ ।
ਹਿੱਸੇ ਕੁਰਸੀਆਂ ਦੇ ਲੱਗੇ ਪੈਣ ਜਦੋਂ ਆਪੋ ਆਪਣੀ ਖਿੱਚ ਖਚਾਨ ਲੱਗੇ ।
**ਮੁਸਲਮਾਨ ਤੇ ਹਿੰਦੂ ਆਬਾਦੀ ਮੂਜਬ ਆਪੋ ਆਪਣੇ ਹੱਕ ਜਤਾਨ ਲੱਗੇ ।
ਵਾਰੀ ਆਈ ਪੰਜਾਬ ਦੀ ਜਿਸ ਵੇਲੇ ਸੁੱਕਾ ਸਿੱਖਾਂ ਨੂੰ ਠੁੱਠ ਚੁਮਾਨ ਲੱਗੇ ।
ਵੰਡਾਂ ਏਥੇ ਭੀ ਪਾਕੇ ਦੋਇ ਧਿਰਾਂ ਧੱਕ ਸਿੰਘਾਂ ਨੂੰ ਪਿਛ੍ਹਾਂ ਕਢਾਨ ਲੱਗੇ ।
ਮੁਸਲਮਾਨਾਂ ਤਾਂ ਨ ਏਡਾ ਜੋਰ ਦਿੱਤਾ ਹਿੰਦੂ ਖਾਸ ਕਰ ਪਿਆਰ ਵੰਡਾਨ ਲੱਗੇ ।
ਸਿੱਖ ਹਿੰਦੂ ਹੀ ਨੇ ਕੋਈ ਵੱਖ ਨਾਹੀਂ ਵਿੱਚ ਕੌਂਸਲਾਂ ਬੈਠ ਸੁਨਾਨ ਲੱਗੇ ।
ਲਿਖ ਵਿੱਚ ਅਖ਼ਬਾਰਾ ਤੇ ਲੈਕਚਰਾਂ ਦੇ ਹਿੰਦੂ ਸਿੱਖਾਂ ਦੀ ਹਸਤੀ ਮਿਟਾਨ ਲੱਗੇ ।
ਵੱਖ ਸਿੱਖਾਂ ਦੇ ਹੱਕਾਂ ਦੀ ਲੋੜ ਕੀਹ ਏ ਇਹਨਾਂ ਗੱਲਾਂ ਉਤੇ ਜ਼ੋਰ ਪਾਨ ਲੱਗੇ ।

---

*ਮਾਨਟੇਗੂ ਵਜ਼ੀਰ ਹਿੰਦ

**੧੯੧੬ ਈਸਵੀ ਨੂੰ ਲਖਨਊ ਦੀ ਸਾਰੇ ਹਿੰਦ ਦੀ ਕਾਂਗ੍ਰਸ ਵਿੱਚ ਜਦ ਹੱਕਾਂ ਦੀ ਬਾਬਤ ਗੱਲ ਬਾਤ ਹੋਈ ਤਾਂ ਕਾਂਗ੍ਰਸ ਦੇ ਹਿੰਦੂ ਤੇ ਮੁਸਲਮਾਨਾਂ ਲੀਡਰਾਂ ਨੇ ਆਖ ਦਿੱਤਾ ਕਿ ਸਿੱਖ ਕੋਈ ਹਸਤੀ ਹੀ ਨਹੀਂ ਹੈ, ਓਹਨਾਂ ਦੇ ਹੱਕਾਂ ਦੀ ਬਾਬਤ ਗੱਲ ਬਾਤ ਕਰਨੀ ਹੀ ਫਜ਼ੂਲ ਹੈ ।

੧੯੧੮ ਦਿੱਲੀ ਦੀ ਕਾਂਗ੍ਰਸ ਵਿੱਚ ਭੀ ਸਰਦਾਰ ਸੰਤ ਸਿੰਘ ਜੀ ਬੀ.ਏ. ਵਕੀਲ ਨੇ ਸਿੱਖਾਂ ਦੇ ਵੱਖਰੇ ਹੱਕਾਂ ਬਾਬਤ ਸਵਾਲ ਉਠਾਇਆ ਤਾਂ ਸਿਵਾਇ ਵਕੀਲ ਗੋਕਲ ਚੰਦ ਨਾਰੰਗ ਦੇ ਕਿਸੇ ਨੇ ਹਾਮੀ ਨ ਭਰੀ । ਸਿਆਲ ਕੋਟ ਸਰਦਾਰ ਸਰਦੂਲ ਸਿੰਘ ਤੇ ਮਿ: ਕਿਚਲੂ ਨੇ ਸਿੱਖਾਂ ਦੇ ਅਸਰ ਵਿੱਚ ਆਏ ਸਿੱਖ ਅਸਲਾਂ ਦੀ ਰਤੀ ਪਰਵਾਹ ਭੀ ਨਹੀ ਕਰਦੇ ।

ਗੁਰਬਖਸ਼ ਸਿੰਘ ਬੇਦੀ ਜਹੇ ਕਈ ਢਿਲੜ ਨਾਮ ਸਿੱਖਾਂ ਦਾ ਉੱਕਾ ਮੁਕਾਨ ਲੱਗੇ ।
ਸਾਡੇ ਵਿੱਚੋਂ ਹੀ ਕਈ *ਸਰਦੂਲ ਸਿੰਘ ਜਹੇ ਨਾਲ ਹਾਂ ਦੇ ਹਾਂ ਮਲਾਨ ਲੱਗੇ ।
ਫੋਕੇ ਵਿੱਚ ਲਿਹਾਜ਼ ਕਰਤਾਰ ਸਿੰਘਾ ਕੌਮ ਤਈਂ ਨੁਕਸਾਨ ਪੁਚਾਨ ਲੱਗੇ ।

**ਵਾਕ ਕਵੀ**

ਬਨਦੀ ਵਿੱਚ ਵਲਾਇਤ ਸਕੀਮ ਜਦ ਸੀ ਮਜ਼ਬਾਂ ਸਾਰਿਆਂ ਜਾ ਰੌਲਾ ਪਾਯਾ ਹੈ ਸੀ ।
ਆਪੋ ਆਪਣੇ ਹੱਕਾਂ ਦਾ ਖ਼ਾਸ ਵਾਧਾ ਜਾਂ ਵਲੈਤੀਆਂ ਕੰਨੀਂ ਚੜ੍ਹਾਯਾ ਹੈ ਸੀ ।
ਵੇਲੇ ਸਿਰ ਜੱਥੇ ਜਾ ਵਲੈਤ ਪਹੁੰਚੇ ਓਹ ਵਕਤ ਭੀ ਸਿੱਖਾਂ ਗਵਾਯਾ ਹੈ ਸੀ ।
ਚੀਫ਼ ਖ਼ਾਲਸੇ ਵੱਡੇ ਦੀਵਾਨ ਨੇ ਜੀ ਵਿੱਚ ਨੀਂਦ ਦੇ ਸਮਾਂ ਲੰਘਾਯਾ ਹੈ ਸੀ ।
ਲੋਕ ਮੁੜਨ ਲੱਗੇ ਇਹ ਤਯਾਰ ਹੋਏ ਕਮਰਾਂ ਕਸਦਿਆਂ ਨੇ ਚਿਰ ਲਾਯਾ ਹੈ ਸੀ ।
ਲੋਢੇ ਵੇਲੇ ਇਹਨਾਂ ਕਮਰ ਕੱਸੇ ਕੀਤੇ ਮੂੰਹ ਵੱਲ ਵਲੈਤ ਰਖਾਯਾ ਹੈ ਸੀ ।
ਈਦੋਂ ਪਿੱਛੋਂ ਲੱਗੇ ਤੰਬੇ ਸੀਊਣ ਇਹ ਭੀ ਚਾਉ ਸੇਵੀਆਂ ਖਾਣ ਦਾ ਆਯਾ ਹੈ ਸੀ ।
ਪਹੁੰਚ ਗਿਆ ਵਲੈਤ ਦੇ ਵਿੱਚ ਜੱਥਾ ਬਹੀ ਕੜ੍ਹੀ ਉਬਾਲ ਦਿਵਾਯਾ ਹੈ ਸੀ ।
ਜਹੇ ਮੁਦੱਈ ਵਕੀਲ ਭੀ ਤਹੇ ਅੱਗੇ ਠੀਕ ਉਨ੍ਹਾਂ ਭੀ ਠੂਠ ਚੁਮਾਯਾ ਹੈ ਸੀ ।
ਹਮ ਸੋਚੇਂਗੇ ਕਰੇਂਗੇ ਮਦਦ ਅੱਚੀ ਵੈੱਲ ਵੈੱਲ ਕਹਿਕੇ ਵਡਿਆਯਾ ਹੈ ਸੀ ।
ਇੰਗਲਸਤਾਨ ਦੀ ਕਰਕੇ ਸੈਰ ਮੁੜੇ ਪੱਲੇ ਕਿਸੇ ਨੇ ਕੁਝ ਨਾ ਪਾਯਾ ਹੈ ਸੀ ।
ਕਿੱਥੇ ਪੁੱਜਨਾ ਸੀ ਕਰਤਾਰ ਸਿੰਘਾ ਜਿਨ੍ਹਾਂ ਸੁੱਤਿਆਂ ਦਿਨ ਲੰਘਾਯਾ ਹੈ ਸੀ ।

**ਸਰਕਾਰ ਦੀ ਚਾਲ**

ਏਧਰ ਹਿੰਦੂਆਂ ਸਵਾਲ ਉਠਾ ਦਿੱਤਾ ਸਿੱਖ ਹਿੰਦੂਆਂ ਤੋਂ ਕਿਤੇ ਬਾਹਰ ਨਾਹੀਂ ।
ਵੱਖ ਇਨ੍ਹਾਂ ਨੂੰ ਕੁਰਸੀਆਂ ਕਿਉਂ ਦਈਏ ਸਿੱਖ ਵੱਖਰੀ ਕੌਮ ਸ਼ੁਮਾਰ ਨਾਹੀਂ ।
ਭੋਲੀ ਭਾਲੀ ਸਰਕਾਰ ਭੀ ਮੰਨ ਗਈ ਸਾਨੂੰ ਸਿੱਖ ਦੀ ਕੋਈ ਵਚਾਰ ਨਾਹੀਂ ।
ਸਿੱਖ ਕਿਸ ਨੂੰ ਆਖਦੇ ਖੋਲ੍ਹ ਦੱਸੋ ਰੱਖੇ ਵਾਕਫੀ ਮੂਲ ਸਰਕਾਰ ਨਾਹੀਂ ।

---

*ਸਰਦੂਲ ਸਿੰਘ ਜਹੇ ਸਿੱਖ ਤੇ ਮਿਸਟਰ ਕਿਚਲੂ ਜੇਹੇ ਸਿੱਖਾਂ ਦੇ ਦੋਸਤ ਇਹੋ ਸਲਾਹਾਂ ਦੇਣ ਲੱਗੇ ਕਿ ਐਸ ਵੇਲੇ ਸਿੱਖਾਂ ਨੂੰ ਵੱਖਰੇ ਹੱਕ ਨਹੀਂ ਮੰਗਣੇ ਚਾਹੀਦੇ ਕੇਵਲ ਅਪਨੀ ਜ਼ਿੰਦਗੀ ਹਿੰਦੂਆਂ ਤੇ ਮੁਸਲਮਾਨਾਂ ਦੇ ਹੱਥ ਸੌਂਪਣੀ ਚਾਹੀਦੀ ਹੈ ।

ਸਿੱਖ ਹਸਤੀ ਹੀ ਰੌਲੇ ਵਿੱਚ ਪਾ ਦਿੱਤੀ ਕੀਤੀ ਕੋਈ ਦਨਾਈ ਦੀ ਕਾਰ ਨਾਹੀਂ ।
ਗਲਤੀ ਪੰਥ ਦੀ ਇਹ ਕਰਤਾਰ ਸਿੰਘਾ ਮਿਲਗੋ ਭੇਤੋਂ ਹੋਏ ਕਿਨਾਰ ਨਾਹੀਂ ।

**ਸਿੱਖਾਂ ਦੀ ਪਛਾਨ**

ਇਹ ਸ੍ਵਾਲ ਸੁਵ੍ਹਾਦਲਾ ਕਿਹਾ ਸੋਹਣਾ ਕਿੱਡੇ ਅਕਲ ਵਾਲੇ ਸੀ ਉਠਾਯਾ ਜਿਨ੍ਹਾਂ ।
ਭਾਲ ਹਿੰਦੂਆਂ ਤਾਂ ਇਉਂ ਕਹਿਣਾਂ ਹੀ ਸੀ ਖਾ ਜਾਵਨਾਂ ਸਿੱਖਾਂ ਨੂੰ ਚਾਹਯਾ ਜਿਨ੍ਹਾਂ ।
ਗਵਰਮਿੰਟ ਨੂੰ ਸਿੱਖ ਕਿਉਂ ਭੁੱਲ ਗਏ ਚੋਖਾ ਸਮਾਂ ਹੀ ਨਾਲ ਲੰਘਾਯਾ ਜਿਨ੍ਹਾਂ ।
ਸਿੱਖ ਓਹੋ ਸਤਵੰਜਾ ਦੇ ਗਦਰ ਅੰਦਰ ਜਾਂ ਸਲਤਨਤ ਤਈਂ ਬਚਾਯਾ ਜਿਨ੍ਹਾਂ ।
ਸਿੱਖ ਓਹੋ ਚਤਰਾਲਦੀ ਰਾਹ ਅੰਦਰ ਜਾਂ ਸਿਰਹੱਦੀਆਂ ਤਈਂ ਖਪਾਯਾ ਜਿਨ੍ਹਾਂ ।
ਸਿੱਖ ਓਹੋ ਸਿਰਹੱਦ ਪਠਾਨਾਂ ਦੀ ਤੇ ਗਵਰਮਿੰਟ ਦਾ ਧਮਾਂ ਬੈਠਾਯਾ ਜਿਨ੍ਹਾਂ ।
ਸਿੱਖ ਓਹੋ ਜਿਨ੍ਹਾਂ ਸਾਰਾ ਗੜ੍ਹੀ ਉੱਤੇ ਨਾਮਵਰੀ ਦਾ ਝੰਡਾ ਝੁਲਾਯਾ ਜਿਨ੍ਹਾਂ ।
ਸਿੱਖ ਓਹੋ ਅਫਰੀਕਾ ਦੇ ਵਿੱਚ ਜਾ ਕੇ ਮੁੱਲਾਂ ਮੱਲਾਂ ਦੇ ਤਈਂ ਨਸਾਯਾ ਜਿਨ੍ਹਾਂ ।
ਸਿੱਖ ਓਹੋ ਹੀ ਨੇ ਵਿੱਚ ਜੰਗ ਯਰੂਪ ਬਿਲਜਯਮ ਫਰਾਂਸ ਬਚਾਯਾ ਜਿਨ੍ਹਾਂ ।
ਸਿੱਖ ਓਹੋ ਹੀ ਨੇ ਗੈਲੀ ਪੋਲੀ ਉੱਤੇ ਅਨਮੁੱਲਾਂ ਹੀ ਖੂਨ ਬਹਾਯਾ ਜਿਨ੍ਹਾਂ ।
ਸਿੱਖ ਓਹੋ ਹੀ ਨੇ ਕੋਤ ਉਮਰਾ ਵਾਲਾ ਭਾਰਾ ਮੋਰਚਾ ਜਾ ਛੁਡਾਯਾ ਜਿਨ੍ਹਾਂ ।
ਫਲਸਤੀਨ ਦੇ ਵਿੱਚ ਟਕਰੀ ਉੱਤੇ ਤੁਰਕ ਰਾਜ ਦਾ ਹੌਸਲਾ ਢਾਹਯਾ ਜਿਨ੍ਹਾਂ ।
ਚੌਦਾਂ, ਪੰਦ੍ਰਾਂ, ਪੈਂਤੀ, ਸੰਤਾਲੀ, ਛੱਤੀ ਸਿੱਖ ਪਲਟਨਾਂ ਖਾਸ ਕਹਾਯਾ ਜਿਨ੍ਹਾਂ ।
ਸਿੱਖ ਨਾਮ ਦਾ ਕਿਵੇਂ ਭੁਲੇਖਾ ਪਿਆ ਗਵਰਮਿੰਟ ਦਾ ਸਾਥ ਨਭਾਯਾ ਜਿਨ੍ਹਾਂ ।
ਦੋ ਦਿਨਾਂ ਦਾ ਯਾਰ ਭੀ ਨਹੀਂ ਭੁਲਦਾ ਕਿਵੇਂ ਭੁੱਲੇ ਬਹੁ ਸਮਾਂ ਬਤਾਯਾ ਜਿਨ੍ਹਾਂ ।
ਓਹ ਸਰਕਾਰ ਦੇ ਵੈਰੀ ਕਰਤਾਰ ਸਿੰਘਾ ਏਹੋ ਜਿਹਾ ਭੁਲੇਖਾ ਪਵਾਯਾ ਜਿਨ੍ਹਾਂ ।

**ਤਥਾ**

ਚੌਦਾਂ ਪੰਦ੍ਰਾਂ ਪੈਂਤੀ ਸੰਤਾਲੀ ਅੰਦਰ ਕਦੇ ਇਹ ਭੁਲੇਖਾ ਭੀ ਖਾਯਾ ਹੈ ਸੀ ।
ਹਰਨਾਮੀ ਨਾਮ ਹੋਵੇ ਆਖੇ ਸਿੱਖਹਾਂ ਮੈਂ ਸ਼ੀਟਰੌਲ ਤੇ ਕਦੇ ਲਿਖ਼ਾਯਾ ਹੈ ਸੀ ।
ਨਿੱਕੂ ਨਾਮ ਤੇ ਸਿੱਖਾਂ ਦੀ ਵਿੱਚ ਪਲਟਨ ਸੂਬੇਦਾਰ ਮੇਜਰ ਚਾ ਬਨਾਯਾ ਹੈ ਸੀ ।
ਮੁੰਨੀਂ ਦਾੜ੍ਹੀ ਜਾਂ ਕੇਸ ਨ ਹੋਣ ਸਿਰ ਤੇ ਸਿੱਖ ਪਲਟਨਾਂ ਵਿੱਚ ਰਲਾਯਾ ਹੈ ਸੀ ।
ਜਦ ਓਥੇ ਧੋਖਾ ਕਦੇ ਖਾਧਾ ਨਾਹੀਂ ਵੱਖ ਸਿੱਖਾਂ ਦੇ ਤਾਈਂ ਰਖਾਯਾ ਹੈ ਸੀ ।

ਵੇਲੇ ਕੁਰਸੀਆਂ ਕਿਵੇਂ ਭੁਲੇਖਾ ਪਿਆ ਕਿਵੇਂ ਸਿੱਖਾਂ ਦੇ ਤਾਈਂ ਰਖਾਯਾ ਹੈ ਸੀ ।
ਇਹ ਭੁਲੇਖਾ ਨ ਸੀ ਕੋਈ ਚਾਲ ਹੈ ਸੀ ਚਾਲਬਾਜ਼ਾਂ ਨੇ ਇਹੇ ਦਾ ਉਲਾਯਾ ਹੈ ਸੀ ।
ਚੁੱਕ ਹਾਕਮਾਂ ਤਾਈਂ ਕਰਤਾਰ ਸਿੰਘਾਂ ਲਾਹ ਰਾਹੋਂ ਕੁਰਾਹੇ ਚਾਪਾਯਾ ਹੈ ਸੀ ।

### ਹਿੰਦੂਆਂ ਦੀ ਚਾਲ

ਵੇਖੋ ਹਿੰਦੂਆਂ ਦੀ ਵੱਡੀ ਚਾਲ ਬਾਜ਼ੀ ਸਿੱਖਾਂ ਤਾਈਂ ਕਿਵੇਂ ਖਿੜਕਾਂਵਦੇ ਨੇ ।
ਹਿੱਸਾ ਆਪਨੇ ਪਾਸੋਂ ਜੇ ਪਏ ਦੇਣਾ ਤਦ ਸਾਫ਼ ਇਹ ਸ਼ਬਦ ਸੁਨਾਂਵਦੇ ਨੇ
ਇਹਦੇ ਵਿੱਚ ਤੁਹਾਡਾ ਕੋਈ ਨਹੀਂ ਹਿੱਸਾ ਤੁਸੀਂ ਸਿੱਖ ਹਿੰਦੂ ਗਾਂਵਦੇ ਨੇ ।
ਜੇਕਰ ਬਾਹਰੋਂ ਸਾਂਝੀ ਕੋਈ ਚੀਜ਼ ਮਿਲੇ ਤਦ ਸਾਰੀ ਨੂੰ ਜੱਫਾ ਪਾਂਵਦੇ ਨੇ ।
ਸਿੱਖ ਹਿੰਦੂ ਹੀ ਨੇ ਕੋਈ ਵੱਖਰੇ ਨਹੀਂ ਹਿੱਸਾ ਸਿੱਖਾਂ ਦਾ ਭੀ ਖਾ ਜਾਂਵਦੇ ਨੇ ।
ਦੁਹੀਂ ਪਾਸੀਂ ਹੀ ਸਿੱਖਾਂ ਨੂੰ ਰਗੜ ਜਾਂਦੇ ਇਹ ਕਹਾਵਤ ਖਾਸ ਬਨਾਂਵਦੇ ਨੇ ।
ਸਾਡੇ ਆਓਗੇ ਤੁਸੀਂ ਲਿਆਓਗੇ ਕੀਹ ਅਸੀਂ ਆਏ ਕੀਹ ਦਿਹ ਜਤਾਂਵਦੇ ਨੇ ।
ਭੋਲੇ ਭਾਲੇ ਲਾਲੇ ਕਰਤਾਰ ਸਿੰਘਾ ਵਿੱਚੇ ਵਿੱਚ ਹੀ ਤੀਰ ਚਲਾਂਵਦੇ ਨੇ ।

### ਵਾਕ ਕਵੀ

ਏਸ ਵਕਤ ਜੇਕਰ ਸਿੱਖ ਚੁੱਪ ਰਹਿੰਦੇ ਸਮਾਂ ਬੀਤ ਜਾਂਦਾ ਪਿੱਛੋਂ ਪਾਂਦੇ ਕੁਝ ਨਾ ।
ਜੇਕਰ ਰਹਿੰਦੇ ਭਰਾਵਾਂ ਦੇ ਆਸਰੇ ਤੇ ਹੱਥ ਸਿੱਖਾਂ ਦੇ ਓਹ ਫੜਾਂਦੇ ਕੁਝ ਨਾ ।
ਜੇਕਰ ਮੂੰਹ ਸਰਕਾਰ ਦਾ ਵੇਂਹਦੇ ਰਹਿੰਦੇ ਹਾਕਮ ਸਿੰਘਾਂ ਨੂੰ ਮੂਲ ਦਵਾਂਦੇ ਕੁਝ ਨ ।
ਸਿੱਖ ਲੀਗ ਜੇ ਹੰਬਲਾ ਮਾਰਦੀ ਨ ਲਾਇਲ ਗਜ਼ਟ ਹੋਰੀ ਜ਼ੋਰ ਲਾਂਦੇ ਕੁਝ ਨਾ ।
ਕਰਦੇ ਹੀਲਾ ਨਾ ਕੁਝ ਅਕਾਲੀ ਹੋਰੀ *ਕਾਗ੍ਰਸੀਏ ਦੇਂਦੇ ਦਵਾਂਦੇ ਕੁਝ ਨਾ ।

---

*ਲਖਨਊ ਦੀ ਕਾਂਗ੍ਰਸ ਵਿੱਚ ਹਿੰਦੂਆਂ ਮੁਸਲਮਾਨਾਂ ਦਾ ਫੈਸਲਾ ਹੋ ਗਿਆ ਸੀ, ਹਿੰਦੂਆਂ ਨੇ ਮੁਸਲਮਾਨਾਂ ਨੂੰ ਇਹ ਰਿਆਇਤਾਂ ਦੇ ਦਿੱਤੀਆਂ ਸੀ ਕਿ ਭਾਵੇਂ ਮੁਸਲਮਾਨਾਂ ਦੀ ਅਬਾਦੀ ਹਿੰਦ ਵਿੱਚ ਥੋੜ੍ਹੀ ਹੈ ਤਾਂ ਭੀ ਇਹਨਾਂ ਨੂੰ ਸੂਬਿਆਂ ਦੀਆਂ ਕੌਂਸਲਾਂ ਵਿੱਚ ਚੋਖੀਆਂ ਕੁਰਸੀਆਂ ਦਿੱਤੀਆ ਜਾਣ, ਓਸ ਵੇਲੇ ਸਿੱਖਾਂ ਦੇ ਹਿੱਸੇ ਨੂੰ ਉੱਕਾ ਹੀ ਹਜ਼ਮ ਕੀਤਾ ਗਿਆ ਸੀ, ਏਸ ਦੇ ਪਿੱਛੋਂ ਜਦ ਸਿੱਖਾਂ ਨੂੰ ਜਾਗ ਆਈ ਤਾਂ ਇਹਨਾਂ ਭੀ ਆਪਣੇ ਹੱਕ ਦਾ ਰੌਲਾ ਪਾਯਾ ਪਰ ਜਿਹੜੇ ਰਲਕੇ ਕੌਂਸਲਾਂ ਦੀ ਹਕੂਮਤ ਨੂੰ ਵੰਡ ਚੁੱਕੇ ਸਨ ਓਹ ਸਿੱਖੀ ਦੀ ਕਿਉਂ ਸੁਣਦੇ ? ⇨

ਭਾਵੇਂ ਪੁਰੀਆਂ ਕੁਰਸੀਆਂ ਨਹੀਂ ਮਿਲੀਆਂ ਚੁੱਪ ਰਹਿੰਦੇ ਤੇ ਮੂਲੋਂ ਹੀ ਆਂਹਦੇ ਕੁਝ ਨਾ ।
ਕਿਸੇ ਪੁੱਛਨਾ ਨਹੀਂ ਸੀ ਖ਼ਾਲਸੇ ਨੂੰ ਹੱਥ ਪੈਰ ਜੇ ਸਿੰਘ ਹਿਲਾਂਦੇ ਕੁਝ ਨਾ ।
ਹੈ ਪੁਰਖ਼ਾਰਥ ਹੀ ਵੈਦ ਕਰਤਾਰ ਸਿੰਘਾ ਬੇ ਹਿੰਮਤੇ ਲੋਕ ਬਨਾਂਦੇ ਕੁਝ ਨਾ ।

ਤਥਾ

ਭੋਲਾ ਭਾਲਾ ਇਹ ਖ਼ਾਲਸਾ ਪੰਥ ਮੁੱਢੋਂ ਹਰ ਥਾਂ ਇਤਬਾਰ ਜਮਾਉਣ ਵਾਲਾ ।
ਜਿਹੜਾ ਬਣ ਮਿੱਠਾ ਗਲ ਆਨ ਲੱਗੇ ਓਹਦੇ ਨਾਲ ਪਰੀਤ ਨਭਾਉਣ ਵਾਲਾ ।
ਦਿਲੋਂ ਵੈਰ ਨਾ ਕਿਸੇ ਦੇ ਨਾਲ ਕਦੇ ਸਿੱਧਾ ਸਾਫ਼ ਵਿਹਾਰ ਰਖਾਉਣ ਵਾਲਾ ।
ਛੱਲ ਵੱਲ ਨਾ ਕਿਸੇ ਦੇ ਨਾਲ ਕਰੇ ਬੁਰੇ ਨਾਲ ਭੀ ਭਲਾ ਕਮਾਉਣ ਵਾਲਾ ।
ਭੀੜ ਵੈਰੀ ਨੂੰ ਭੀ ਜੇਕਰ ਬਣੀ ਵੇਖੇ ਸਾਂਝੀ ਬਣਕੇ ਦੁੱਖ ਵੰਡਾਉਣ ਵਾਲਾ ।
ਸਿਰ ਆਪਣੇ ਝੱਲ ਕੇ ਦੁੱਖ ਭਾਰਾ ਸੁੱਖ ਹੋਰਨਾਂ ਤਾਈਂ ਪੁਚਾਉਣ ਵਾਲਾ ।
ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਕੇ ਭੁੱਖੇ ਨੰਗਿਆ ਵੰਡ ਵੰਡਾਉਣ ਵਾਲਾ ।
ਜੀਵ ਮਾਤਰ ਸਮਝਕੇ ਰੂਪ ਹਰਿ ਦਾ ਸਭ ਨਾਲ ਪਿਆਰ ਜਤਾਉਣ ਵਾਲਾ ।
ਸ਼ਰਨ ਆਏ ਵੈਰੀ ਨੂੰ ਭੀ ਗਲ ਲਾਵੇ ਸੁਖਨ ਮੁੱਖ ਦੇ ਤੋੜ ਚੜ੍ਹਾਉਣ ਵਾਲਾ ।
ਬਲੀ ਸੂਰਮਾ ਪਰ ਉਪਕਾਰੀ ਭਾਰਾ ਕੀਤਾ ਕਿਸੇ ਦਾ ਨਾਹਿੰ ਭੁਲਾਉਣ ਵਾਲਾ ।
ਧਰਮ ਅਪਣੇ ਤੇ ਸੀਸ ਦੇਣ ਵਾਲਾ ਗੁਰ ਨਾਮ ਤੋਂ ਜਿੰਦ ਘੁਮਾਉਣ ਵਾਲਾ ।
ਸ਼ਾਨ ਪੰਥ ਦੇ ਲਈ ਕਰਤਾਰ ਸਿੰਘਾ ਦੁੱਖ ਝੱਲ ਅਟੱਲ ਰਖਾਉਣ ਵਾਲਾ ।

---

⇦ ਅਖੀਰ ਸਿੱਖਾਂ ਨੇ ਪੰਜਾਬ ਸਰਕਾਰ ਤੋਂ ਪੁੱਛ ਗਿੱਛ ਕਰਨੀ ਅਰੰਭ ਦਿੱਤੀ ਜਿਸਦਾ ਸਰਕਾਰ ਵੱਲੋਂ ਭੀ ਬੁਰੇ ਦੇ ਲੱਡੂਆਂ ਵਾਲਾ ਹੀ ਜਵਾਬ ਮਿਲਿਆ ਤੇ ਜਿਹੜੇ ਅਫਸਰ ਜੰਗ ਦੇ ਵੇਲੇ ਸਿੰਘਾਂ ਦੀਆਂ ਸਿਫਤਾਂ ਕਰਦੇ ਰਜਦੇ ਨਹੀਂ ਸਨ ਉਹ ਅੱਖਾਂ ਭੀ ਸਿੱਧੀਆਂ ਨ ਕਰਨ ਤੇ ਸਗੋਂ ਸਿੱਖ ਡੈਪੁਟੇਸ਼ਨ ਦੇ ਪਤਵੰਤੇ ਮੈਂਬਰਾਂ ਨੂੰ ਇਕ ਸਰਕਾਰੀ ਜ਼ੁਮੇਵਾਰ ਅਫਸਰ ਨੇ ਤਾਹਨਾ ਮਾਰਿਆ ਸੀ ਕਿ ਜੇ ਸਰਕਾਰ ਨਹੀਂ ਸੁਣਦੀ ਤਾਂ ਤੁਸੀਂ ਕਾਂਗ੍ਰਸ ਨਾਲ ਜਾ ਮਿਲੋਗੇ ? ਅਰਥਾਤ ਕਾਂਗ੍ਰਸ ਦੇ ਤਰਲੇ ਕੱਢੋਗੇ ? ਸਿੱਖ ਚਾਹੁੰਦੇ ਸਨ ਕਿ ਪੰਜਾਬ ਵਿੱਚ ਸਾਨੂੰ ਹਕੂਮਤ ਦਾ ਤੀਸਰਾ ਹਿੱਸਾ ਮਿਲੇ ਪਰ ਦੂਜੇ ਦੋਸਤ ਸਿੱਖਾਂ ਦੀ ਹੋਂਦ ਤੋਂ ਹੀ ਮੁਨਕਰ ਸਨ । ਅਖੀਰ ਰੋਣ ਪਿੱਟਣ ਨਾਲ ਪੰਜਵਾਂ ਕੁ ਹਿੱਸਾ ਮਿਲਿਆ ਜੋ ਉਹ ਭੀ ਸਰਕਾਰ ਪ੍ਰੇਮੀ ਸਿੱਖਾਂ ਦੀ ਝੋਲੀ ਪੈ ਗਿਆ ।

## ਸਮੇਂ ਦੀ ਚਾਲ

ਚਾਲ ਸਮੇਂ ਦੀ ਹੋਰ ਹੋ ਗਈ ਮਜ਼੍ਹਬ ਆਪਣਾ ਆਪ ਦਿਖਾਉਣ ਲੱਗੇ ।
ਮੁਸਲਮਾਨ ਹਿੰਦੂ ਆਪੋ ਆਪਣੇ ਥਾਂ ਹੋਂਦ ਆਪਣੀ ਪੱਕੀ ਕਰਾਉਣ ਲੱਗੇ ।
ਕਈ ਸਭਾ ਸੋਸਾਇਟੀਆਂ ਬਣ ਗਈਆਂ ਆਪੋ ਆਪਣਾ ਜ਼ੋਰ ਵਧਾਉਣ ਲੱਗੇ ।
ਕਿਤੇ ਕਾਂਗ੍ਰਸ ਤੇ ਲੀਗਾਂ ਬਣ ਗਈਆਂ ਵੱਖੋ ਵੱਖ ਪਰਚਾਰ ਫੈਲਾਉਣ ਲੱਗੇ ।
ਵਿੱਚ ਕੌਂਸਲਾਂ ਅਤੇ ਕਮੇਟੀਆਂ ਦੇ ਆਪੋ ਆਪਣੇ ਹੱਕ ਜਮਾਉਣ ਲੱਗੇ ।
ਹਰ ਮਹਿਕਮੇ ਵਿੱਚ ਭੀ ਇਹ ਛੇੜਾਂ ਮੁਸਲਮਾਨ ਹਿੰਦੂਆਂ ਛਿੜਾਉਣ ਲੱਗੇ ।
ਸਿੱਖ ਘੂਕ ਸੁੱਤੇ ਪਤਾ ਕੁਝ ਭੀ ਨਾ ਦੂਜੇ ਮਜ਼੍ਹਬ ਆ ਰੰਗ ਖਿਲਾਉਣ ਲੱਗੇ ।
ਮੁਸਲਮਾਨ ਹਿੰਦੂ ਕਰਤਾਰ ਸਿੰਘਾ ਗੱਫੇ ਆਪੇ ਹੀ ਵੰਡ ਵੰਡਾਉਣ ਲੱਗੇ ।

### ਸਿੱਖਾਂ ਦੀ ਜਾਗ

ਹਰ ਮਹਿਕਮੇ ਵਿਚ ਜਦ ਪਏ ਧੱਕੇ ਫੇਰ ਸਿੰਘਾਂ ਦੇ ਤਈਂ ਭੀ ਸਾਰ ਆਈ ।
ਹੱਕ ਮੰਗਣੇ ਲਈ ਅਵਾਜ਼ ਚੁੱਕੀ ਕਿਸੇ ਸੁਣੀਂ ਨ ਮੁੜ ਬੇ ਕਾਰ ਆਈ ।
ਹਿੰਦੂ ਮੈਂਬਰਾਂ ਕਈਆਂ ਨੇ ਆਖ ਦਿੱਤਾ ਸਿੱਖ ਹੋਂਦ ਨ ਕਿਤੇ ਸ਼ੁਮਾਰ ਆਈ ।
ਸਿੱਖ ਹਿੰਦੂਆਂ ਦੀ ਇਕ ਸ਼ਾਖ਼ ਹੀ ਨੇ ਮੰਗਨ ਵੱਖਰੇ ਹੱਕ ਕਿਉਂ ਢਾਰ ਆਈ ।
ਜਦ ਹਸਤੀ ਹੀ ਨਾ ਮਨਜ਼ੂਰ ਹੋਈ ਏਸ ਗੱਲ ਤੋਂ ਸਿੱਘਾਂ ਨੂੰ ਖਾਰ ਆਈ ।
ਨੀਂਦ ਖੁਲ੍ਹ ਗਈ ਕਰਤਾਰ ਸਿੰਘਾ ਲਹਿਰ ਹੱਕਾਂ ਦੀ ਜੋਸ਼ ਹੁਣ ਮਾਰ ਆਈ ।

### ਹੋਰ ਪਵਾੜਾ

ਰੂੜ ਸਿੰਘ ਤੇ ਬੇਦੀ ਗੁਰਬਖਸ਼ ਸਿੰਘ ਨੇ ਨਾਲ ਪੰਥ ਦੇ ਵੈਰ ਕਮਾਯਾ ਜੀ ।
ਅਰਥ ਸਿੱਖ ਦਾ ਹਿੰਦੂ ਹੀ ਕਰ ਦਿੱਤਾ ਗ਼ਲਤੀ ਵਿੱਚ ਸਰਕਾਰ ਨੂੰ ਪਾਯਾ ਜੀ ।
ਸਹਿਜ ਧਾਰੀ ਦਾ ਛੇੜ ਸਵਾਲ ਦਿੱਤਾ ਫਲ ਏਸ ਨੇ ਬੁਰਾ ਦਿਖਾਯਾ ਜੀ ।
ਅੰਮ੍ਰਿਤਸਰ ਕਮੇਟੀ ਦੀ ਵੰਡ ਉੱਤੇ ਪਤਿਤ ਆਣਕੇ ਹੱਕ ਜਮਾਯਾ ਜੀ ।

ਸੀਟਾਂ ਤਿੰਨ ਸਿੱਖਾਂ ਹਿੱਸੇ ਆਈਆ ਜਾਂ ਪੈਰ ਆਣ *ਹਰਨਾਮੀ ਟਕਾਯਾ ਜੀ ।
ਪੂਰੀ ਓਸਦੀ ਮਦਦ ਸਰਕਾਰ ਕੀਤੀ ਇਹ ਭੀ ਸਿੱਖ ਹੈ ਸ਼ੋਰ ਵਧਾਯਾ ਜੀ ।
ਸਿੱਖ ਕਹਿਣ ਇਹ ਸਿੱਖ ਨਹੀਂ ਪਤਤ ਭਾਰਾ ਕੂੰਡਾ ਹਾਕਮਾਂ ਐਵੇਂ ਅੜਾਯਾ ਜੀ ।
ਜ਼ਿੱਦ ਏਸ ਦਾ ਫਲ ਹੋਯਾ ਬਹੁਤ ਚੰਗਾ ਵੱਲ ਸਿੱਖਾਂ ਦੇ ਤਈਂ ਸਿਖਾਯਾ ਜੀ ।
ਸਾਰੇ ਪੰਥ ਅੰਦਰ ਰੌਲਾ ਪੈ ਗਿਆ ਜੋਸ਼ ਖ਼ਾਲਸੇ ਖੂਬ ਦਿਖਾਯਾ ਜੀ ।
ਭਾਰਾ ਕਰ ਇਤਫਾਕ ਕਰਤਾਰ ਸਿੰਘਾ ਧੱਕ ਪਤਿਤ ਬਾਹਰ ਕਢਵਾਯਾ ਜੀ ।

## ਚੀਫ਼ ਖ਼ਾਲਸਾ ਦੀਵਾਨ

ਇਹ ਦੀਵਾਨ ਸਾਰਾ ਨਰਮ ਦਿਲ ਵਾਲਾ ਸਦਾ ਤੇਲ ਤੇ ਤੇਲ ਦੀ ਧਾਰ ਦੇਖੇ ।
ਠੰਢੇ ਦਿਲ ਦੇ ਨਾਲ ਪ੍ਰਚਾਰ ਕਰੇ ਹਰ ਗੱਲ ਵਿੱਚ ਵੱਲ ਸਰਕਾਰ ਦੇਖੇ ।
ਨਾਲੇ ਯਾਰ ਤੇ ਨਾਲੇ ਦਿਲਦਾਰ ਰੱਖੇ ਕਰ ਸਦਾ ਦੋ ਰੰਗੀ ਦੀ ਕਾਰ ਦੇਖੇ ।
ਧੀਮੀ ਚਾਲ ਦੇ ਨਾਲ ਸਭ ਕੰਮ ਕਰਦਾ ਹਰ ਵਕਤ ਕਾਨੂੰਨ ਦੀ ਢਾਰ ਦੇਖੇ ।
ਰਾਜ ਨੀਤ ਦੇ ਵੱਲ ਨ ਪੈਰ ਪਾਵੇ ਸੈਨਤ ਅਫਸਰਾਂ ਵੱਲ ਵਿਚਾਰ ਦੇਖੇ ।
ਇਹ ਦਾਨਾ ਟੋਲਾ ਕਰਤਾਰ ਸਿੰਘਾ ਸਰਕਾਰ ਦੇ ਸਾਜ ਦੀ ਤਾਰ ਦੇਖੇ ।

## ਸਿੱਖ ਲੀਗ ਦੀ ਜ਼ਰੂਰਤ

ਓਧਰ ਥਾਂ ਥਾਂ ਸਿੱਖਾਂ ਦੇ ਹੱਕਾਂ ਤਾਈਂ ਦੂਜੇ ਮਜ਼੍ਹਬਾਂ ਵਾਲੇ ਦਬਾਈ ਜਾਂਦੇ ।
ਵਿੱਚ ਕੌਂਸਲਾਂ ਅਤੇ ਕਮੇਟੀਆਂ ਦੇ ਸਿੱਖ ਨਾਮ ਨੂੰ ਪਰ੍ਹੇ ਹਟਾਈ ਜਾਂਦੇ ।
ਕਈ ਕੌਂਸਲੀ ਮੈਂਬਰ ਈਰਖੀ ਜੋ ਸਿੱਖ ਹਿੰਦੂਆਂ ਵਿੱਚ ਰਲਾਈ ਜਾਂਦੇ ।
ਵੇਲੇ ਹਿੱਸੇ ਦੇ ਦੇਣ ਜਵਾਬ ਸੁੱਕੇ ਹਰ ਥਾਂ ਹੀ ਠੂਠ ਚੁਮਾਈ ਜਾਂਦੇ ।
ਆਲ ਇੰਡੀਆਂ ਕਾਂਗ੍ਰਸ ਵਾਲੇ ਭੀ ਜੀ ਹਸਤੀ ਸਿੱਖਾਂ ਦੀ ਮੂਲੋਂ ਮਿਟਾਈ ਜਾਂਦੇ ।
ਸਿੱਖਾਂ ਵੱਲੋਂ ਉਪ੍ਰਾਲਾ ਨ ਕਰੇ ਕੋਈ ਮੁਸਲਮਾਨ ਹਿੰਦੂ ਹੱਕ ਖਾਈ ਜਾਂਦੇ ।
ਚੀਫ ਖ਼ਾਲਸਾ ਨਾਮ ਦੀਵਾਨ ਵਾਲੇ ਸਹਿਜ ਪੱਕੇ ਦੀ ਚਾਲ ਨਿਬਾਹੀ ਜਾਂਦੇ ।
ਰਾਖੀ ਕੌਣ ਕਰੇ ਹੱਕਾਂ ਸਾਰਿਆਂ ਦੀ ਵਿੱਚ ਸ਼ੋਰ ਉਹ ਸਮਾਂ ਗਵਾਈ ਜਾਂਦੇ ।
ਗਵਰਮਿੰਟ ਸਾਡੇ ਹੱਕ ਦੇਊ ਆਪੇ ਏਸ ਆਸਰੇ ਵਕਤ ਲੰਘਾਈ ਜਾਂਦੇ ।
ਰੋਇਆਂ ਬਾਝ ਨ ਦੁੱਧ ਕਰਤਾਰ ਸਿੰਘਾ ਮਾਂ ਦੇਂਵਦੀ ਲੋਕ ਸੁਣਾਈ ਜਾਂਦੇ ।

---

*ਹਰਨਾਮੀ – ਅੰਮ੍ਰਿਤਸਰ ਦੇ ਇੱਕ ਪਤਵੰਤੇ ਸਿੱਖ ਦਾ ਪੁੱਤ੍ਰ ਹੈ ਜੋ ਕੁਸੰਗਤ ਕਰਕੇ ਹਰਨਾਮ ਸਿੰਘ ਤੋਂ ਹਰਨਾਮੀ ਸ਼ਾਹ ਬਣ ਬੈਠਾ ਹੋਯਾ ਹੈ ।

### ਤਥਾ

ਸੋਚਾਂ ਸੋਚੀਆਂ ਪੰਥ ਦੇ ਦਰਦੀਆਂ ਨੇ ਕੋਈ ਝਬਦੇ ਜੱਥਾ ਬਣਾਯਾ ਜਾਵੇ ।
ਜੇਹੜਾ ਰਾਜਨੀਤਕ ਸੋਚਾਂ ਬੈਠ ਸੋਚੇ ਅੱਗੇ ਓਸਦੇ ਤਈਂ ਲਗਾਯਾ ਜਾਵੇ ।
ਓਹ ਪੰਥ ਦੇ ਹੱਕਾਂ ਦੀ ਕਰੇ ਰਾਖੀ ਸ਼ਾਨ ਸਿੱਖਾਂ ਦੇ ਤਈਂ ਬਚਾਯਾ ਜਾਵੇ ।
ਦੂਜੇ ਮਜ਼੍ਹਬਾਂ ਵੱਲੋਂ ਜੋ ਪੈਣ ਰੋਕਾਂ ਸੋਚ ਉਨ੍ਹਾਂ ਦੇ ਤਈਂ ਹਟਾਯਾ ਜਾਵੇ ।
ਹਿੱਸਾ ਕਾਂਗ੍ਰਸ ਵਿੱਚ ਨ ਮਿਲੇ ਸਾਨੂੰ ਓਹਨੂੰ ਆਪਨਾ ਆਪ ਦਿਖਾਯਾ ਜਾਵੇ ।
ਸਿੱਖ ਲੀਗ ਦੇ ਤਈਂ ਕਰਤਾਰ ਸਿੰਘਾ ਹੁਣ ਝਬ ਤਯਾਰ ਕਰਾਯਾ ਜਾਵੇ ।

### ਸਿੱਖ ਲੀਗ ਅਰਥਾਤ ਸਿੱਖ ਰਾਜ ਨੀਤਕ ਜਥਾ

ਉੱਨੀ ਸੌ ਉੱਨੀ ਸ਼ੁਰੂ ਸਾਲ ਅੰਦਰ ਦਰਦੀ ਪੰਥ ਦਿਆਂ ਇਉਂ ਵਚਾਰ ਕਰਕੇ ।
ਸਿੱਖ ਲੀਗ ਲਾਹੌਰ ਤਯਾਰ ਕੀਤੀ ਹਾਲ ਬ੍ਰੈਡਲਾ ਵਿੱਚ ਪ੍ਰਚਾਰ ਕਰਕੇ ।
ਅਮਰ ਸਿੰਘ ਸਰਦਾਰ ਝਬਾਲ ਵਾਲਾ ਲਾਇਲ ਪੁਰੀ ਹਰਚੰਦ ਸਿੰਘ ਸਾਰ ਕਰਕੇ ।
ਦਾਨ ਸਿੰਘ ਸਰਦਾਰ ਵਛੋਏ ਵਾਲਾ ਚੂੜ੍ਹ ਕਾਣੀਆ ਤੇਜਾ ਸਿੰਘ ਤਯਾਰ ਕਰਕੇ ।
ਸੁੰਦਰ ਸਿੰਘ ਜਾਣੋ ਇਹ ਭੀ ਲਾਇਲ ਪੁਰੀ ਪੰਥ ਸੇਵਕ ਵੱਡਾ ਹੁਸ਼ਯਾਰ ਕਰਕੇ ।
ਸਰਦੂਲ ਸਿੰਘ ਅਤੇ ਤਾਰਾ ਸਿੰਘ ਜੀ ਜਿਨੂੰ ਮਾਸਟ੍ਰ ਕਹਿਨ ਪੁਕਾਰ ਕਰਕੇ ।
ਗੁਰਬਖਸ਼ ਸਿੰਘ ਗਯਾਨੀ ਅੰਮ੍ਰਤਸਰ ਵਾਲਾ ਉਹ ਦੇ ਸੈਕਟ੍ਰੀ ਉਤੇ ਬੈਠਾਰ ਕਰੇ ।
ਜੱਥਾ ਤਯਾਰ ਕਰ ਲਿਆ ਕਰਤਾਰ ਸਿੰਘਾ ਏਹੋ ਜਿਹਾਂ ਵੀਰਾਂ ਕੌਮੀ ਪਯਾਰ ਕਰਕੇ ।

### ਵਾਕ ਕਵੀ

ਰਾਖੀ ਪੰਥ ਦੇ ਹੱਕਾਂ ਦੀ ਕਰਨ ਵਾਲਾ ਸਿੱਖਾਂ ਵਿੱਚ ਭੀ ਜਥਾ ਤਯਾਰ ਹੋਯਾ ।
ਕਈ ਖੁਸ਼ ਤੇ ਕਈ ਨਰਾਜ਼ ਹੋਏ ਕਈਆਂ ਦੁੱਖ ਤੇ ਕਈਆਂ ਪਯਾਰ ਹੋਯਾ ।
ਫਿਕਰ ਪੈ ਗਿਆ ਚੀਫ ਦੀਵਾਨ ਤਾਈਂ ਛਾਤੀ ਉਨ੍ਹਾਂ ਦੀ ਉਤੇ ਇਹ ਖਾਰ ਹੋਯਾ ।
*ਜਥਾ ਓਹ ਭੀ ਇੱਕ ਬਨਾਉਣ ਲੱਗੇ ਓਨ੍ਹਾਂ ਪਾਸੋਂ ਨ ਕੰਮ ਇਹ ਪਾਰ ਹੋਯਾ ।

*ਜਦੋਂ ਸਿੱਖ ਲੀਗ ਦਾ ਖਿਆਲ ਹੋਯਾ ਕਿ ਇਕ ਡੈਪੁਟੇਸ਼ਨ ਵਲਾਇਤ ਭੇਜਿਆ ਜਾਵੇ ਤਾਂ ਝੱਟ ਹੀ ਚੀਫ ਖ਼ਾਲਸਾ ਦੀਵਾਨ ਨੇ ਐਲਾਨ ਕਰ ਦਿੱਤਾ ਕਿ ਦੀਵਾਨ ਧਾਰਮਕ ਹੈ ਪਰ ਏਸ ਨੇ ਫੈਸਲਾ ਕੀਤਾ ਹੈ ਕਿ ਇਕ ਜੱਥਾ ਪੋਲੀਟੀਕਲ ਭੀ ਤਿਆਰ ਕੀਤਾ ਜਾਵੇ, ਸੋ ਨ ਹੋਯਾ ਤੇ ਨ ਓਸਨੇ ਕੁਝ ਕੀਤਾ ਹੀ ।

ਸਿੱਖ ਲੀਗ ਦੀ ਕਾਰ ਆ ਸ਼ੁਰੂ ਹੋਈ ਵਿੱਚ ਦਿਨਾਂ ਦੇ ਅੱਛਾ ਪ੍ਰਚਾਰ ਹੋਯਾ।
ਉੱਠ ਤੇਜ਼ੀ ਦੇ ਨਾਲ ਕਰਤਾਰ ਸਿੰਘਾ ਥੱਕ ਗਿਆ ਝਬ ਦੇ ਹੁਣ ਜ਼ਾਹਰ ਹੋਯਾ।

### ਜ਼ਿਲ੍ਹੇ ਵਾਰ ਸਿੱਖ ਲੀਗਾਂ

ਕਈ ਜ਼ਿਲ੍ਹਯਾਂ ਦੇ ਵਿੱਚ ਸਿੱਖ ਲੀਗਾਂ ਰਚ ਰਚ ਕੇ ਮਤੇ ਪਕਾਉਣ ਲੱਗੇ।
ਤੇਜ਼ੀ ਨਾਲ ਡਟੇ ਸਿੰਘ ਏਸ ਕੰਮ ਤੇ ਰਾਜਨੀਤ ਵੱਲ ਕਦਮ ਵਧਾਉਣ ਲੱਗੇ।
ਔਖੇ ਸੌਖੇ ਸਾਰੇ ਪੰਥਕ ਕੰਮਾਂ ਉੱਤੇ ਆਪੋ ਆਪਣੀ ਨਜ਼ਰ ਦੁੜਾਉਣ ਲੱਗੇ।
ਕਿਰਪਾਨ ਤੇ ਕਾਲਜ ਹਰੀ ਮੰਦਰ ਆਜ਼ਾਦ ਕਰਾਉਣਾ ਚਾਹਉਣ ਲੱਗੇ।
ਸੁਧਾਰ ਸਕੀਮ ਤੇ ਕੌਂਸਲਾਂ ਦੇ ਹੱਕ ਲੈਣ ਉੱਤੇ ਜ਼ੋਰ ਪਾਉਣ ਲੱਗੇ।
ਗੁਰਦ੍ਵਾਰਿਆਂ ਦੀਆਂ ਅਜ਼ਾਦੀਆਂ ਤੇ ਗਵਰਮਿੰਟ ਦਾ ਧਯਾਨ ਲਗਾਉਣ ਲੱਗੇ।
ਵਿੱਚ ਪੰਥ ਦੇ ਰਾਜਸੀ ਲਹਿਰ ਤਾਈਂ ਨਵੇਂ ਸਿਰੇ ਤੋਂ ਮੁੜ ਚਲਾਉਣ ਲੱਗੇ।
ਲਿਖੇ ਪੜ੍ਹੇ ਜੋ ਸਿੱਖ ਕਰਤਾਰ ਸਿੰਘਾ ਏਸ ਕੰਮ ਵਿੱਚ ਹੱਥ ਵਟਾਉਣ ਲੱਗੇ।

# ਗੁਰਦੁਆਰਾ ਰਕਾਬ ਗੰਜ ਦੀ ਦੀਵਾਰ

ਏਸ ਕੰਧ ਦਾ ਲਿਖਿਆ ਹਾਲ ਪਿੱਛੇ ਗਵਰਮਿੰਟ ਨੇ ਢਾਹ ਗਵਾਈ ਸੀ ਜੀ ।
ਰੌਲਾ ਪੰਥ ਨੇ ਤਦੋਂ ਹੀ ਪਾਯਾ ਸੀ ਅਗੋਂ ਢਾਵਨੀ ਬੰਦ ਕਰਾਈ ਸੀ ਜੀ ।
ਜੰਗ ਯਰੂਪੇ ਦਾ ਤਦੋਂ ਸ਼ੁਰੂ ਹੋਯਾ ਮੁੜ ਕਿਸੇ ਨ ਗੱਲ ਉਠਾਈ ਸੀ ਜੀ ।
ਪੰਥ ਵੇਖ ਵੇਲਾ ਗੱਲ ਠੱਪ ਦਿਤੀ ਦੇਖੀ ਜਾਇਗੀ ਫੇਰ ਸੁਨਾਈ ਸੀ ਜੀ ।
ਜੰਗ ਖਤਮ ਹੋਯਾ ਕੰਧ ਰਹੀ ਵਿਚੇ ਨਾ ਹਾਕਮਾਂ ਨਜ਼ਰ ਦੁੜਾਈ ਸੀ ਜੀ ।
ਚੀਫ ਖ਼ਾਲਸੇ ਵੱਡੇ ਦੀਵਾਨ ਨੇ ਭੀ ਜ਼ੋਰ ਦੇ ਨ ਗੱਲ ਹਿਲਾਈ ਸੀ ਜੀ ।
ਹਾਕਮ ਰਹੇ ਭਰੋਸੇ ਦੀਵਾਨ ਦੇ ਤੇ ਕਰ ਦੇਵੇਗਾ ਆਪੇ ਸਮਾਈ ਸੀ ਜੀ ।
ਕਈ ਜਾ ਲਾਰੇ ਦੇਂਦੇ ਰਹੇ ਏਵੇਂ ਵਾਦੀ ਜੀ ਹਜ਼ੂਰ ਨਬਾਹੀ ਸੀ ਜੀ ।
ਜਿਵੇਂ ਚਾਹੇ ਸਰਕਾਰ ਤਿਉਂ ਹੋ ਜਾਸੀ ਜ਼ੁਮੇ ਆਪਨੇ ਗੱਲ ਠਹਿਰਾਈ ਸੀ ਜੀ ।
*ਜ਼ਿਮੀਂ ਬਦਲੇ ਲੈ ਮੁਰੱਬੇ ਲਏ ਕੀਤੀ ਇਹ ਦੀਵਾਨ ਦਾਨਾਈ ਸੀ ਜੀ ।
ਬਣੇ ਜੰਗਲਾਂ ਕੰਧ ਦੇ ਥਾਂ ਸੋਹਣਾ ਗਰਮ ਦਲ ਨੂੰ ਮੂਲ ਨ ਭਾਈ ਸੀ ਜੀ ।
ਰਹੀ ਧੁਖਦੀ ਅੱਗ ਕਰਤਾਰ ਸਿੰਘਾ ਨ ਬਲੀ ਨ ਕਿਸੇ ਬੁਝਾਈ ਸੀ ਜੀ ।

**ਸਰਦੂਲ ਸਿੰਘ ਕਵੀਸ਼ਰ**

ਇਹ ਸੇਵਕ ਰਾਜਸੀ ਗੁਣਾਂ ਵਾਲਾ ਏਸ ਗੱਲ ਦੇ ਤਹੀਂ ਹਿਲਾ ਦਿੱਤਾ ।
ਹਰ ਰੋਜ਼ ਅਕਾਲੀ ਦੇ ਵਿੱਚ ਪਰਚੇ ਏਸ ਕੰਧ ਉੱਤੇ ਜ਼ੋਰ ਪਾ ਦਿੱਤਾ ।
ਕੰਧ ਕਦੇ ਸਰਕਾਰ ਬਨਾਵਨੀ ਨਹੀਂ ਸੱਤ ਬਚਨੀਆਂ ਨੇ ਟਪਲਾ ਲਾ ਦਿੱਤਾ ।
ਸਿੰਘ ਨਿੱਤਰਨ ਕੁਝ ਇਸ ਕੰਮ ਲਈ ਏਸ ਖਬਰ ਨੂੰ ਸਾਰੇ ਪੁਚਾ ਦਿੱਤਾ ।
ਦੁੱਖ ਝੱਲਨੇ ਪੈਨ ਤੇ ਝੱਲ ਓਥੇ ਲੈਨੀ ਕੰਧ ਬਨਾ ਸੁਨਾ ਦਿੱਤਾ ।
ਸੌ ਨਿੱਤਰੇ ਸਿੰਘ ਕਰਤਾਰ ਸਿੰਘਾ ਤੇਜ਼ ਰੌਂ ਦੇ ਤਈਂ ਚਲਾ ਦਿੱਤਾ ।

---

*ਸ੍ਰੋਤ ਹੈ ਕਿ ਗੁਰਦੁਆਰੇ ਦੀ ਏਸ ਜ਼ਮੀਨ ਬਦਲੇ ਸਰਕਾਰ ਨੇ ਗੁਰਦੁਆਰੇ ਨੂੰ ਜ਼ਮੀਨ ਦੇ ਕੁਝ ਮੁਰੱਬੇ ਦੇਣੇ ਪ੍ਰਵਾਨ ਕੀਤੇ ਸਨ ।

## ਅਕਾਲੀ ਲਹਿਰ

ਹਰ ਕੰਮ ਦਾ ਕੋਈ ਸਬੱਬ ਹੁੰਦਾ ਆ ਕਲਾ ਅਕਾਲ ਵਰਤਾ ਦਿੱਤੀ ।
ਪਿੰਡ ਪਿੰਡ ਅੰਦਰ ਚੱਲ ਲਹਿਰ ਪਈ ਸੁੱਤੀ ਖ਼ਾਲਸਾ ਕੌਮ ਜਗਾ ਦਿੱਤੀ ।
ਸਿੰਘ ਤਯਾਰ ਹੋ ਗਏ ਪੰਥ ਸੇਵਾ ਲਈ ਸੀ ਗਫਲਤ ਨੀਂਦ ਗਵਾ ਦਿੱਤੀ ।
ਲੈਨੀ ਕੰਧ ਬਨਾ ਜਿਵੇਂ ਬਣ ਸੱਕੇ ਖੌਫ਼ ਡਰ ਦੀ ਬਾਤ ਚੁਕਾ ਦਿੱਤੀ ।
ਆਉਂਣ ਲੱਗੀਆਂ ਅਰਜ਼ੀਆਂ ਵਿੱਚ ਦਫਤਰ ਸੱਤ ਸੌਂ ਤੋਂ ਵੱਧ ਟਪਾ ਦਿੱਤੀ ।
ਰੌਲਾ ਪੈ ਗਿਆ ਆਣ ਕਰਤਾਰ ਸਿੰਘਾ ਗਵਰਮਿੰਟ ਨੂੰ ਸੋਚ ਲਿਆ ਦਿੱਤੀ ।

## ਗਵਰਮਿੰਟ ਦੀਆਂ ਸੋਚਾਂ

ਗਵਰਮਿੰਟ ਨੂੰ ਖਬਰਾਂ ਪੁਜੀਆਂ ਇਹ ਬਹੁਤ ਸਾਰੇ ਹਨ ਸਿੰਘ ਤਿਆਰ ਹੋਏ ।
ਗੁਰਦ੍ਵਾਰੇ ਦੀ ਕੰਧ ਬਣਾ ਲੈ ਸਨ ਜੇਹੜੇ ਬੀਰ ਅਕਾਲੀ ਆ ਜ਼ਾਹਰ ਹੋਏ ।
ਏਸ ਕੌਮ ਨੇ ਕਿਸੇ ਤੋਂ ਨਹੀਂ ਡਰਨਾ ਹਾਕਮ ਵਰਤ ਦੇ ਸਭ ਲਾਚਾਰ ਹੋਏ ।
ਪਾਸ ਜ਼ੁੰਮੇਵਾਰਾਂ ਨੂੰ ਬੁਲਾ ਕਰਕੇ ਹਾਕਮ ਉਨ੍ਹਾਂ ਦੇ ਸਿਰ ਅਸਵਾਰ ਹੋਏ ।
ਤੁਸੀ ਰਹੇ ਧੋਖਾ ਸਾਨੂੰ ਸਦਾ ਦੇਂਦੇ ਗੁਰਦ੍ਵਾਰੇ ਦੇ ਸਾਓ ਜ਼ੁਮੇਵਾਰ ਹੋਏ ।
ਹੁਣ ਕਰੋ ਹੀਲਾ ਜਿਹੜਾ ਹੋਂਵਦਾ ਜੇ ਕੀਹ ਕਰਨ ਡਾਢੇ ਸ਼ਰਮਸਾਰ ਹੋਏ ।
ਹਾਕਮ ਦੇਨ ਝਿੜਕਾਂ ਤੁਹਾਡੇ ਲੱਗ ਆਖੇ ਅਸੀ ਮੁਫਤ ਦੇ ਵਿੱਚ ਖਵਾਰ ਹੋਏ ।
ਤੁਹਾਡਾ ਫੈਸਲਾ ਕਿਸੇ ਨੇ ਮੰਨਣਾਂ ਨਾ ਤੁਸੀਂ ਮੁਫਤ ਦੇ ਹੀ ਲੰਬਰਦਾਰ ਹੋਏ ।
ਕੀਹ ਕਰਨ ਓਹ ਭੀ ਹੀਲਾ ਚਲੇ ਕੋਈ ਨ ਸਿੰਘ ਉਨ੍ਹਾ ਤੋਂ ਭੀ ਹੁਸ਼ਯਾਰ ਹੋਏ ।
ਹਾਕਮ ਤੰਗ ਪੈ ਕੇ ਕਰਤਾਰ ਸਿੰਘਾ ਤਯਾਰ ਆਪ ਬਨਾਉਣ ਦੀਵਾਰ ਹੋਏ ।

## ੩੦ ਅੱਸੂ ੧੯੭੭ ਅਰਥਾਤ ੧੫ ਅਕਤੂਬਰ ੧੯੨੦ ਈ: ਨੂੰ ਸਰਕਾਰ ਨੇ ਕੰਧ ਬਣਾ ਦੇਣ ਦਾ ਐਲਾਨ ਕਰਨਾ

ਜਾਗ ਪੰਥ ਦੀ ਵੇਖਕੇ ਹਾਕਮਾਂ ਨੇ ਕੰਧ ਅਗ੍ਹਾਂ ਵਧਾਇ ਬਨਾਇ ਦਿੱਤੀ ।
ਝਟਾ ਪੱਟ ਐਲਾਨ ਕਢਾਇਕੇ ਜੀ ਅੱਗ ਭੜਕਦੀ ਇਹ ਬੁਝਾਇ ਦਿੱਤੀ ।
ਬਿਨਾਂ ਸੋਚਿਓਂ ਕੰਮ ਸੀ ਸ਼ੁਰੂ ਕੀਤਾ ਸਲਾਹ ਕਾਰਾਂ ਸੀ ਭੈੜੀ ਸਲਾਹਿ ਦਿੱਤੀ ।
ਹੈ ਗੁਰੂ ਸਹਾਈ ਕਰਤਾਰ ਸਿੰਘਾ ਕਾਮਯਾਬੀ ਇਹ ਪੂਰੀ ਦਿਖਾਇ ਦਿੱਤੀ ।

## ਵਾਕ ਕਵੀ

ਜੀਵ ਜਿਸਮ ਬਾਝੋਂ ਜਿਸਮ ਜੀਵ ਬਾਝੋਂ ਸੋਚ ਵੇਖੀਏ ਕਿਸੇ ਦਰਕਾਰ ਨਾਹੀਂ ।
ਬੀਰ ਤੇਗ ਬਾਝੋਂ ਤੇਗ ਬੀਰ ਬਾਝੋਂ ਦੋਵੇਂ ਸੱਕਦੇ ਕੁਝ ਸਵਾਰ ਨਾਹੀਂ ।
ਤਾਲ ਕਵਲ ਬਾਝੋਂ ਕਵਲ ਤਾਲ ਬਾਝੋਂ ਤਾਰ ਸਾਜ ਤੇ ਸਾਜ ਬਿਨਤਾਰ ਨਾਹੀਂ ।
ਖੇਤ ਵਾੜ ਬਾਝੋਂ ਵਾੜ ਖੇਤ ਬਾਝੋਂ ਪੰਖੀ ਪਰਾਂ ਦੇ ਬਿਨਾ ਉਡਾਰ ਨਾਹੀਂ ।
ਰਈਯਤ ਬਿਨਾਂ ਸੂਕਾਰ ਦੇ ਹੋਇ ਔਖੀ ਬਿਨਾਂ ਰਈਯਤੋਂ ਕਦੇ ਸੂਕਾਰ ਨਾਹੀਂ ।
ਮੇਰਾ ਤੂੰ ਮੈਂ ਤੇਰਾ ਕਰਤਾਰ ਸਿੰਘਾ ਭੇਦ ਰੱਖਯਾਂ ਰਹਿੰਦਾ ਪਯਾਰ ਨਾਹੀਂ ।

## ਤਥਾ

ਰਹਿੰਦਾ ਦੇਸ ਦੇ ਵਿੱਚ ਅਰਾਮ ਤਾਹੀਏਂ ਰਾਜਾ ਪਰਜਾ ਦੇ ਵਿੱਚ ਪਯਾਰ ਹੋਵੇ ।
ਇੱਕ ਦੂਸਰੇ ਦੇ ਖ਼ੈਰ ਖ਼ਾਹ ਦੋਵੇਂ ਕਿਸੇ ਗੱਲ ਦੀ ਦਿਲੀ ਨ ਖ਼ਾਰ ਹੋਵੇ ।
ਰਾਜਾ ਪਰਜਾ ਦੀ ਸਦਾ ਭਲਾਈ ਚਾਹੇ ਪਰਜਾ ਰਾਜੇ ਦੀ ਤਾਬਿਆ ਦਾਰ ਹੋਵੇ ।
ਰਾਜਾ ਪਰਜਾ ਦੇ ਸੁਖ ਨੂੰ ਸੁਖ ਸਮਝੇ ਪਰਜਾ ਦੁਖੀ ਤੇ ਰਾਜਾ ਦੁਖਿਆਰ ਹੋਵੇ ।
ਪਰਜਾ ਵੱਸਦੀ ਤੇ ਰਾਜਾ ਰਹੇ ਵੱਸਦਾ ਪਰਜਾ ਉੱਜੜੀ ਰਾਜਾ ਉਜਾੜ ਹੋਵੇ ।
ਰਾਜਾ ਧਰਮੀ ਧਰਮ ਕਮਾਇ ਜੇਕਰ ਪਰਜਾ ਓਸ ਤੋਂ ਸਦਾ ਨਿਸਾਰ ਹੋਵੇ ।
ਰਾਜਾ ਪਰਜਾ ਦਾ ਜਿਸ ਥਾਂ ਹੋਇ ਝਗੜਾ ਝਬਦੇ ਓਸ ਥਾਂ ਕਾਲ ਸਵਾਰ ਹੋਵੇ ।
ਜਹੀ ਰਾਜਾ ਦੀ ਨੀਤ ਤਹੀ ਹੋਇ ਪਰਜਾ ਜਿਹਾ ਪਿਤਾ ਤੇ ਤਿਹਾ ਪ੍ਰਵਾਰ ਹੋਵੇ ।
ਜਿਹਾ ਮੁੱਲਾਂ ਤੇ ਚਾਟੜੇ ਤਹੇ ਉਸਦੇ ਤੇਹੀ ਫੌਜ ਜਿਹਾ ਫੌਜਦਾਰ ਹੋਵੇ ।
ਸੁਖ ਨਿਕਲੇ ਨਹੀਂ ਕਰਤਾਰ ਸਿੰਘਾ ਰਾਜਾ ਪਰਜਾ ਦਾ ਜਿੱਥੇ ਵਿਗਾੜ ਹੋਵੇ ।

## ਤਥਾ

ਕਰੀਬ ਸਦੀ ਤੋਂ ਰਾਜ ਅੰਗ੍ਰੇਜ਼ ਸੰਦਾ ਏਸ ਦੇਸ ਦੇ ਵਿੱਚ ਬਹਾਲ ਹੋਯਾ ।
ਚੰਗਾ ਨਿਭਦਾ ਗਿਆ ਨਿਭਾ ਹੈਸੀ ਦਿਨੋਂ ਦਿਨ ਹੀ ਵਾਧਾ ਕਮਾਲ ਹੋਯਾ ।
ਹੋਈਆਂ ਹਿੰਦ ਦੇ ਵਿਚ ਭੀ ਰੌਣਕਾਂ ਆ ਇੰਗਲਸਤਾਨ ਚੰਗਾ ਮਾਲਾ ਮਾਲ ਹੋਯਾ ।
ਥੋੜ੍ਹੇ ਚਿਰ ਤੋਂ ਪਰਜਾ ਤੇ ਹਾਕਮਾਂ ਦਾ ਆਪੋ ਵਿੱਚ ਵਿਰੋਧੀ ਖਿਆਲ ਹੋਯਾ ।
ਕੁਝ ਹੋਈਆਂ ਵਧੀਕੀਆਂ ਸਮੇਂ ਵੱਲੋਂ ਹੌਲੀ ਹੌਲੀ ਆ ਕੰਮ ਕੁਚਾਲ ਹੋਯਾ ।
ਠੱਪੀ ਗਈ ਨ ਗੱਲ ਕਰਤਾਰ ਸਿੰਘਾ ਦਿਨੋਂ ਦਿਨ ਵਾਧਾ ਨਾਲੋ ਨਾਲ ਹੋਯਾ ।

## ਤਥਾ

ਤਿਲਕ ਜਹੇ ਮਹਾਤਮਾਂ ਚਿਰਾ ਤੋਂ ਹੀ ਅਵਾਜ਼ ਆਜ਼ਾਦੀ ਉਠਾਂਦੇ ਰਹੇ ।
ਜਿਵੇਂ ਹਿੰਦ ਨੂੰ ਫੇਰ ਸ੍ਵਰਾਜ ਮਿਲੇ ਹੀਲੇ ਓਹੋ ਹੀ ਚੱਲ ਚਲਾਂਦੇ ਰਹੇ ।
ਸ੍ਵਾਮੀ ਤੀਰਥ ਰਾਮ ਮਹਾਤਮਾਂ ਜਹੇ ਫਿਰ ਲਹਿਰ ਅਜ਼ਾਦੀ ਫੈਲਾਂਦੇ ਰਹੇ ।
ਖਿਆਲ ਆਪਣੇ ਤੇਜ਼ ਕਰਤਾਰ ਸਿੰਘਾ ਫੇਰ ਦੇਸ ਦੇ ਵਿੱਚ ਸੁਨਾਂਦੇ ਰਹੇ ।

## ਮਹਾਤਮਾ ਗਾਂਧੀ

ਇਹ ਮਹਾਤਮਾ ਜ਼ਿਲ੍ਹੇ ਬਰਦੋਲੀ ਦਾ ਏ ਬੀੜਾ ਏਸ ਫਿਰ ਓਹੋ ਉਠਾਯਾ ਜੀ ।
ਹਿੰਦ ਜਿਸ ਤਰ੍ਹਾਂ ਹੋ ਆਜ਼ਾਦ ਜਾਵੇ ਹੀਲੇ ਕਰਨੇ ਓਹੋ ਠਹਿਰਾਯਾ ਜੀ ।
ਅੱਗੇ ਵਿੱਚ ਅਫਰੀਕਾ ਦੇ ਪਹੁੰਚ ਕਰਕੇ ਦੁੱਖ ਹਿੰਦੀਆਂ ਏਸ ਵੰਡਾਯਾ ਜੀ ।
ਹੁਣ ਕੌਂਸਲ ਦੇ ਵਿੱਚ ਸੀ ਮੈਂਬਰ ਸਭੋ ਕੁਝ ਇਸ ਸੁਣ ਸੁਣਾਯਾ ਜੀ ।
*ਰੌਲਟ ਐਕਟ ਜਦੋਂ ਪਾਸ ਹੋਣ ਲੱਗਾ ਬੜਾ ਹਾਕਮਾ ਤਈਂ ਸਮਝਾਯਾ ਜੀ ।
ਨਹੀਂ ਏਸ ਕਾਨੂੰਨ ਦੀ ਲੋੜ ਕੋਈ ਕਾਹਦੇ ਵਾਸਤੇ ਇਹ ਬਨਾਯਾ ਜੀ ।
ਇਹ ਪਾਏਗਾ ਬਹੁਤ ਫਸਾਦ ਭਾਰੇ ਵੈਸਰਾਇ ਨੂੰ ਆਖ ਜਤਾਯਾ ਜੀ ।
ਪਰ ਕਿਸੇ ਨ ਮੂਲ ਪਰਵਾਹ ਕੀਤੀ ਹੋਰ ਮੈਂਬਰਾਂ ਭੀ ਜ਼ੋਰ ਲਾਯਾ ਜੀ ।
ਪਾਸ ਹਾਕਮਾਂ ਕਰ ਕਾਨੂੰਨ ਦਿੱਤਾ ਭਲੇ ਪੁਰਸ਼ ਦਾ ਕਹਯਾ ਨ ਭਾਯਾ ਜੀ ।
ਸਿੱਟਾ ਨਿਕਲਿਆ ਕੀਹ ਕਰਤਾਰ ਸਿੰਘ ਐਵੇਂ ਮੁਫਤ ਬਖੇੜਾ ਵਧਾਯਾ ਜੀ ।

## ਗੁਰਦਵਾਰਾ ਸੇਵਕ ਸੁਧਾਰ ਲਹਿਰ

ਦੇਸ ਵਿੱਚ ਮੁਆਮਲੇ ਕਈ ਹੋਏ ਜਿਨ੍ਹਾਂ ਸਿਘਾਂ ਦੇ ਤਈਂ ਜਗਾਇ ਦਿੱਤਾ ।
ਘੂਕ ਸੁੱਤਯਾਂ ਸ਼ੇਰਾਂ ਨੂੰ ਨੀਂਦ ਵਿੱਚੋਂ ਦੇਕੇ ਚੋਂਭੜਾਂ ਸਮੇਂ ਉਠਾਇ ਦਿੱਤਾ ।
ਮਾਰਾਂ ਤੁਹਾਡੀਆਂ ਖਾਧੀਆਂ ਗਿੱਦੜਾਂ ਨੇ ਆਖ ਆਖ ਕੇ ਰੋਹ ਚੜ੍ਹਾਇ ਦਿੱਤਾ ।
ਪੰਥ ਹੋਸ਼ ਸੰਭਾਲਕੇ ਬੈਠ ਗਿਆ ਸਾਰੀ ਆਲਸ ਤਾਈਂ ਗਵਾਇ ਦਿੱਤਾ ।
ਨਿਗ੍ਹਾ ਮਾਰਕੇ ਵੇਖਿਆ ਚਹੁੰ ਪਾਸੀਂ ਸਮੇਂ ਕੰਨ ਦੇ ਵਿੱਚ ਸੁਨਾਇ ਦਿੱਤਾ ।
ਤੁਸੀਂ ਖ਼ਾਲਸਾ ਜੀ ਬੈਠੇ ਵੇਸਲੇ ਹੋ ਫਰਜ਼ਾਂ ਸਾਰਿਆਂ ਤਈਂ ਭੁਲਾਇ ਦਿੱਤਾ ।

---

*ਰੌਲਟ ਐਕਟ ਇਹ ਇਕ ਕਾਨੂੰਨ ਹੈ ਜੋ ਹਿੰਦੋਸਤਾਨ ਵਾਸਤੇ ਸਰਕਾਰ ਨੇ ਘੜਿਆ ਸੀ ।

ਤੁਹਾਡਾ ਧਰਮ ਤੇ ਵਿੱਦਯਾ ਵਿਚ ਖਤਰੇ ਹੋਸ਼ ਸੰਭਾਲੋ ਸਮਾਂ ਵੰਜਾਇ ਦਿੱਤਾ ।
ਪੰਥ ਸੰਭਾਲੀ ਹੋਸ਼ ਕਰਤਾਰ ਸਿੰਘਾ ਆਲਸ ਨੀਂਦ ਨੂੰ ਮੂਲੋਂ ਤਜਾਇ ਦਿੱਤਾ ।

### ਸਮੇਂ ਦੀ ਆਵਾਜ਼

ਉਠੋ ਖ਼ਾਲਸਾ ਸੰਭਲੋ ਹੋਸ਼ ਜਲਦੀ ਮਿੱਤਰ ਤੁਸਾਂ ਤਾਈਂ ਧੋਖੇ ਲਾਇ ਰਹੇ ਨੇ ।
ਹਿੰਦੂ ਤੁਹਾਡਯਾਂ ਗੁਰੂ ਅਸਥਾਨਾਂ ਤਾਈਂ ਸ਼ਕਲ ਮੰਦ੍ਰਾਂ ਵਿਚ ਪਲਟਾਇ ਰਹੇ ਨੇ ।
ਸਜਿਹਧਾਰੀ ਦੀ ਲੈ ਕੇ ਆੜ ਭਾਰੀ ਆਰੀ ਜੜ੍ਹਾਂ ਦੇ ਹੇਠ ਚਲਾਇ ਰਹੇ ਨੇ ।
*ਹਿੰਦੂ ਮਤ ਦਾ ਕਰ ਪ੍ਰਚਾਰ ਰਹੇ ਗੁਰਮਤ ਦੇ ਤਈਂ ਧਕਾਇ ਰਹੇ ਨੇ ।
ਸਾਲ ਵਿਚ ਪੈਸੇ ਇੱਕ ਦੋ ਚਾੜ੍ਹ ਕਰਕੇ ਗੁਰਦ੍ਵਾਰਿਆਂ ਨੂੰ ਜੱਫੇ ਪਾਇ ਰਹੇ ਨੇ ।
ਕਈ ਥਾਈਂ ਹੁਣ ਪੰਥ ਦੇ ਉਲਟ ਹੋ ਕੇ ਧੱਕੇ ਜਬਰੀ ਆ ਕਰ ਦਿਖਾਇ ਰਹੇ ਨੇ ।
ਗੁਰਮਤ ਨਰੋਲ ਨ ਹੋਣ ਦੇਂਦੇ ਥਾਂ ਥਾਂ ਆ ਲੱਤਾਂ ਅੜਾਇ ਰਹੇ ਨੇ ।
ਸਿੱਖੀ ਹੈਨ ਹਿੰਦੂ ਹਿੰਦੂ ਗੁਰੂ ਭੀ ਸਨ ਇਹੋ ਜਹੇ ਢਕਵੰਜ ਸੁਨਾਇ ਰਹੇ ਨੇ ।
ਪੰਥ ਖ਼ਾਲਸਾ ਤੀਸਰੇ ਮਜ਼੍ਹਬ ਤਾਈਂ ਖਲਤ ਮਲਤ ਕਰ ਵਿਚੇ ਮਲਾਇ ਰਹੇ ਨੇ ।
ਦਸਾਂ ਗੁਰੂ ਦੇ ਕੀਤੇ ਹੀਲਿਆਂ ਨੂੰ ਹੌਲੀ ਹੌਲੀ ਨੁਕਸਾਨ ਪੁਚਾਇ ਰਹੇ ਨੇ ।
ਓਧਰ ਆਰੀਏ ਆਰੀਆਂ ਹੱਥ ਫੜਕੇ ਚੀਰ ਪੰਥ ਦੇ ਕਾਲਜੇ ਜਾਇ ਰਹੇ ਨੇ ।
ਗੁਰੂ ਗ੍ਰੰਥ ਸਾਹਿਬ ਤਾਈਂ ਚੁੱਕ ਕਰਕੇ ਕਥਾ ਵੇਦਾਂ ਦੀ ਕਰ ਕਰਾਇ ਰਹੇ ਨੇ ।
ਕਈ ਗੁਰਦੁਆਰੇ ਮੰਦਰ ਬਣ ਚੁੱਕੇ ਹਿੰਦੂ ਸਭ ਥਾਂ ਪੈਰ ਫੈਲਾਇ ਰਹੇ ਨੇ
ਥਾਪੜ ਨਾਲ ਪਿਆਰ ਕਰਤਾਰ ਸਿੰਘ ਤੁਹਾਨੂੰ ਨੀਂਦਰ ਵਿੱਚ ਸੁਲਾਇ ਰਹੇ ਨੇ

### ਪੰਥ ਦੀਆਂ ਵਚਾਰਾਂ

ਅੱਖਾਂ ਖੋਲ੍ਹੀਆਂ ਪੰਥ ਦਿਆਂ ਦਰਦੀਆਂ ਨੇ ਡਿੱਠੀ ਹਾਲਤ ਨਜ਼ਰ ਦੁੜਾਇ ਸਾਰੇ ।
ਪਾਸੀਂ ਸਭਨੀ ਘਾਟੇ ਹੀ ਨਜ਼ਰ ਆਏ ਬੈਠਾ ਪੰਥ ਹੈ ਹੱਕ ਖੁਹਾਇ ਸਾਰੇ ।

---

*ਸ੍ਰੀ ਦਰਬਾਰ ਸਾਹਿਬ ਦੀ ਪ੍ਰਕ੍ਰਮਾਂ ਵਿਚ ਜਦੋਂ ਪੱਥਰਾਂ ਦੀਆਂ ਮੂਰਤਾਂ ਚਕਵਾਈਆਂ ਸਨ ਤਦ ਹਿੰਦੂਆਂ ਨੇ ਉਹ ਰੌਲੇ ਪਾਏ ਸਨ ਜਿਹੜੇ ਕਿ ਪੰਥ ਯਾਦ ਰੱਖੇ । ਪਹਿਲਾਂ ਤਾਂ ਹਿੰਦੂਆ ਦੇ ਮੇਲ ਕਰਕੇ ਗਰੀਬ ਬ੍ਰਾਹਮਣ ਪ੍ਰਕ੍ਰਮਾਂ ਵਿੱਚ ਆ ਆ ਕੇ ਬੈਠਦੇ ਰਹੇ, ਪਰ ਉਠਾਲਨ ਵੇਲੇ ਓਹੋ ਦੁਰਬਾਸ਼ਾ ਦਾ ਰੂਪ ਹੋ ਗਏ ।

ਸਾਧਾਂ ਹਿੰਦੂਆਂ ਸਭ ਥਾਂ ਜ਼ੋਰ ਪਾਯਾ ਬੈਠੇ ਧਰਮ ਅਸਥਾਨ ਦਬਾਇ ਸਾਰੇ ।
ਪਹਿਲਾਂ ਧਰਮ ਦਾ ਖ਼ਾਸ ਧਿਆਨ ਕਰੀਏ ਪਿੱਛੋਂ ਹੋਣਗੇ ਹੋਰ ਉਪਾਇ ਸਾਰੇ ।
ਸੋਮੇ ਧਰਮ ਦੇ ਹੈ ਸਨ ਗੁਰਦ੍ਵਾਰੇ ਮਨ ਮਤੀਆਂ ਦੇ ਹੱਥ ਆਇ ਸਾਰੇ ।
ਮੱਲੇ ਹੋਏ ਨੇ ਬਹੁਤ ਉਦਾਸੀਆਂ ਨੇ ਬੈਠੇ ਕਬਜ਼ੇ ਹੈਂ ਜਮਾਇ ਸਾਰੇ ।
ਯਾ ਕਾਬੂ ਮਹੰਤਾਂ ਨੇ ਹੈਨ ਕੀਤੇ ਫਰਜ਼ ਧਰਮ ਦੇ ਮੂਲੋਂ ਭੁਲਾਇ ਸਾਰੇ ।
ਬਰਾਏ ਨਾਮ ਰਹਿ ਗਏ ਨੇ ਗੁਰਦ੍ਵਾਰੇ ਰਹੇ ਪਾਪ ਕੁਕਰਮ ਨੇ ਛਾਇ ਸਾਰੇ ।
ਯਾ ਬਣ ਗਈਆਂ ਜੱਦੀ ਜਾਇਦਾਦਾਂ ਬੈਠੇ ਹੈਨ ਦੁਕਾਨਾਂ ਬਨਾਇ ਸਾਰੇ ।
ਕਈਆਂ ਵੇਚ ਜਾਗੀਰਾਂ ਨੂੰ ਖਾਇ ਲਿਆ ਬੈਮਾਲ ਅਸਬਾਬ ਕਰਾਇ ਸਾਰੇ ।
ਕਈਆਂ ਪਾ ਕੇ ਵੰਡੀਆਂ ਵੰਡ ਲਏ ਦਿੱਤੇ ਗੁਰੂ ਦੇ ਹੱਕ ਉਠਾਇ ਸਾਰੇ ।
ਕਈ ਮੱਲ ਜਾਗੀਰਾਂ ਨੂੰ ਮਸਤ ਹੋਏ ਰਹੇ ਪਾਪ ਨਿਸ਼ੰਗ ਕਮਾਇ ਸਾਰੇ ।
ਗੁਰਮੱਤ ਅਲੋਪ ਹੋ ਗਈ ਮੂਲੋਂ ਮਨਮੱਤ ਰਹੀ ਜਾਲ ਪਾਇ ਸਾਰੇ ।
ਸਿੱਖੀ ਧੱਕ ਕੱਢੀ ਗੁਰਦਵਾਰਿਆਂ ਤੋਂ ਮੱਤ ਆਪਨੇ ਰਹੇ ਫੈਲਾਇ ਸਾਰੇ ।
ਡੇਰੇਦਾਰਾਂ ਨੇ ਪਾਪ ਹਨੇਰ ਪਾਏ ਲੋਕ ਰਹੇ ਨੇ ਦੇਖ ਦਿਖਾਏ ਸਾਰੇ ।
ਘਾਟਾ ਧਰਮ ਦੇ ਤਈਂ ਕਰਤਾਰ ਸਿੰਘਾ ਡੇਰੇਦਾਰ ਹੀ ਰਹੇ ਪੁਚਾਇ ਸਾਰੇ ।

**ਤਥਾ**

ਧਰਮਸਾਲਾਂ ਬਣੀਆਂ ਸਭੇ ਪਾਪ ਸ਼ਾਲਾ ਡੇਰੇ ਬਣੇ ਬੇੜੇ ਪਾਪਾਂ ਜਾਨ ਭਾਈ ।
ਕਿਤੇ ਕਿਤੇ ਕੋਈ ਰੱਬ ਦੇ ਪਿਆਰ ਵਾਲਾ ਬਹੁਤੇ ਬਣ ਰਹੇ ਪੁੱਤ ਸ਼ੈਤਾਨ ਭਾਈ ।
ਨਾਮ ਸਾਧ ਉਪਾਧਾਂ ਦੇ ਭਰੇ ਪਏ ਰਾਤ ਦਿਨੇ ਹੀ ਪਾਪ ਕਮਾਨ ਭਾਈ ।
ਨ ਬਾਣੀ ਨਾ ਜਪ ਤੇ ਤਪ ਕੋਈ ਪੀਣ ਬੋਤਲਾਂ ਤੇ ਮਾਸ ਖਾਨ ਭਾਈ ।
ਭੋਗਨ ਰੰਡੀਆ ਭੰਡੀਆਂ ਪਾਇ ਰਹੇ ਝਗੜੇ ਗ੍ਰਿਸਤੀਆਂ ਨਾਲ ਉਠਾਨ ਭਾਈ ।
ਪੰਜੇ ਐਬ ਪੂਰੇ ਹੋ ਰਹੇ ਸਭ ਪਾਸੀ ਗੁਰਧਾਮ ਬਦਨਾਮ ਕਰਾਨ ਭਾਈ ।
ਖਾਣ ਲੱਖਾਂ ਰੁਪਯੇ ਉਡਾਣ ਮਜ਼ੇ ਧਰਮ ਅਰਥ ਨ ਟਕਾ ਖਰਚਾਨ ਭਾਈ ।
ਦੇਣ ਕੰਜਰਾਂ ਨੂੰ ਖੁੱਲ੍ਹੇ ਦਿਲ ਗੱਫੇ ਨ ਗਰੀਬ ਨੂੰ ਟੁਕੜਾ ਪਾਨ ਭਾਈ ।

ਡੇਰੀਂ ਵੜਨ ਨ ਦੇਣ ਮੁਸਾਫਰਾਂ ਨੂੰ ਮੰਜੇ ਹਾਕਮਾਂ ਅੰਦਰੀਂ ਡਾਹਨ ਭਾਈ ।
ਜਿੱਥੇ ਖਾਂਵਦੇ ਹੱਗਦੇ ਥਾਂ ਓਸੇ ਧੀਆਂ ਭੈਣਾਂ ਦੀਆਂ ਪਤਾਂ ਲਾਹਨ ਭਾਈ ।
ਏਥੇ ਗਿਣ ਗੰਦੀ ਪੁਸਤਕ ਕਰਾਂ ਨਾਹੀਂ ਦੇਖ ਰਿਹਾ ਸੀ ਕੁੱਲ ਜਹਾਨ ਭਾਈ ।
ਧਰਮ ਘਰ ਰਿਹਾ ਕਰਤਾਰ ਸਿੰਘਾ ਪੁਜ ਰਿਹਾ ਭਾਰਾ ਨੁਕਸਾਨ ਭਾਈ ।

### ਤਥਾ

ਦੇਸ ਵਿੱਚ ਜਿਤਨੇ ਹੈਨ ਗੁਰਦੁਆਰੇ ਜਦੋਂ ਤੱਕ ਨ ਇਨ੍ਹਾਂ ਸੁਧਾਰ ਹੋਵੇ ।
ਕਬਜ਼ਾ ਪੰਥ ਦਾ ਹੋਇ ਨ ਜਦੋਂ ਤੋੜੀ ਜਦ ਤੱਕ ਨ ਪੂਰਾ ਅਧਿਕਾਰ ਹੋਵੇ ।
ਤਦ ਤੱਕ ਨ ਹੋਵੰਦਾ ਲਾਭ ਕੋਈ ਸਗੋਂ ਦਿਨੋਂ ਹੀ ਦਿਨ ਵਿਗਾੜ ਹੋਵੇ ।
ਪੰਥ ਵੱਲੋਂ ਕਮੇਟੀ ਬਨਾਈ ਜਾਵੇ ਪੂਰਾ ਜਿਸਦੇ ਤਈਂ ਅਖਤਯਾਰ ਹੋਵੇ ।
ਡੇਰੇ ਦਾਰਾਂ ਦੀ ਕਰੇ ਓਹ ਸੋਧ ਚੰਗੀ ਉੱਤੇ ਖ਼ਾਸ ਕਮੇਟੀ ਇਤਬਾਰ ਹੋਵੇ ।
ਬੰਦੋ ਬਸਤ ਜਾਗੀਰਾਂ ਦਾ ਕਰੇ ਸਾਰਾ ਪੈਸਾ ਧਰਮ ਤੇ ਖਰਚ ਵਿਚਾਰ ਹੋਵੇ ।
ਭੁੱਖੇ ਨੰਗਿਆਂ ਨੂੰ ਇਮਦਾਦ ਮਿਲੇ ਆਯਾ ਗਿਆ ਨ ਮੂਲ ਬੇਜ਼ਾਰ ਹੋਵੇ ।
ਵਿੱਚ ਪਿੰਡਾਂ ਦੇ ਧਾਰਮਕ ਵਿੱਦਯਾ ਦਾ ਆਣ ਅੱਛੀ ਤਰ੍ਹਾਂ ਪਰਚਾਰ ਹੋਵੇ ।
ਕੰਨੋਂ ਫੜਕੇ ਕਰਿਆ ਜਾਇ ਸਿੱਧਾ ਡੇਰੇ ਦਾਰ ਜਿਹੜਾ ਬਦਕਾਰ ਹੋਵੇ ।
ਭਲਾ ਮਾਨਸ ਤੇ ਜਪੀ ਤਪੀ ਹਠੀ ਹਰ ਡੇਰੇ ਅੰਦਰ ਡੇਰੇ ਦਾਰ ਹੋਵੇ ।
ਲੈਕੇ ਜਿਨ੍ਹਾਂ ਤੋਂ ਸਿੱਖਯਾ ਨੇਕ ਚੰਗੀ ਲੋਕਾਂ ਕਿਰਤੀਆਂ ਵਾਲਾ ਉਧਾਰ ਹੋਵੇ ।
ਧਰਮ ਅਰਥ ਲੱਗੇ ਪੈਸਾ ਧਰਮ ਦਾ ਜੋ ਨਾ ਐਬਾਂ ਦੇ ਮੂੰਹ ਉਡਾਰ ਹੋਵੇ ।
ਧਾਮ ਗੁਰਾਂ ਦੇ ਉੱਜਲੇ ਹੋਣ ਸਾਰੇ ਸ਼ੋਭਾ ਵਿੱਚ ਸਾਰੇ ਸੰਸਾਰ ਹੋਵੇ ।
ਨੇਕ ਹੋਣ ਆਗੂ ਕਰਤਾਰ ਸਿੰਘਾ ਸਿੱਖੀ ਧਰਮ ਦਾ ਫੇਰ ਚਮਕਾਰ ਹੋਵੇ ।

### ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ (ਪਹਿਲਾ ਤਖ਼ਤ)

ਵੱਡਾ ਵਿੱਚ ਪੰਜਾਬ ਦੇ ਗੁਰਦੁਆਰਾ ਸ੍ਰੀ ਅੰਮ੍ਰਿਤਸਰ ਦਰਬਾਰ ਵੀਰੋ ।
ਪੰਥ ਖ਼ਾਲਸਾ ਦਾ ਪਹਿਲਾ ਤਖ਼ਤ ਸਮਝੋ ਦਨੀਆਂ ਵਿੱਚ ਵੱਡਾ ਸ਼ਾਨਦਾਰ ਵੀਰੋ ।
ਜਿੱਧੇ ਤੁੱਲ ਸ੍ਵਰਗ ਭੀ ਨਹੀਂ ਪਹੁੰਚੇ ਜਿਨੂੰ ਰਚਿਆ ਆਪ ਕਰਤਾਰ ਵੀਰੋ ।
ਬੰਦੋਬਸਤ ਲਿਖਯਾ ਪਿੱਛੇ ਚਿਰਾਂ ਤੋਂ ਹੀ ਹੱਥ ਲਿਆ ਪੰਜਾਬ ਸਰਕਾਰ ਵੀਰੋ ।

*ਸਰਬਰਾਹ ਕਈ ਤਦੋਂ ਦੇ ਹੋ ਗੁਜਰੇ ਰਹੀ ਚੱਲਦੀ ਏਵੇਂ ਹੀ ਕਾਰ ਵੀਰੋ ।
ਆਪੋ ਆਪਣੇ ਵੇਲੇ ਲੰਘਾ ਗਏ ਕੀਹ ਉਨ੍ਹਾਂ ਦੀ ਹੁਣ ਵਿਚਾਰ ਵੀਰੋ ।
ਸਮਾਂ ਆਯਾ ਸਰਦਾਰ ਅਰੂੜ ਸਿੰਘ ਦਾ ਕਈ ਸਾਲ ਰਿਹਾ ਮੁਖਤਾਰ ਵੀਰੋ ।
ਸਮੇਂ ਏਸਦੇ ਬਹੁਤ ਖਰਾਬੀਆਂ ਦਾ ਹੋਯਾ ਆਣਕੇ ਗਰਮ ਬਾਜ਼ਾਰ ਵੀਰੋ ।
ਬੰਦੋਬਸਤ ਇਸਦੇ ਪਾਸੋਂ ਹੋਯਾ ਨਾ ਮੁਫਤ ਖੋਰਿਆਂ ਕੀਤਾ ਖਵਾਰ ਵੀਰੋ ।
ਖੁਦ ਸਰ ਹੋ ਗ੍ਰੰਥੀ ਪੁਜਾਰਿਆਂ ਨੇ ਵੱਧ ਤੋਂ ਵੱਧ ਵਿਹਾਰ ਵੀਰੋ ।
ਰਾਤ ਦਿਨੇ ਮੱਚੀ ਰਹਿੰਦੀ ਖੇਡ ਪੁੱਠੀ ਨਹੀਂ ਲਿਖਣੀ ਓਹ ਦਰਕਾਰ ਵੀਰੋ ।
ਹੋਈਆਂ ਜੋ ਕੁਰੀਤੀਆਂ ਵਿੱਚ ਮੰਦਰ ਹੈ ਜਾਣਦਾ ਸਭ ਸੰਸਾਰ ਵੀਰੋ ।
ਹਾਲਤ ਵੇਖਕੇ ਗੁਰੂ ਅਸਥਾਨ ਸੰਦੀ ਪਈ ਦੇਸ ਦੇ ਵਿੱਚ ਪੁਕਾਰ ਵੀਰੋ ।
ਲੋਕ ਕਰਨ ਸ਼ਕਾਇਤਾਂ ਨਿੱਤ ਲੱਗੇ ਸੁਣੇ ਕੌਣ ਅੱਗੇ ਕਰੇ ਸਾਰ ਵੀਰੋ ।
ਜੇ ਕਿਸੇ ਪ੍ਰੇਮੀ ਨੇ ਕਹਯਾ ਕਦੇ ਦਿੱਤਾ ਕੱਢ ਉਸਨੂੰ ਧੱਕੇ ਮਾਰ ਵੀਰੋ ।
ਰਾਮ ਕੌਰ ਨੇ ਭੀ ਖਾਧੀ ਮਾਰ ਹੈ ਸੀ ਪਤ ਲਾਹੀ ਪੁਜਾਰੀਆਂ ਭਾਰ ਵੀਰੋ ।
ਮੁੱਦਾ ਗੱਲ ਕੀਹ ਕਿਸੇ ਦੀ ਸੁਣੇ ਕੋਈ ਨਾਂਹ ਰਲ ਮਿਲ ਖਾ ਰਹੇ ਡਕਾਰ ਵੀਰੋ ।
ਬਣੀ ਚੰਗੀ ਦੁਕਾਨ ਸੀ ਸਾਰਿਆਂ ਦੀ ਮਨ ਮੰਨੇ ਕਰ ਰਹੇ ਬਪਾਰ ਵੀਰੋ ।
ਇਹਨਾਂ ਗੱਲਾਂ ਦੀ ਪੰਥ ਨੂੰ ਕੌੜ ਲੱਗੀ ਸੋਚਨ ਕਿਸ ਤਰ੍ਹਾਂ ਹੋਇ ਸੁਧਾਰ ਵੀਰੋ ।
ਜਾਂਦੀ ਪੇਸ਼ ਨਾ ਕੁਝ ਕਰਤਾਰ ਸਿੰਘਾ ਹੈ ਸੀ ਵਿੱਚ ਸਰਕਾਰ ਦੀ ਆੜ ਵੀਰੋ ।

## ਪੰਥ ਦੀ ਆਵਾਜ਼

ਸ਼ਾਨਮਾਨ ਇਸਥਾਨ ਤੇ ਖਾਲਸੇ ਦਾ ਭਲਾ ਕਿਸ ਤਰ੍ਹਾਂ ਡਿੱਠਾ ਡਿਠਾਯਾ ਜਾਵੇ ।
ਹੋਣ ਵਿੱਚ ਬੇਅਦਬੀਆਂ ਹਰੀ ਮੰਦਰ ਦਿਲ ਚਾਹੇ ਸੋ ਕਰਮ ਕਮਾਯਾ ਜਾਵੇ ।
ਕਾਫ਼ਰ ਵਿੱਚ ਬਹਿਸ਼ਤ ਦੇ ਹੋਣ ਦਾਖ਼ਲ ਅਤੇ ਦੇਉਤਯਾਂ ਤਈਂ ਧਕਾਯਾ ਜਾਵੇ ।

---

*ਸਰਬਰਾਹ (੧) ਸਰਦਾਰ ਲਹਿਣਾ ਸਿੰਘ ਮਜੀਠੀਆ ਸਿੱਖਾਂ ਦੇ ਰਾਜ ਦੇ ਵੇਲੇ, (੨) ਜੋਧ ਸਿੰਘ ਅੰਮ੍ਰਿਤਸਰ, (੩) ਸ੍ਰ: ਮੰਗਲ ਸਿੰਘ ਰਾਮਗੜ੍ਹੀਆ, (੪) ਸ੍ਰ: ਕਾਹਨ ਸਿੰਘ, (੫) ਸ੍ਰ: ਅਰਜਨ ਸਿੰਘ ਚਾਹਲ, (੬) ਕਰਨਲ ਜਵਾਲਾ ਸਿੰਘ ਕਪੂਰਥਲਾ, (੭) ਸ੍ਰ: ਅਰੂੜ ਸਿੰਘ ਨੁਸ਼ਹਿਰਾ ਨੰਗਲੀ (ਅੰਮ੍ਰਿਤਸਰ) ।

ਸੇਵਾਦਾਰ ਵਿੱਚ ਬਹਿਨ *ਸ਼ਰਾਬ ਪੀ ਕੇ ਗੁਰ ਸਿੱਖਾਂ ਦਾ ਰਿਦਾ ਸਤਾਯਾ ਜਾਵੇ ।
ਨਾਮ ਜਪਨ ਦੇ ਥਾਂ ਬਕਵਾਸ ਹੋਵਨ ਬੇ ਧੜਕ ਹੱਥ ਪਤਾਂ ਨੂੰ ਪਾਯਾ ਜਾਵੇ ।
**ਪੂਰੇ ਸਿੰਘਾਂ ਦੀ ਕਰਨ ਅਰਦਾਸ ਨਾਹੀਂ ਸਿੰਘ ਸਭੀਏ ਆਖ ਕਢਾਯਾ ਜਾਵੇ ।
ਲੁੰਡੇ, ਲੁੱਚੇ, ਸ਼ਰਾਬੀ ਹਰਾਮ ਖ਼ੋਰਾਂ ਅੰਦਰ ਆਦਰ ਦੇ ਬੈਠਾਯਾ ਜਾਵੇ ।
ਕੁੱਠਾ ਖਾਣ ਤਮਾਕੂ ਦੇ ਪੀਣ ਵਾਲੇ ਮਾਣ ਉਨ੍ਹਾਂ ਦਾ ਕੀਤਾ ਕਰਾਯਾ ਜਾਵੇ ।
ਰਹਿਤ ਬਹਿਤ ਵਾਲਾ ਸਿੰਘ ਦੇਖ ਪੂਰਾ ਪਰ੍ਹੇ ਪਰ੍ਹੇ ਕਹਿ ਨੱਕ ਚੜ੍ਹਾਯਾ ਜਾਵੇ ।
ਪੈਸਾ ਸਿੱਖਾਂ ਦਾ ਖੱਟਯਾ ਨਾਲ ਦੁੱਖਾਂ ਓਹ ਮੂੰਹ ਸ਼ਰਾਬਾਂ ਉਡਾਯਾ ਜਾਵੇ ।
ਆਣ ਲੁੱਚਯਾਂ ਵਿੱਚ ਪਰਕਰਮਾਂ ਦੇ ਕਰਨੇ ਲੁੱਚ ਪੁਨੇ ਨਾਹਿੰ ਸੁਣਾਯਾ ਜਾਵੇ ।
ਵੱਡੀ ਰਕਮ ਜੇ ਚੜ੍ਹੇ ਚੜ੍ਹਾਵਿਆਂ ਦੀ ਨਾਜਾਇਜ਼ ਉਸਨੂੰ ਖਰਚਾਯਾ ਜਾਵੇ ।
ਏਹੋ ਜਹੀਆ ਗੱਲਾਂ ਜਰੇ ਪੰਥ ਕੀ ਕੂੰ ਕਿਵੇਂ ਹੋਰ ਹੁਣ ਸਮਾਂ ਲੰਘਾਯਾ ਜਾਵੇ ।
ਜਾਕੇ ਕੌਂਸਲਾਂ ਦੇ ਵਿੱਚ ਜ਼ੋਰ ਪਾਯਾ ਸਰਬਰਾਹ ਝਬਦੇ ਬਦਲਾਯਾ ਜਾਵੇ ।
ਅਖਬਾਰਾਂ ਤੇ ਅਰਜ਼ੀਆਂ ਰਾਹ ਕੂਕੇ ਇੰਤਜ਼ਾਮ ਨੂੰ ਠੀਕ ਕਰਾਯਾ ਜਾਵੇ ।
ਅੱਗੇ ਸੁਣੇ ਨਾ ਕੋਈ ਕਰਤਾਰ ਸਿੰਘਾ ਲਾਰੇ ਲਾ ਲਾ ਵਕਤ ਟਪਾਯਾ ਜਾਵੇ ।

### ਵਾਕ ਕਵੀ

ਸਰਬਰਾਹ ਦੀਆਂ ਚਾਲਾਂ ***ਟੇਢੀਆਂ ਨੂੰ ਵੇਖ ਸਕਦਾ ਸਿੱਖ ਸਹਾਰ ਕੋਈ ਨਾ ।
ਮੰਦੇ ਕੰਮ ਜੋ ਰਹੇ ਰਾਤ ਦਿਨੇ ਹੁੰਦਾ ਜਾਪਦਾ ਮੂਲੋਂ ਸੁਧਾਰ ਕੋਈ ਨਾ ।

---

*ਭਾਈ ਹਰਨਾਮ ਸਿੰਘ ਜੀ ਵੱਡ ਗ੍ਰੰਥੀ ਦਾ ਭਰਾ ਜਵਾਹਰ ਸਿੰਘ ਸ਼ਰਾਬ ਪੀ ਕੇ ਤਾਬਿਆ ਬੈਠਾ ਹੋਯਾ ਸੀ, ਓਸ ਨੂੰ ਜ਼ਿਆਦਾ ਸ਼ਰਾਬ ਦੇ ਸਬੱਬ ਉਲਟੀ ਆਈ ਜੇਹੜੀ ਉਸਨੇ ਹੇਠ ਰੱਖੇ ਪਰਸ਼ਾਦ ਵਾਲੇ ਛੰਨੇ ਵਿੱਚ ਹੀ ਕਰ ਦਿੱਤੀ ।

**ਭਾਈ ਕਾਹਨ ਸਿੰਘ ਨਾਭੇ ਵਾਲੇ ਦੀ ਅਰਦਾਸ ਏਸ ਵਾਸਤੇ ਨਹੀਂ ਸੀ ਹੋਈ ਕਿ ਏਹ ਸਿੰਘ ਸਭੀਆ ਹੈ, ਪੁਜਾਰੀਆ ਨੂੰ ਜਿਸਦੀ ਬਾਬਤ ਪਤਾ ਲੱਗ ਜਾਂਦਾ ਸੀ ਕਿ ਏਹ ਸਿੰਘ ਸਭੀਆ ਹੈ ਉਸਦੀ ਅਰਦਾਸ ਨਹੀਂ ਸੀ ਕਰਦੇ ।

***ਸਰਦਾਰ ਅਰੂੜ ਸਿੰਘ ਦੀ ਸਰਬਰਾਹੀ ਵਿੱਚ ਭਾਈ ਸੁੰਦਰ ਸਿੰਘ ਪੁਜਾਰੀ ਨੂੰ ਸ੍ਰੀ ਅਕਾਲ ਤਖਤ ਦੀ ਸੇਵਾ ਤੋਂ ਏਸ ਵਾਸਤੇ ਹਟਾਯਾ ਗਿਆ ਸੀ ਕਿ ਓਸਨੇ ਆਪਣੀ ਲੜਕੀ ਦੀ ਸ਼ਾਦੀ ਪੋਹ ੧੯੭੨ ਵਿੱਚ ਗੁਰੂ ਮਰਯਾਦਾ ਅਨੁਸਾਰ ਕੀਤੀ ਸੀ ੧੯- ੧੦- ੧੬ ਨੂੰ ਸਰਬਰਾਹ ਨੇ ਹੁਕਮ ਜਾਰੀ ਕਰਕੇ ਉਸਨੂੰ ਕੱਢ ਦਿੱਤਾ ਸੀ ।

ਸਿੱਖ ਕੂਕ ਥੱਕੇ ਸਰਕਾਰ ਅੱਗੇ ਸੁਣੇ ਪੰਥ ਦੀ ਉੱਕੀ ਪੁਕਾਰ ਕੋਈ ਨਾ ।
ਨ ਕੋਈ ਦਏ ਹਿਸਾਬ ਨਾ ਗੱਲ ਸੁਣੇ ਕਰੇ ਸੋਚ ਭੀ ਦਿਲੋਂ ਸਰਕਾਰ ਕੋਈ ਨਾ ।
ਸਿੱਧਾ ਦਖ਼ਲ ਦੇਵੇ ਇੰਤਜ਼ਾਮ ਅੰਦਰ ਇਹ ਭੀ ਪੰਥ ਦੇ ਪਾਸ ਅਖ਼ਯਤਾਰ ਕੋਈ ਨਾ ।
ਤੰਗੀ ਬਣ ਰਹੀ ਵੇਖ ਕਰਤਾਰ ਸਿੰਘਾ ਰਿਹਾ ਪੰਥ ਨੂੰ ਮੂਲੋਂ ਇਤਬਾਰ ਕੋਈ ਨਾ ।

ਤਥਾ

ਸਰਬਰਾਹ ਜੇਕਰ ਹੁੰਦਾ ਅਕਲ ਵਾਲਾ ਏਸ ਹਠ ਨੂੰ ਦਿਲ ਵਿੱਚ ਧਾਰਦਾ ਕਿਉਂ ।
ਇਕ ਦਮ ਆਵਾਜ਼ ਸੁਣ ਪੰਥ ਸੰਦੀ ਲਾਂਭੇ ਹੋ ਜਾਂਦਾ ਘੇਸ ਮਾਰਦਾ ਕਿਉਂ ।
ਜਦ ਪੰਥ ਉਹਨੂੰ ਮੂਲ ਚਾਂਹਦਾ ਨ ਸੀ ਜ਼ਿਦ ਵਿੱਚ ਓਹ ਪੈਰ ਪਸਾਰਦਾ ਕਿਉਂ ।
ਜ਼ਾਤੀ ਲਾਭ ਜੇਕਰ ਕੋਈ ਨਹੀਂ ਹੈ ਸੀ ਨਿੰਦਾ ਹੋਵੰਦੀ ਤਈਂ ਸਹਾਰਦਾ ਕਿਉਂ ।
ਆਖੇ ਲੱਗ ਕੇ ਕੁਝ ਕੁ ਦੋਸਤਾਂ ਦੇ ਕਈ ਬੁਰੇ ਨਮੂਨੇ ਦਿਖਾਰਦਾ ਕਿਉਂ ।
ਜੇਕਰ ਓਸਦਾ ਪਾਕ ਹਿਸਾਬ ਹੈ ਸੀ ਕਈ ਕਰ ਚਾਲਾਂ ਪਰਦੇ ਡਾਰਦਾ ਕਿਉਂ ।
ਧੜੇ ਚੜ੍ਹ ਆਵਣ ਸਲਾਹੀਆਂ ਦੇ ਸਾਰੇ ਪੰਥ ਦੇ ਨਾਲ ਵਿਗਾੜਦਾ ਕਿਉਂ ।
ਨਾਮ ਆਪਣੇ ਤੇ ਖ਼ਾਨਦਾਨ ਦੇ ਨੂੰ ਮੱਥੇ ਦਾਗ ਲਾਂਦਾ ਬੁਰੀਕਾਰਦਾ ਕਿਉਂ ।
ਜੇਕਰ ਜਾਣਦਾ ਘਰ ਸਤਿਗੁਰਾਂ ਦਾ ਹੈ ਹੋ ਕੇ ਸਿੱਖ ਏਹ ਨੀਯਤਾਂ ਧਾਰਦਾ ਕਿਉਂ ।
ਜਾਣਾ ਅੰਤ ਸੀ ਛੱਡ ਕਰਤਾਰ ਸਿੰਘਾ ਸਿੱਖੀ ਸਿਦਕ ਤਾਈਂ ਐਵੇਂ ਹਾਰਦਾ ਕਿਉਂ ।

ਜੱਲ੍ਹਿਆਂ ਵਾਲੇ ਬਾਗ ਵਿਚ ਜਲਸਾ

ਇਕ ਆਮ ਜਲਸਾ ਹੋਯਾ ਪੰਥ ਵੱਲੋਂ ਸਰਬ੍ਰਾਹ ਸਰਕਾਰ ਹਟਾਇ ਨਾ ਜੇ ।
ਵਿੱਚ ਸ਼ਹਿਰ ਦੇ ਕੱਢੋ ਬਬਾਨ ਓਹ ਦਾ ਓਹ ਆਪਣੇ ਆਪ ਹਟ ਜਾਇ ਨਾ ਜੇ ।
ਵਿੱਚ ਦੇਸ ਘ੍ਰਿਣਾ ਫੈਲਾਉ ਜਲਦੀ ਗਵਰਮਿੰਟ ਧਯਾਨ ਲਗਾਇ ਨਾ ਜੇ ।
ਹੀਲੇ ਵਰਤੋ ਸਭ ਕਰਤਾਰ ਸਿੰਘਾ ਇਹ ਸ਼ੋਰ ਸਰਕਾਰ ਮਟਾਇ ਨਾ ਜੇ ।

੧੫ ਅਗਸਤ ੧੯੨੦ ਨੂੰ ਸਿੰਘਾਂ ਨੇ ਸਰਦਾਰ ਅਰੂੜ ਸਿੰਘ ਨੂੰ ਖੁੱਲ੍ਹਾ ਨੋਟਸ ਦੇਣਾ

ਸਿੰਘ ਤੰਗ ਆ ਗਏ ਰੂੜ ਸਿੰਘ ਕੋਲੋਂ ਕੀਤਾ ਫੈਸਲਾ ਜਲਦ ਹਟਾਯਾ ਜਾਊ ।
ਓਹਨੂੰ ਲਿਖਯਾ ਖ਼ਾਸ ਦੀਵਾਨ ਕਰਕੇ ਤੈਨੂੰ ਹੋਰ ਨ ਹੁਣ ਸਮਝਾਯਾ ਜਾਊ ।
ਜੇਕਰ ਝੱਬ ਛੱਡੇਂ ਸਰਬ੍ਰਾਹੀ ਨ ਤੂੰ ਤੇਰਾ ਮੁਰਦਾ ਖ਼ਾਸ ਕਢਾਯਾ ਜਾਊ ।
ਸਿੰਘ ਸਿੰਘਣੀਆਂ ਨਾਲ ਰੋਣ ਪਿੱਟਣ ਤੇਰਾ ਕੱਢ ਬਬਾਨ ਫਰਾਯਾ ਜਾਊ ।

ਤੈਨੂੰ ਜੀਊਂਦੇ ਨੂੰ ਮੁਰਦਾ ਸਮਝ ਕਰਕੇ ਤੇਰਾ ਖ਼ਾਸ ਅਰਦਾਸਾ ਸੁਧਾਯਾ ਜਾਊ ।
ਖ਼ਾਰਜ ਸਿੱਖੀਯੋਂ ਤੂੰ ਕਰਤਾਰ ਸਿੰਘਾਂ ਗੁਰ ਘਰ ਤੋਂ ਬਾਹਰ ਧਕਾਯਾ ਜਾਊ ।

**ਸਰਬ੍ਰਾਹ ਸ੍ਰਦਾਰ ਰੂੜ ਸਿੰਘ**

ਰੌਲਾ ਪਿਆ ਇਹ ਸ਼ਹਿਰ ਤੇ ਵਿੱਚ ਪਿੰਡਾਂ ਜੋ ਸੁਣਦਾ ਬੁਰਾ ਸੁਨਾਵੰਦਾ ਜੀ ।
ਸਰਬ੍ਰਾਹ ਗੁਰ ਘਰ ਕਿਉਂ ਸਾਂਭ ਬੈਠਾ ਕਿਉਂ ਨਾ ਅਪਨਾ ਦਖ਼ਲ ਹਟਾਵੰਦਾ ਜੀ ।
ਜਦ ਕੌਮ ਨੂੰ ਨਹੀਂ ਇਤਬਾਰ ਉਸਤੇ ਲੱਤਾਂ ਪਿਆ ਓਹ ਕਿਉਂ ਅੜਾਵੰਦਾ ਜੀ ।
ਥਾਂ ਥਾਂ ਤੇ ਹੋ ਬਦਨਾਮ ਰਿਹਾ ਗੱਲਾਂ ਸੁਣਕੇ ਅੰਤ ਘਬਰਾਵੰਦਾ ਜੀ ।
ਉੱਤੇ ਸਿੰਘਾਂ ਦੇ ਲੂਤੀਆਂ ਲਾਉਣ ਲਈ ਪਾਸ ਹਾਕਮਾਂ ਦੇ ਚੱਲ ਜਾਵੰਦਾ ਜੀ ।
ਰੋਣੇ ਰੋਵੰਦਾ ਕਈ ਕਰਤਾਰ ਸਿੰਘਾ ਪਰ ਹੱਥ ਨ ਕੁਝ ਭੀ ਆਵੰਦਾ ਜੀ ।

**ਹਾਕਮਾਂ ਵੱਲੋਂ ਜਵਾਬ**

ਦਿੱਤਾ ਹਾਕਮਾਂ ਤੋੜ ਜਵਾਬ ਅੱਗੋਂ ਕਰ ਸੱਕਦੀ ਹੁਣ ਸਰਕਾਰ ਕੁਝ ਨਾ ।
ਸਾਰੇ ਦੇਸ ਦੇ ਵਿੱਚ ਪੈ ਗਿਆ ਰੌਲਾ ਰਿਹਾ ਹਾਕਮਾਂ ਦਾ ਅਖ਼ਤਯਾਰ ਕੁਝ ਨਾ ।
ਨਾਲ *ਪੰਥ ਦੇ ਆਪ ਹੁਣ ਮੇਲ ਕਰ ਲੌ ਹੋਰ ਫੁਰਦੀ ਕੋਈ ਵਚਾਰ ਕੁਝ ਨਾ ।
ਜ਼ੋਰ ਨਾਲ ਆਵਾਜ਼ ਜੇ ਬੰਦ ਕੀਤੀ ਇਹ ਹਿਕਮਤ ਦੇਊ ਸਵਾਰ ਕੁਝ ਨਾ ।
ਆ ਗਈ ਹੁਣ ਪੰਥ ਨੂੰ ਜਾਗ ਚੰਗੀ ਹੈ ਪੰਥ ਕਰਦਾ ਇਤਬਾਰ ਕੁਝ ਨਾ ।
ਜੱਫਾ ਛੱਡਣਾ ਪਿਆਰ ਕਰਤਾਰ ਸਿੰਘਾ ਰਿਹਾ ਹਰੀਮੰਦਰ ਅਧਿਕਾਰ ਕੁਝ ਨਾ ।

**ਸਰਦਾਰ ਅਰੂੜ ਸਿੰਘ ਦੇ ਥਾਂ ਸਰਦਾਰ ਸੁੰਦਰ ਸਿੰਘ ਰਾਮਗੜ੍ਹੀਏ ਨੇ ਸਰਬਰਾਹ ਬਣਨਾ**

**ਰੂੜ ਸਿੰਘ ਦੇ ਤਈਂ ਹਟਾ ਕਰਕੇ ਸੁੰਦਰ ਸਿੰਘ ਮੁਖ਼ਤਾਰ ਬਨਾਇ ਦਿੱਤਾ ।
ਗੱਲ ਓਹੋ ਰਹੀ ਕਰ ਜ਼ਾਹਰ ਦਾਰੀ ਗਿਲਾ ਪੰਥ ਦਾ ਕੁਝ ਮਿਟਾਇ ਦਿੱਤਾ ।

---

*ਜਦ ਹਾਕਮਾਂ ਕੋਈ ਮਦਦ ਨ ਕੀਤੀ ਤਾਂ ਸਰਦਾਰ ਜੀ ਨੇ ਦੀਵਾਨ ਵਿੱਚ ਆ ਕੇ ਮੁਆਫ਼ੀ ਮੰਗੀ ਤੇ ਬਿਬਾਨ ਕੱਢਣਾ ਪੰਥ ਪਾਸੋਂ ਮੁਲਤਵੀ ਕਰਵਾ ਦਿੱਤਾ, ਬਖ਼ਸ਼ਨਹਾਰ ਪੰਥ ਨੇ ਸ਼ਰਨ ਆਏ ਸਰਦਾਰ ਜੀ ਦੀ ਲਾਜ ਰੱਖ ਲਈ ।

**ਸਰਕਾਰ ਨੇ ਇਹ ਚਾਲ ਖੇਡੀ ਕੀ ਸਰਦਾਰ ਅਰੂੜ ਸਿੰਘ ਨੂੰ ੬ ਮਹੀਨੇ ਦੀ ਛੁੱਟੀ ਦੇ ਦਿੱਤੀ ।

ਜਿਵੇਂ ਪੰਥ ਨੇ ਆਖਯਾ ਮੰਨ ਲਿਆ ਸਰਬ੍ਰਾਹ ਤਾਈਂ ਬਦਲਾਇ ਦਿੱਤਾ ।
*ਜੱਸਾ ਸਿੰਘ ਦੀ ਅੰਸ ਕੁਝ ਨੇਕ ਓਦੂੰ ਸਮਾਂ ਕੁਝ ਥੋੜ੍ਹਾ ਪਰਤਾਇ ਦਿੱਤਾ ।
ਪਰ ਦੂਰ ਵਿਗਾੜ ਹੋ ਸੱਕਿਆ ਨ ਰੌਲਾ ਫੇਰ ਲੋਕਾਂ ਮੁਢੋਂ ਪਾਇ ਦਿੱਤਾ ।
ਵਰਮੀ ਮਾਰਿਆ ਸੱਪ ਕਰਤਾਰ ਸਿੰਘਾ ਕਦੇ ਮਰਦਾ ਨਾਹੀਂ ਸੁਨਾਇ ਦਿੱਤਾ ।

## ਵਾਕ ਕਵੀ

ਜਿਹੜੀ ਗੱਲ ਕਰਤਾਰ ਨੇ ਹੋਇ ਕਰਨੀ ਓਹਦਾ ਕੋਈ ਸਬੱਬ ਬਨਾਇ ਦੇਂਦਾ ।
ਗੁਰਦ੍ਵਾਰਿਆਂ ਵਿੱਚ ਸੁਧਾਰ ਹੋਣਾ ਕੰਨੀਂ ਪੰਥ ਦੀ ਇਹ ਗੱਲ ਪਾਇ ਦੇਂਦਾ ।
ਹੁਣ ਲੋੜੀਦਾ ਕੋਈ ਬਹਾਨਾ ਹੈਸੀ ਵੇਖੋ ਕਿਸ ਤਰ੍ਹਾਂ ਗੱਲ ਹਿਲਾਇ ਦੇਂਦਾ ।
ਬੜੇ ਚਿਰ ਪਿੱਛੋਂ ਕਰਤਾਰ ਸਿੰਘਾ ਵਿੱਚ ਪੰਥ ਦੇ ਲਹਿਰ ਚਲਾਇ ਦੇਂਦਾ ।

---

*ਜੱਸਾ ਸਿੰਘ ਰਾਮਗੜ੍ਹੀਆ ।

# ਗੁਰਦੁਆਰਾ ਬਾਬੇ ਦੀ ਬੇਰ ਸਿਆਲ ਕੋਟ

ਜੱਗ ਤਾਰਨੇ ਨਾਮ ਬਿਸਥਾਰਨੇ ਨੂੰ ਗੁਰੂ ਨਾਨਕ ਦੇਵ ਪਛਾਨ ਭਾਈ ।
ਚੱਲੇ ਪਹਿਲੀ ਉਦਾਸੀ ਤਯਾਰ ਹੋ ਕੇ *ਸਿਆਲਕੋਟ ਪਹੁੰਚੇ ਜਦੋਂ ਆਨ ਭਾਈ ।
ਜਿੱਥੇ ਗੁਰੂਦੁਆਰਾ ਓਥੇ ਪਿਆ ਜੰਗਲ ਨੇੜੇ ਮੋਮਨਾਂ ਦਾ ਕਬਰਸਤਾਨ ਭਾਈ ।
ਬੇਰੀ ਹੇਠ ਬਾਬਾ ਓਥੇ ਜਾਇ ਬੈਠਾ ਹਮਜ਼ੇ ਗੌਸ ਦਾ ਪਾਸ ਮਕਾਨ ਭਾਈ ।
ਕਈ ਦਿਨ ਓਹਦੇ ਨਾਲ ਕਰੀ ਚਰਚਾ ਦਿੱਤਾ ਓਸਦਾ ਤੋੜ ਗੁਮਾਨ ਭਾਈ ।
ਮੂਲੇ ਖੱਤਰੀ ਨੂੰ ਏਥੇ ਤਾਰਿਆ ਸੀ ਤਾਰੇ ਹੋਰ ਅਨੇਕ ਅਸਥਾਨ ਭਾਈ ।
ਬਹੁਤ ਚਿਰ ਰਿਹਾ ਥਾਨ ਹਾਲ ਓਸੇ ਰਾਜ ਮਿਸਲਾਂ ਦਾ ਹੋਯਾ ਜਾਨ ਭਾਈ ।
**ਨੱਥਾਂ ਸਿੰਘ ਸ਼ਹੀਦ ਨੇ ਕਰੀ ਸੇਵਾ ਪੈਸਾ ਖਰਚਿਆ ਤਦੋਂ ਮਹਾਨ ਭਾਈ ।
ਬਾਉਲੀ ਸਾਹਿਬ ਤੇ ਬਾਬੇ ਦੀ ਬੇਰ ਦੋਵੇਂ ਦਿੱਤੇ ਥਾਂ ਬਣਾ ਆਲੀਸ਼ਾਨ ਭਾਈ ।
ਪਿੱਛੋਂ ਫੇਰ ਮਹਾਰਾਜੇ ਰਣਜੀਤ ਸਿੰਘ ਨੇ ਕੀਤੀ ਬਹੁਤ ਸੇਵਾ ਹਿਤ ਠਾਨ ਭਾਈ ।
ਭਾਰੀ ਲਾਇ ਜਾਗੀਰ ਕਰਤਾਰ ਸਿੰਘਾ ਭੁੱਖੇ ਨੰਗੇ ਦੀ ਹੋਇ ਗੁਜ਼ਰਾਨ ਭਾਈ ।

## ਮਹੰਤ

ਪਹਿਲਾਂ ਪਹਿਲਾਂ ਮਹੰਤ ਹੋਏ ਬਹੁਤੇ ਚੰਗੇ ਗੁਰਥਾਨ ਦੀ ਰੌਣਕ ਵਧਾਂਦੇ ਰਹੇ ।
ਬਣਿਆਂ ਤਾਲ ਤੇ ਹੋਰ ਮਕਾਨ ਕਈ ਨਾਮ, ਅੰਨ ਪ੍ਰਵਾਹ ਚਲਾਂਦੇ ਰਹੇ ।
ਗੁਰਦੁਆਰੇ ਦਾ ਬਣਿਆਂ ਸ਼ਾਨ ਚੰਗਾ ਭੁੱਖੇ ਨੰਗੇ ਆ ਝੱਟ ਲੰਘਾਂਦੇ ਰਹੇ ।
ਕਥਾ ਕੀਰਤਨ ਹੋਂਵਦਾ ਨਿੱਤ ਰਹਿੰਦਾ ਸ਼ਹਿਰ ਵਾਸੀ ਭੀ ਸੇਵਾ ਕਮਾਂਦੇ ਰਹੇ ।
ਸੰਤ ਰੂਪ ਮਹੰਤ ਪਰੇਮ ਸਿੰਘ ਜੀ ਚੰਗਾ ਸਿੱਖੀ ਪਰੇਮ ਨਭਾਂਦੇ ਰਹੇ ।
ਆਪ ਜਪਦੇ ਨਾਮ ਕਰਤਾਰ ਸਿੰਘਾ ਨਾਲ ਸੰਗੀਆਂ ਤਾਈਂ ਜਪਾਂਦੇ ਰਹੇ ।

---

*੧੫੯੧ ਬਿਕ੍ਰਮੀ । **ਜੇਕਰ ਬਾਬੇ ਦੀ ਬੇਰ ਦਾ ਸਾਰਾ ਪ੍ਰਸੰਗ ਦੇਖਣਾ ਹੋਵੇ ਤਾਂ ਦਾਸ ਦਾ ਬਨਾਯਾ ਹੋਯਾ ਗ੍ਰੰਥ ਪ੍ਰਸੰਗ ਬਾਬੇ ਦੀ ਬੇਰ ਦਾ ਪੜ੍ਹੋ ।

### ਤਥਾ

ਬਿਰਧ ਹੋ ਗਏ ਜਦੋਂ ਪਰੇਮ ਸਿੰਘ ਜੀ ਲਈ ਪੋਤੇ ਨੇ ਕਾਰ ਸੰਭਾਲ ਸੀ ਜੀ ।
ਨੌ ਜਵਾਨ ਤੇ ਨਾਮ ਹਰਨਾਮ ਸਿੰਘ ਸੀ ਓਹਦੀ ਨਵੇਂ ਜਮਾਨੇ ਦੀ ਚਾਲ ਸੀ ਜੀ ।
ਥੋੜ੍ਹਾ ਚਿਰ ਹੀ ਕਾਰ ਚਲਾਈ ਉਸਨੇ ਸਮੇਂ ਓਸ ਦੇ ਆਯਾ ਜ਼ਵਾਲ ਸੀ ਜੀ ।
ਜਵਾਨ ਉਮਰ ਹੀ ਖਰ ਚੜ੍ਹਾਈ ਗਿਆ ਬੱਚਾ ਰਹਿ ਗਿਆ ਛੋਟੜਾ ਬਾਲ ਸੀ ਜੀ ।
ਤੀਵੀਂ ਉਸਦੀ ਉਮਰ ਜਵਾਨ ਪਿੱਛੇ ਕੀਤਾ ਓਸਨੇ ਕੰਮ ਕੁਚਾਲ ਸੀ ਜੀ ।
ਖ਼ੁੱਦਗਰਜ਼ਾਂ ਹੱਥ ਕਰਤਾਰ ਸਿੰਘਾ ਚੜ੍ਹ ਗਈ ਨ ਸਮਝੀ ਚਾਲ ਸੀ ਜੀ ।

### ਸਰਦਾਰ ਗੰਡਾ ਸਿੰਘ

ਗੰਡਾ ਸਿੰਘ ਸਲਕੋਟ ਦੇ ਰਹਿਣ ਵਾਲਾ ਉਬੇਰਾਇ ਚੰਗਾ ਮਾਲਦਾਰ ਸਮਝੋ ।
ਪਿਓ ਦਾਦੇ ਤੋਂ ਆਂਵਦਾ ਸਿੱਖ ਚਲਿਆ ਗੇਂਦ ਬੱਲਿਆਂ ਦੀ ਕਾਰੇਕਾਰ ਸਮਝੋ ।
ਪੈਸਾ ਬਹੁਤ ਵਪਾਰਦੇ ਵਿੱਚ ਵਧਯਾ ਦਿਲ ਵਿੱਚ ਹੋ ਗਿਆ ਹੰਕਾਰ ਸਮਝੋ ।
ਨਫਰਤ ਦੇਸੀ ਪਹਿਰਾਵਿਓਂ ਕਰਨ ਲੱਗਾ ਸਾਹਿਬ ਬਣਨ ਦਾ ਸ਼ੋਕ ਅਪਾਰ ਸਮਝੋ ।
ਦਿੱਤੇ ਸਿਰਦੇ ਕੇਸ ਕਟਵਾ ਉਸਨੇ ਦਾੜ੍ਹੀ ਕਰ ਲਈ ਫੈਸ਼ਨਦਾਰ ਸਮਝੋ ।
ਨਾਲੇ ਪੁੱਤਾਂ ਦੇ ਸਿਰ ਮੁਨਵਾ ਦਿੱਤੇ ਮੋਨਾ ਕਰ ਦਿੱਤਾ ਪਰਵਾਰ ਸਮਝੋ ।
ਸਿੱਖ ਪੰਥ ਦਾ ਬਣ ਗਿਆ ਖੂਬ ਵੈਰੀ ਹਿੰਦੂ ਮਤ ਦਾ ਕਰੇ ਪ੍ਰਚਾਰ ਸਮਝੋ ।
ਆਪ ਹਿੰਦੂ ਨ ਸਿੱਖ ਕਰਤਾਰ ਸਿੰਘਾ ਯੂਰਪੀਨਾਂ ਦੇ ਨਾਲ ਪਿਆਰ ਸਮਝੋ ।

### ਗੰਡਾ ਸਿਹੁੰ ਨੇ ਗੁਰਦੁਆਰਾ ਬਾਬੇ ਦੀ ਬੇਰ ਦਾ ਸਰਬਰਾਹ ਮੁਕਰਰ ਹੋਣਾ

ਸੋਚ ਕੀਤੀ ਨ ਤੀਵੀਂ ਮਹੰਤ ਦੀ ਨੇ ਵਿੱਚੇ ਵਿਚ ਹੀ ਸੌਦਾ ਪਕਾਇ ਲਿਆ ।
ਨਾਲ ਪੰਥ ਨ ਮੂਲ ਸਲਾਹ ਕੀਤੀ ਕੀਤਾ ਜ਼ਾਹਰ ਨ ਭੇਦ ਛਪਾਇ ਲਿਆ ।
ਗੰਡਾ ਸਿੰਹੁ ਮੇਲੀ ਹੈਸੀ ਅਫਸਰਾਂ ਦਾ ਓਸ ਉਹਨਾਂ ਨੂੰ ਹੱਥਾਂ ਤੇ ਪਾਇ ਲਿਆ ।
ਲਿਖਤ ਤੀਵੀਂ ਦੇ ਕਹੇ ਤੇ ਹੋਇ ਗਈ ਸਰਬ੍ਰਾਹ ਨਾਮਾ ਲਿਖਵਾਇ ਲਿਆ ।
ਗੁਰਦੁਆਰੇ ਨੂੰ ਆਪਣੇ ਹੱਥ ਲੈ ਕੇ ਹੁਕਮ ਆਪਣਾ ਖੂਬ ਚਲਾਇ ਲਿਆ ।
ਰੌਲਾ ਪੈ ਗਿਆ ਆਣ ਕਰਤਾਰ ਸਿੰਘਾ ਸਿੱਖਾਂ ਇਹ ਸੁਆਲ ਉਠਾਇ ਲਿਆ ।

## ਸ਼ਹਿਰ ਵਿੱਚ ਰੌਲਾ

ਸਿੱਖਾਂ ਝੱਟ ਸੁਆਲ ਉਠਾਇ ਦਿੱਤਾ ਭਾਰਾ ਇਹ ਅਪ੍ਰਾਧ ਕਮਾਯਾ ਕਿਉਂ ।
ਗੰਡਾ ਸਿਹੁੰ ਹੈ ਸਿੱਖੀਓਂ ਪਤਿਤ ਹੋਯਾ ਸਰਬ੍ਰਾਹ ਇਸ ਤਈਂ ਬਨਾਯਾ ਕਿਉਂ ।
ਨਹੀਂ ਪੰਥ ਦੇ ਨਾਲ ਸਲਾਹ ਕੀਤੀ ਭੇਦ ਸਿੰਘਾਂ ਦੇ ਪਾਸੋਂ ਛਪਾਯਾ ਕਿਉਂ ।
ਗੁਰੂ ਘਰ ਦੇ ਵਿੱਚ ਕਰਤਾਰ ਸਿੰਘਾ ਆ ਪਤਿਤ ਨੇ ਪੈਰ ਜਮਾਯਾ ਕਿਉਂ ।

## ਗੰਡਾ ਸਿਹੁੰ ਦੀਆਂ ਚਾਲਾਂ

ਗੰਡਾ ਸਿਹੁੰ ਨੂੰ ਮਾਨ ਸੀ ਅਫਸਰਾਂ ਦਾ ਓਸ ਸੋਚਿਆਂ ਢੰਗ ਬਨਾਯਾ ਜਾਵੇ ।
ਗੁਰਦ੍ਵਾਰਾ ਹੈ ਆ ਗਿਆ ਹੱਥ ਮੇਰੇ ਏਥੋਂ ਸਿੱਖਾਂ ਦੇ ਤਈਂ ਧਕਾਯਾ ਜਾਵੇ ।
ਪੈਸਾ ਸੋਲਾਂ ਹਜ਼ਾਰ ਜਾਗੀਰ ਦਾ ਜੋ ਚੱਟਮ ਓਸਦੇ ਤਈਂ ਕਰਾਯਾ ਜਾਵੇ ।
ਮਨ ਮੰਨੀਆਂ ਕੀਤੀਆਂ ਜਾਣ ਗੱਲਾਂ ਸਿੱਖ ਮੱਤ ਪਰਚਾਰ ਹਟਾਯਾ ਜਾਵੇ ।
ਮਾਲ ਮੁਫਤ ਤੇ ਦਿਲ ਬੇਰਹਿਮ ਪਾਪੀ ਜਿਵੇਂ ਦਿਲ ਚਾਹੇ ਖ਼ੁਚਾਯਾ ਜਾਵੇ ।
ਓਧਰ ਪੰਥ ਦਲੇਰ ਕਰਤਾਰ ਸਿੰਘਾ ਕਿਵੇਂ ਓਸਦੇ ਤਈਂ ਡਰਾਯਾ ਜਾਵੇ ।

## ਵਾਕ ਕਵੀ

ਮੰਦਾ ਕੰਮ ਕਰ ਲਿਆ ਮਹੰਤਣੀ ਨੇ ਪੈਰੀਂ ਆਪ ਕੁਹਾੜਾ ਚਲਾਇ ਲਿਆ ।
ਪੱਲਾ ਪੰਥ ਦਾ ਛੱਡ ਕੇ ਹੋਈ ਲਾਂਭੇ ਜੋੜ ਪਤਿਤ ਦੇ ਨਾਲ ਜੁੜਾਇ ਲਿਆ ।
ਰੌਲ ਮੁੰਡੇ ਤੇ ਰੰਨ ਨੇ ਮਿਲ ਕਰਕੇ ਨਵਾਂ ਹੋਰ ਪਵਾੜਾ ਛਿੜਾਇ ਲਿਆ ।
ਬੁਰੇ ਦਿਨਾਂ ਨੂੰ ਮਾਰੀਆਂ ਆਪ ਵਾਜਾਂ ਗੁਰੂ ਪੰਥ ਦਾ ਡਰ ਗਵਾਇ ਲਿਆ ।
ਰੌਲਾ ਬਹੁਤ ਸਿੱਖਾਂ ਪਾਯਾ ਸੁਣੇ ਨ ਓਹ ਸਰਬ੍ਰਾਹ ਨੇ ਹੱਥੀਂ ਚੜ੍ਹਾਇ ਲਿਆ ।
ਸੀਤਾ ਲੰਕ ਲੁਟਾਈ ਕਰਤਾਰ ਸਿੰਘਾ ਜਿੰਦ ਕੌਰਾਂ ਨੇ ਰਾਜ ਗਵਾਇ ਲਿਆ ।

## ਗੰਡਾ ਸਿਹੁੰ ਦੀਆਂ ਸੀਨੇ ਜ਼ੋਰੀਆਂ

ਪਾਯਾ ਸਿੱਖਾਂ ਨੇ ਬਹੁਤ ਹੀ ਸ਼ੋਰ ਭਾਵੇਂ ਓਹ ਨ ਕੁਝ ਪ੍ਰਵਾਹ ਰਖਾਵੰਦਾ ਜੀ ।
ਰੋਜ਼ ਲੈ ਮੋਟਰ ਫੇਰਾ ਆਣ ਪਾਂਦਾ ਹਮ ਤੁਮ ਦੀ ਧਮਕ ਜਤਾਵੰਦਾ ਜੀ ।
ਸਿੰਘ ਤੰਗ ਹੋਏ ਬਹੁਤੇ ਓਸ ਪਾਸੋਂ ਰਸਤਾ ਕੋਈ ਭੀ ਨਿਗ੍ਹਾ ਨ ਆਵੰਦਾ ਜੀ ।
ਜ੍ਹਾਹਰ ਸਿੰਘ ਜੀ ਸੇਵਕ ਜੱਥੇ ਵਿੱਚੋਂ ਖੋਹਲਾਂ ਨਾਲ ਓਦ੍ਹੇ ਝਗੜਾ ਪਾਵੰਦਾ ਜੀ ।

ਅਰਥ ਕਰਨ ਤੋਂ ਓਸਨੂੰ ਦੇ ਦਾਬੇ ਗੁਰਦੁਆਰੇ ਤੋਂ ਬਾਹਰ ਕਰੇਂਵਦਾ ਜੀ ।
ਦੂਜੇ ਦਿਨ ਨਾਨਕ ਸਿੰਘ ਰਾਮ ਸਿੰਘ ਆ ਸੇਵਕ ਜੱਥਾ ਸਲਾਹ ਪਕਾਵੰਦਾ ਜੀ ।
ਸਾਰੇ ਰਲਕੇ ਕੀਰਤਨ ਕਰਨ ਆਏ ਮਿਸਟਰ ਗੁੰਡਿਆਂ ਤਈਂ ਲਿਆਵੰਦਾ ਜੀ ।
ਸਿੰਘਾਂ ਨਾਲ ਫਸਾਦ ਕਰ ਕੱਢ ਦਿੱਤੇ ਅੱਗੋਂ ਵਾਸਤੇ ਹੁਕਮ ਸੁਨਾਵੰਦਾ ਜੀ ।
ਬਿਨਾਂ ਹੁਕਮ ਮੇਰੇ ਕੋਈ ਬੋਲੇ ਨਾਹੀਂ ਬੜਾ ਜੋਸ਼ ਤੇ ਰੋਹਬ ਜਤਾਵੰਦਾ ਜੀ ।
ਸੇਵਕ ਜੱਥੇ ਦਿਆਂ ਪੰਜਾਂ ਸਿੰਘਾਂ ਉੱਤੇ ਪੁਲਸ ਵਿੱਚ ਰਪੋਟ ਪੁਚਾਵੰਦਾ ਜੀ ।
ਖਤਰਾ ਇਨ੍ਹਾਂ ਤੋਂ ਦੇਣ ਜ਼ਮਾਨਤਾਂ ਇਹ ਕੀਤੇ ਕੈਦ ਜਾਵਨ ਠਹਿਰਾਵੰਦਾ ਜੀ ।
ਸੁੱਤੇ ਸ਼ੇਰ ਦੇ ਤਈਂ ਕਰਤਾਰ ਸਿੰਘਾ ਗੁੰਡਾ ਸਿਹੁੰ ਚਾ ਛੇੜ ਜਗਾਵੰਦਾ ਜੀ ।

**ਨਾਨਕ ਸਿੰਘ ਨੇ ਤਰਨ ਤਾਰਨ ਮੱਸਿਆ ਦੇ ਮੇਲੇ ਤੇ ਫਰਿਆਦ ਕਰਨੀ**

ਨਾਨਕ ਸਿੰਘ ਨੇ ਪਹੁੰਚ ਕੇ ਮੱਸਿਆ ਤੇ ਸਾਰਾ ਖੋਲ੍ਹਕੇ ਹਾਲ ਸੁਨਾਯਾ ਏ ।
ਬੇਰ ਬਾਬੇ ਦੀ ਮੁੱਲ ਲਈ ਪਤਤਾਂ ਨੇ ਗੰਡਾ ਸਿਹੁੰ ਖਰੂਦ ਮਚਾਯਾ ਏ ।
ਸਿੰਘਾਂ ਤਈਂ ਗੁਰਦੁਆਰਿਓਂ ਬੰਦ ਕੀਤਾ ਓਸ ਆਪਣਾ ਹੁਕਮ ਚਲਾਯਾ ਏ ।
ਨਾਲੇ ਸਿੰਘਾਂ ਦੇ ਕੱਢ ਵਾਰੰਟ ਦਿੱਤੇ ਗੁਰੂ ਪੰਥ ਦਾ ਖੌਫ ਗਵਾਯਾ ਏ ।
ਇਹ ਸੁਣ ਦੀਵਾਨ ਵਿੱਚ ਜੋਸ਼ ਭਰਯਾ ਸਿੰਘਾਂ ਬੋਲ ਜੈਕਾਰਾ ਗਜਾਯਾ ਏ ।
ਕੌਣ ਹੋਇ ਗੰਡਾ ਸਿਹੁੰ ਕਰੇ ਧੱਕੇ ਸਮਾਂ ਪੰਥ ਦੀ ਜਾਗ ਦਾ ਆਯਾ ਏ ।
ਸਿਆਲ ਕੋਟ ਨੂੰ ਪੰਥ ਵਹੀਰ ਪਾਏ ਸੀਸ ਤਲੀ ਤੇ ਜਿਸ ਟਕਾਯਾ ਏ ।
ਕੱਢ ਦੇਵਣਾ ਪਤਿਤ ਕ੍ਰਤਾਰ ਸਿੰਘਾ ਓਹਨੂੰ ਕਿਸ ਮੁਖਤਾਰ ਬਨਾਯਾ ਏ ।

**ਸਰਦਾਰ ਅਮਰ ਸਿੰਘ ਤੇ ਜਸਵੰਤ ਸਿੰਘ ਝਬਾਲ ਵਾਲਿਆਂ ਨੇ ਸਿਆਲ ਕੋਟ ਪਹੁੰਚਣਾ**

ਅਮਰ ਸਿੰਘ ਜਸਵੰਤ ਸਿੰਘ ਵੀਰ ਦੋਵੇਂ ਇਹ ਝਬਾਲੀਏ ਖਰੇ ਸਰਦਾਰ ਭਾਈ ।
ਝੱਟ ਪਹੁੰਚ ਸਲਕੋਟ ਦੇ ਵਿੱਚ ਗਏ ਖਬਰ ਸੁਣ ਲਈ ਨਰ ਨਾਰ ਭਾਈ ।
ਉੱਨੀ ਸੌ ਸਤ੍ਹੱਤ੍ਰੇ ਤੀਹ ਭਾਦੋਂ ਤਦੋਂ ਦਿਨ ਆਹਾ ਮੰਗਲ ਵਾਰ ਭਾਈ ।
ਵਿੱਚ ਰਾਮ ਤਲਾਈ ਦੀਵਾਨ ਕਰਦੇ ਆਈਆਂ ਸੰਗਤਾਂ ਬੇਸ਼ੁਮਾਰ ਭਾਈ ।
ਅਮਰ ਸਿੰਘ ਸਰਦਾਰ ਵਖਯਾਨ ਕੀਤਾ ਬੇਖਤਰ ਹੋ ਹੌਸਲਾ ਧਾਰ ਭਾਈ ।
ਥਾਨ ਬਾਬੇ ਦੀ ਬੇਰ ਅਸਥਾਨ ਉੱਚਾ ਪਤਿਤ ਬਣ ਰਿਹਾ ਮੁਖਤਾਰ ਭਾਈ ।

ਓਦ੍ਹਾ ਹੱਕ ਕੋਈ ਨ ਗੁਰੂ ਧਾਮ ਉੱਪਰ ਗਿਰਯਾ ਸਿੱਖੀਓਂ ਓਹ ਗੁਨ੍ਹਾਗਾਰ ਭਾਈ ।
ਏਸ ਗੱਲ ਨੂੰ ਪੰਥ ਨ ਝੱਲ ਸਕੇ ਬਾਹਰ ਕੱਢਾਂਗੇ ਸਿਰਾਂ ਨੂੰ ਵਾਰ ਭਾਈ ।
ਕੱਲ ਕਰਨਾ ਚੱਲ ਦੀਵਾਨ ਓਥੇ ਕਰ ਲਏ ਗੰਡਾ ਸਿਹੁੰ ਸਾਰ ਭਾਈ ।
ਸੁਣਲਿਆ ਸਭਨੇ ਹੋਏ ਹੋਰ ਲੈਕਚਰ ਜੋਸ਼ ਫੈਲ ਗਿਆ ਆਣ ਭਾਰ ਭਾਈ ।
ਰੌਲਾ ਪੈ ਗਿਆ ਬਹੁਤ ਕਰਤਾਰ ਸਿੰਘਾ ਵੇਖੋ ਕਰਦਾ ਕੀਹ ਕਰਤਾਰ ਭਾਈ ।

### ੧ ਅੱਸੂ ਅਰਥਾਤ ੧੩ ਸਤੰਬਰ ੧੯੨੦ ਨੂੰ ਗੁਰਦ੍ਵਾਰੇ ਦੇ ਅੰਦਰ ਦੀਵਾਨ

ਨੇੜੇ ਤੇੜੇ ਸਾਰੇ ਖ਼ਬਰ ਧੁੰਮ ਗਈ ਸੁਣ ਸੁਣ ਬਹੁਤੇ ਸਿੰਘ ਆਉਨ ਲੱਗੇ ।
ਦੂਜੇ ਦਿਨ ਗੁਰਦ੍ਵਾਰੇ ਦੇ ਵਿੱਚ ਜਾ ਕੇ ਰਲ ਸਿੰਘ ਦੀਵਾਨ ਸਜਾਉਨ ਲੱਗੇ ।
ਸਜ ਗਿਆ ਦੀਵਾਨ ਸਿੰਘ ਹੋ ਕੱਠੇ ਗੁਰੂਬਾਣੀ ਵਖਯਾਨ ਸੁਨਾਉਨ ਲੱਗੇ ।
ਗੰਡਾ ਸਿਹੁੰ ਤੇ ਰਲ ਮਹੰਤਨੀ ਜੀ ਅੱਗ ਹੋਰ ਸਗੋਂ ਭੜਕਾਉਨ ਲੱਗੇ ।
ਅੱਗੇ ਕਰ ਕੇ ਕੁਝ ਬਦਮਾਸ਼ ਰੰਨਾਂ ਚੁੱਕ ਖ਼ਾਲਸੇ ਦੇ ਗਲ ਪਾਉਨ ਲੱਗੇ ।
ਓਹ ਕਰਦੀਆਂ ਆਣ ਬਕਵਾਸ ਭਾਰੇ ਕੁਝ ਗੁੰਡੇ ਭੀ ਜ਼ੋਰ ਦਿਖਾਉਨ ਲੱਗੇ ।
ਸਿੰਘਾਂ ਉਨ੍ਹਾਂ ਦਾ ਕੁਝ ਨਾ ਖਯਾਲ ਕੀਤਾ ਨਾਲ ਧੀਰਜ ਸਮਾਂ ਟਪਾਉਨ ਲੱਗੇ ।
ਖਤਮ ਹੋਯਾ ਦੀਵਾਨ ਕਰਤਾਰ ਸਿੰਘਾ ਮੂੰਹ ਆਈਆਂ ਲੋਕ ਸੁਨਾਉਨ ਲੱਗੇ ।

### ਤੇਜਾ ਸਿੰਘ ਤੇ ਕਰਤਾਰ ਸਿੰਘ ਝੱਬਰ ਨੇ ਪਹੁੰਚਨਾ

ਕੀਰਤਨਗੜ੍ਹ ਦਿੱਤੀ ਤਾਰ ਤੇਜਾ ਸਿੰਘ ਅਮਰ ਸਿੰਘ ਨੇ ਜੱਥਾ ਬੁਲਾਯਾ ਜੀ ।
ਤੇਜਾ ਸਿੰਘ ਪੰਜਾਹਾਂ ਲੈ ਸਾਥੀਆਂ ਨੂੰ ਦੂਜੇ ਦਿਨ ਸਲਕੋਟ ਵਿੱਚ ਆਯਾ ਜੀ ।
ਕੀਤੀ ਰੋਕ ਪੋਲੀਸ ਨੇ ਥੋੜ੍ਹੀ ਜਹੀ ਪਰ ਪੈ ਗਿਆ ਸਿੰਘਾਂ ਦਾ ਸਾਯਾ ਜੀ ।
ਦਖਲ ਜਾ ਕੀਤਾ ਗੁਰਦ੍ਵਾਰੇ ਅੰਦਰ ਸਤਿ ਸ੍ਰੀ ਅਕਾਲ ਗਜਾਯਾ ਜੀ ।
ਪਹੁੰਚੀ ਦੂਸਰੀ ਤਾਰ ਕਰਤਾਰ ਸਿੰਘ ਨੂੰ ਝੱਟ ਓਸ ਵਹੀਰ ਭੀ ਪਾਯਾ ਜੀ ।
ਧਾਰੋਵਾਲੀਓਂ ਸਿੱਧਾ ਓਹ ਹੋ ਟੁਰਯਾ ਸਿੰਘ ਢਾਈ ਸੌ ਨਾਲ ਲਿਆਯਾ ਜੀ ।
ਅਮਰ ਸਿੰਘ ਨੂੰ ਹੌਂਸਲਾ ਹੋ ਗਿਆ ਫਤੇ ਕੰਮ ਕਰਨਾ ਗੁਰਾਂ ਚਾਹਯਾ ਜੀ ।
ਖਬਰ ਹੋਂਵਦੀ ਗਈ ਕਰਤਾਰ ਸਿੰਘਾਂ ਪੰਥ ਖਾਲਸਾ ਹੁਮ ਹੁਮਾਯਾ ਜੀ ।

## ਹੋਰ ਕਾਰਵਾਈਆਂ

ਪਹਿਲੇ ਦਿਨ ਦੀਵਾਨ ਜਦ ਖਤਮ ਹੋਯਾ ਬਾਹਰ ਡਿਪਟੀ ਕਮਿਸ਼ਨਰ ਆਇ ਕਰਕੇ ।
ਵੇਖ ਗਿਆ ਸਾਰੀ ਕਾਰਵਾਈ ਤਾਈਂ ਭੇਦ ਪੁਲਸ ਤੋਂ ਪੁੱਛ ਪੁਛਾਇ ਕਰਕੇ ।
ਨੋਟਸ ਜਾਂਦਿਆਂ ਓਸ ਨੇ ਭੇਜ ਦਿੱਤਾ ਕੁਝ ਸਿੰਘਾਂ ਦੇ ਨਾਮ ਲਖਾਇ ਕਰਕੇ ।
ਭਾਗ ਸਿੰਘ ਜਵਾਹਰ ਸਿੰਘ ਸਿੰਘ ਨਾਨਕ ਰਾਮ ਸਿੰਘ ਭੀ ਨਾਲ ਲਖਾਇ ਕਰਕੇ ।
ਹਾਜ਼ਰ ਆਨ ਕੇ ਵਿੱਚ ਕਚੈਹਰੀ ਹੋਵੇ ਲਈਆਂ ਜਾਣ ਜ਼ਮਾਨਤਾਂ ਚਾਇ ਕਰਕੇ ।
ਹੈ ਖਤਰਾ ਤੁਸੀਂ ਫਸਾਦ ਪਾਵੋ ਬਾਹਰੋਂ ਸਿੰਘਾਂ ਦੇ ਤਈਂ ਬੁਲਾਇ ਕਰਕੇ ।
ਜਲਸਾ ਹੋਯਾ ਫਿਰ ਰਾਮਤ ਲਾਈ ਰਾਤੀਂ ਲੋਕ ਹੋਏ ਕੱਠੇ ਹੁਮ ਹੁਮਾਇ ਕਰਕੇ ।
ਡੀ.ਸੀ. ਦਾ ਹੁਕਮ ਸੁਣਾਯਾ ਗਿਆ ਜਿਹੜਾ ਲਿਖਯਾ ਉਸ ਦਬਾਇ ਕਰਕੇ ।
ਖੜਗ ਸਿੰਘ ਸਰਦਾਰ ਗੁਰਬਖਸ਼ ਸਿੰਘ ਦੋਹਾਂ ਨਾਲ ਵਕੀਲਾਂ ਸਲਾਹ ਕਰਕੇ ।
ਕੀਤਾ ਪਾਸ ਜ਼ਮਾਨਤਾਂ ਦੇਣੀਆਂ ਨਹੀਂ ਨ ਗਵਾਹੀਆਂ ਦੇਣੀਆਂ ਜਾਇ ਕਰਕੇ ।
ਪੰਜਾਂ ਨਾਲ ਜਾਵੇ ਹੋਰ ਸਿੰਘ ਪੰਜ ਸੌ ਜੇਲ੍ਹ ਖਾਨੇ ਵਿੱਚ ਸ਼ੁੱਕਰ ਮਨਾਇ ਕਰਕੇ ।
ਸਾਨੂੰ ਨਹੀਂ ਉਮੈਦ ਫੈਸਲੇ ਦੀ ਹਾਕਮ ਰਹਿਣਗੇ ਰੀਝ ਨੂੰ ਲਾਹਿ ਕਰਕੇ ।
ਵੜਨਾ ਪਾਏ ਨ ਗੰਡਾ ਸਿਹੁੰ ਗੁਰਦੁਆਰੇ ਅਮਰ ਸਿੰਘ ਨੇ ਕਹਯਾ ਸੁਨਾਇ ਕਰਕੇ ।
ਮਰ ਮਿਟਾਂਗੇ ਅਸੀਂ ਕਰਤਾਰ ਸਿੰਘਾ ਪਤਿੱਤ ਕੱਢਾਂਗੇ ਬਾਹਰ ਧਕਾਇ ਕਰਕੇ ।

### ਤਥਾ

ਦੂਜੇ ਦਿਨ ਗੁਰਦੁਆਰੇ ਦੀਵਾਨ ਲੱਗਾ ਕਾਫੀ ਪੁਲਸ ਨੇ ਜ਼ੋਰ ਦਿਖਾਯਾ ਆਕੇ ।
ਕੱਠ ਸੰਗਤਾਂ ਦਾ ਬੇਸ਼ੁਮਾਰ ਹੋਯਾ ਸੱਚਾ ਖ਼ਾਲਸੇ ਪ੍ਰੇਮ ਜਤਾਯਾ ਆਕੇ ।
ਅਮਰ ਸਿੰਘ ਤੇ ਕੁਝ ਕੁ ਹੋਰ ਸਿੰਘਾਂ ਡੇਰਾ ਬੂਹੇ ਦੇ ਵਿੱਚ ਜਮਾਯਾ ਆਕੇ ।
ਗੰਡਾ ਸਿਹੁੰ ਤੇ ਪੁਲਸ ਨ ਵੜੇ ਅੰਦਰ ਹੋਯਾ ਸਿੰਘਾਂ ਦਾ ਤੇਜ਼ ਸਵਾਯਾ ਆਕੇ ।
ਮੁਜਿਸਟ੍ਰੇਟ ਇਕ ਪੁਲਸ ਦੇ ਨਾਲ ਆਯਾ ਅਮਰ ਸਿੰਘ ਨੂੰ ਓਸ ਧਮਕਾਯਾ ਆਕੇ ।
ਤੇਰੇ ਵਾਸਤੇ ਕੰਮ ਇਹ ਨਹੀਂ ਚੰਗਾ ਤੂੰ ਸ਼ੋਰ ਬੇਕਾਇਦਾ ਪਾਯਾ ਆਕੇ ।
ਸਾਨੂੰ ਗੋਲੀ ਮਜ਼ਬੂਰ ਚਲਾਨੀ ਪੈਸੀ ਫੋਕਾ ਚੌਧਰੀ ਪੁਣਾ ਵਿਖਾਯਾ ਆਕੇ ।
ਖੜਕ ਸਿੰਘ ਸਰਦਾਰ ਗੱਲ ਸੁਣਦਯਾਂ ਜੀ ਬੂਹਿਓਂ ਬਾਹ੍ਰ ਹੋ ਕਦਮ ਟਕਾਯਾ ਆਕੇ ।

ਪਹਲੀ ਗੋਲੀ ਮੈਂ ਖਾਵਾਂਗਾ ਵਿੱਚ ਛਾਤੀ ਛੇਤੀ ਕਰ ਕਿਉਂ ਚਿਰ ਲਗਾਯਾ ਆਕੇ ।
ਸਿੰਘ ਸੈਂਕੜੇ ਹੋਰ ਤਯਾਰ ਹੋ ਗਏ ਮੈਜਿਸਟ੍ਰੇਟ ਦਾ ਦਿਲ ਘਬਰਾਯਾ ਆਕੇ ।
ਜਲਸਾ ਖ਼ਤਮ ਹੋਯਾ ਪੁਲਸ ਚਲੀ ਗਈ ਰੌਲਾ ਹਾਕਮਾਂ ਮੁਫਤ ਉਠਾਯਾ ਆਕੇ ।
ਗੰਡਾ ਸਿਹੁੰ ਦੇ ਕਹੇ ਕਰਤਾਰ ਸਿੰਘਾ ਡਾਢੀ ਪੁਲਸ ਫਸਾਦ ਹਿਲਾਯਾ ਆਕੇ ।

### ਸਿੰਘਾਂ ਦੀਆਂ ਵਹੀਰਾਂ

ਏਸੇ ਤਰ੍ਹਾਂ ਤਿੰਨ ਚਾਰ ਦੀਵਾਨ ਹੋਏ ਸੁਣ ਸੁਣਕੇ ਸਿੰਘ ਜਵਾਨ ਆਉਂਦੇ ।
ਅੰਮ੍ਰਿਤਸਰ ਲਾਹੌਰ ਤੇ ਬਾਰ ਵੱਲੋਂ ਗੁਰਦੁਆਰੇ ਤੋਂ ਹੋਣ ਕੁਰਬਾਨ ਆਉਂਦੇ ।
ਗੁਜਰਾਂਵਾਲਾ ਸਲਕੋਟ ਗੁਰਦਾਸ ਪੁਰਯੋਂ ਸਿੰਘ ਬੰਨ੍ਹ ਕੇ ਜੱਥੇ ਪਛਾਨ ਆਉਂਦੇ ।
ਕੱਠ ਭਾਰਾ ਹੋ ਗਿਆ ਕਰਤਾਰ ਸਿੰਘ ਵੈਖਨ ਲਈ ਹਿੰਦੂ ਮੁਸਲਮਾਨ ਆਉਂਦੇ ।

### ਪਹਿਲੀ ਪੇਸ਼ੀ ਦਾ ਹਾਲ

ਨਾਮ ਜਿਨ੍ਹਾਂ ਦੇ ਹੋਏ ਵਾਰੰਟ ਜਾਰੀ ਪੰਜੇ ਸਿੰਘ ਲੱਗੇ ਅੱਗੇ ਸਾਰਿਆਂ ਦੇ ।
ਪਿੱਛੇ ਉਨ੍ਹਾਂ ਦੇ ਬੇਸ਼ੁਮਾਰ ਖਲਕਤ ਗੂੰਜੇ ਨਾਲ ਅਸਮਾਨ ਜੈਕਾਰਿਆਂ ਦੇ ।
ਜ਼ਿਲ੍ਹੇ ਵਿੱਚ ਹਜੂਮ ਇਹ ਜਾ ਵੜਯਾ ਦਮ ਖੁਸ਼ਕ ਹੋਏ ਅਹਿਲ ਕਾਰਿਆਂ ਦੇ ।
ਐਚ. ਫਾਈਸਨ ਵੇਖ ਹੈਰਾਨ ਹੋਯਾ ਪਤੇ ਲੱਗ ਗਏ ਪੰਥ ਦੇ ਕਾਰਿਆਂ ਦੇ ।
ਭੱਜੇ ਫਿਰਨ ਪਏ ਐਵੇਂ ਪੁਲਸ ਅਫਸਰ ਦਿੱਲ ਟੁੱਟਦੇ ਪਏ ਵਿਚਾਰਿਆਂ ਦੇ ।
ਕੀਤੀ ਕੋਈ ਹਜੂਮ ਨ ਛੇੜ ਖਾਨੀ ਅਮਰ ਸਿੰਘ ਦੇ ਚੱਲਨ ਅਸ਼ਾਰਿਆਂ ਤੇ ।
ਵੱਧ ਘਟ ਗੱਲਾਂ ਹੋਈਆਂ ਕਈ ਓਥੇ ਹਾਕਮ ਚੱਲਦੇ ਦਾਬਿਆਂ ਲਾਰਿਆਂ ਤੇ ।
ਪਾ ਦੇਨ ਤਾਰੀਖ਼ ਕਰਤਾਰ ਸਿੰਘਾ ਸੋਚਾਂ ਸੋਚਦੇ ਆਪਣੇ ਕਾਰਿਆਂ ਤੇ ।

### ਐਚ. ਫਾਈਸਨ ਡੀ. ਸੀ. ਨੇ ਐਲਾਨ ਜਾਰੀ ਕਰਨਾ

ਸਲਾਹ ਕਾਰ ਸਰਕਾਰ ਨੂੰ ਰਾਹੀਂ ਪੁੱਠੀ ਪਾਂਦੇ ਰੈਹਣ ਰਾਹ ਠੀਕ ਬਤਾਇ ਕੋਈ ਨਾ ।
ਚੁੱਕਾਂ ਦੇ ਐਲਾਨ ਕਢਵਾ ਦਿੱਤਾ ਸਿੱਖ ਹੁਕਮ ਸਰਕਾਰ ਪਰਤਾਇ ਕੋਈ ਨਾ ।
ਅੱਗੇ ਅਫਸਰ ਭੀ ਆਪਣੀ ਸਮਝ ਵਾਲੇ ਓਨ੍ਹਾਂ ਅਕਲ ਵਾਲਾ ਸਮਝਾਇ ਕੋਈ ਨਾ ।
ਇਕੋ ਸੌ ਚੁਤਾਲੀ ਦੀ ਦਫਾ ਵਰਤੀ ਸਿੰਘ ਗੁਰਦੁਆਰੇ ਵੱਲ ਜਾਇ ਕੋਈ ਨਾ ।

ਗੰਡਾ ਸਿਹੁੰ ਦੇ ਵਿੱਚ ਇੰਤਜ਼ਾਮ ਜਾ ਕੇ ਦਖ਼ਲ ਕਰਕੇ ਰੌਲਾ ਪਾਇ ਕੋਈ ਨਾ ।
ਕਰੇ ਹੁਕਮ ਅਦੂਲ ਕਰਤਾਰ ਸਿੰਘਾ ਸਜ਼ਾ ਯਾਬ ਹੋਵੇ ਤੇ ਛੁਡਾਇ ਕੋਈ ਨਾ ।

### ਸਰਕਾਰੀ ਐਲਾਨ ਦਾ ਸਿੰਘਾਂ ਵੱਲੋਂ ਜਵਾਬ

ਓਸੇ ਵਕਤ ਹੀ ਸਿੰਘਾਂ ਨੇ ਸ਼ੈਹਰ ਅੰਦਰ ਸਾਰੇ ਫੇਰ ਢੰਡੋਰਾ ਸੁਨਾਇ ਦਿੱਤਾ ।
ਗੁਰਦ੍ਵਾਰਿਓਂ ਸਿੱਖ ਨ ਰੁਕ ਸੱਕੇ ਸਾਫ਼ ਮਤਲਬ ਇਹ ਜਤਲਾਇ ਦਿੱਤਾ ।
ਸਿੰਘ ਲਾਉਣਗੇ ਨਿੱਤ ਦੀਵਾਨ ਓਥੇ ਗੰਡਾ ਸਿਹੁੰ ਨ ਵੜੇ ਲਖਾਇ ਦਿੱਤਾ ।
ਪੰਥ *ਰਹੇਗਾ ਯਾਂ ਗੰਡਾ ਸਿਹੁੰ ਰਹੇਗਾ ਗੁੱਝੀ ਰੱਖੀ ਨ ਭਰਮ ਚੁਕਾਇ ਦਿੱਤਾ ।
ਗੁਰੂ ਘਰ ਆਜ਼ਾਦ ਨ ਹੋਏ ਜਦ ਤੱਕ ਪੰਥ ਜਾਇ ਨਾ ਏਥੋਂ ਬਤਾਇ ਦਿੱਤਾ ।
ਸੁਣ ਹਾਕਮਾਂ ਏਹ ਕਰਤਾਰ ਸਿੰਘਾ ਸਾਰਾ ਹੌਂਸਲਾ ਆਪਣਾ ਢਾਹਿ ਦਿੱਤਾ ।

### ਸਰਦਾਰ ਖੜਕ ਸਿੰਘ ਜੀ

ਖੜਕ ਸਿੰਘ ਨੇ.ਜ਼ਾਹਰਾ ਇਉਂ ਕਹਯਾ ਗੁਰਦ੍ਵਾਰਾ ਆਜ਼ਾਦ ਕਰਵਾ ਲਾਂ ਗੇ ।
ਹੋਣਾ ਪਏ ਭਾਵੇਂ ਕੁਰਬਾਨ ਸਾਨੂੰ ਗੰਡਾ ਸਿਹੁੰ ਨੂੰ ਕੱਢ ਦਿਖਾ ਲਾਂ ਗੇ ।
ਤਦ ਤੱਕ ਆਰਾਮ ਹਰਾਮ ਸਾਨੂੰ ਜਦ ਤੱਕ ਨਾ ਸਿਰੇ ਚੜ੍ਹਾ ਲਾਂ ਗੇ ।
ਗੁਰੂ ਘਰ ਬਦਲੇ ਕਰਤਾਰ ਸਿੰਘਾ ਦੁੱਖ ਬਣੇ ਸੋ ਸਿਰ ਉਠਾ ਲਾਂ ਗੇ ।

### ਸਰ ਐਡਵਰਡ ਮੈਕਲੇਗਨ ਲਾਟ ਪੰਜਾਬ ਦੀ ਸਿਆਣੀ ਸੋਚ

ਰੌਲਾ ਦਿਨੋ ਦਿਨ ਵੱਧਦਾ ਜਇ ਰਿਹਾ ਡਿੱਠਾ ਲਾਟ ਨੇ ਨਜ਼ਰ ਦੁੜਾਇ ਕਰਕੇ ।
ਨਾਲੇ ਮਿਲਨ ਜੋ ਸਿੱਖ ਸਰਦਾਰ ਓਹਨੂੰ ਭੇਦ ਉਨ੍ਹਾਂ ਤੋਂ ਪੁੱਛ ਪੁਛਾਇ ਕਰਕੇ ।
ਐਚ. ਫਾਈਸਨ ਨੂੰ ਦਿੱਤਾ ਹੁਕਮ ਉਸਨੇ ਝੱਬ ਝਗੜਾ ਇਹ ਮਟਾਇ ਕਰਕੇ ।
ਗੁਰਦ੍ਵਾਰਾ ਸਪੁਰਦ ਕਰ ਪੰਥ ਦੇ ਤੂੰ ਗੰਡਾ ਸਿਹੁੰ ਨੂੰ ਪਰੇ ਹਟਾਇ ਕਰਕੇ ।
ਸ਼ੋਰ ਵਿੱਚ ਪੰਜਾਬ ਦੇ ਵੱਧ ਰਿਹਾ ਕੀਹ ਖੱਟਨਾ ਪੈਰ ਫਸਾਇ ਕਰਕੇ ।
ਡੀ. ਸੀ. ਨੂੰ ਸੋਚ ਕਰਤਾਰ ਸਿੰਘਾ ਆਈ ਬੈਠ ਗਿਆ ਪਛਤਾਇ ਕਰਕੇ ।

---

*ਗੁਰਦਵਾਰੇ ਦੇ ਕਬਜ਼ੇ ਉਤੇ ।

## ਗੁਰਦੁਾਰਾ ਪੰਥ ਦੇ ਸਪੁਰਦ ਹੋਣਾ

ਅਸਰ ਪੰਥ ਦੇ ਮਿਲਵੇਂ ਕੰਮ ਦਾ ਜੀ ਸਿਰ ਦੂਜਿਆਂ ਤਈਂ ਝੁਕਾਨਾ ਪਿਆ ।
ਜਿਹੜਾ ਕੀਤਾ ਐਲਾਨ ਸੀ ਹਾਕਮਾਂ ਨੇ ਓਸੇ ਕਲਮ ਦੇ ਨਾਲ ਪਰਤਾਨਾ ਪਿਆ ।
ਗੁਰਦੁਾਰੇ ਤੇ ਕਬਜ਼ਾ ਪੰਥ ਹੋਯਾ ਝੱਟ ਪੱਟ ਐਲਾਨ ਕਢਾਨਾ ਪਿਆ ।
ਗੰਡਾ ਸਿਹੁੰ ਦੀ ਹੈਂਕੜ ਟੁੱਟ ਗਈ ਕਰਮ ਆਪਣੇ ਤੋਂ ਪਛਤਾਨਾ ਪਿਆ ।
ਐਵੇਂ ਮੁਫਤ ਦੇ ਵਿੱਚ ਬਦਨਾਮ ਹੋਯਾ ਦਿਲੋਂ ਮਿਸਟਰ ਤਈਂ ਸ਼ਰਮਾਨਾ ਪਿਆ ।
ਪਿੱਛੇ ਲੱਗੀ ਮਹੰਤਨੀ ਗੰਡਾ ਸਿਹੁੰ ਦੇ ਹੱਕ ਸਾਰਾ ਹੀ ਮੂਲੋਂ ਗਵਾਨਾ ਪਿਆ ।
ਪੰਥ ਹੋਰ ਗਰੀਬ ਨਵਾਜ ਫਿਰ ਭੀ ਕਰੇ ਪਾਲਣਾ ਨਹੀਂ ਰੁਲਾਨਾ ਪਿਆ ।
ਕਾਰਜ ਸਿੱਧ ਹੋ ਗਿਆ ਕਰਤਾਰ ਸਿੰਘਾ ਲੰਬਾ ਝਗੜਾ ਨਹੀਂ ਵਧਾਨਾ ਪਿਆ ।

## ਗੁਰਦੁਾਰੇ ਦੇ ਇੰਤਜ਼ਾਮ ਵਾਸਤੇ ਕਮੇਟੀ

ਗੁਰਦੁਾਰੇ ਦਾ ਜੋ ਇੰਤਜ਼ਾਮ ਕਰੇ ਬਣ ਗਈ ਕਮੇਟੀ ਵਿਚਾਰ ਭਾਈ ।
ਖੜਕ ਸਿੰਘ ਸਰਦਾਰ ਸਲਕੋਟ ਵਾਲਾ ਵੱਡਾ ਪੰਥ ਸੇਵਕ ਰਿਦੇ ਪਯਾਰ ਭਾਈ ।
ਗਿਣੋ ਦੋਵੇਂ ਸ੍ਰਦਾਰ ਗੁਰਬਖ਼ਸ਼ ਸਿੰਘ ਭੀ ਵੱਡਾ ਛੋਟਾ ਕਹਿੰਦੇ ਕਹਿਣਹਾਰ ਭਾਈ ।
ਬਚਨ ਸਿੰਘ ਬੀ. ਏ. ਸ੍ਰਿਦੇਵ ਸਿੰਘ ਭੀ ਨਾਨਕ ਸਿੰਘ ਬੁੱਢਾ ਸਿੰਘ ਸਾਰ ਭਾਈ ।
ਮਾਨਾ ਵਾਲਾ ਸਰਦਾਰ ਹਰਨਾਮ ਸਿੰਘ ਭੀ ਰੁਹਬ ਦਾਬ ਵੱਡਾ ਮਾਲਦਾਰ ਭਾਈ ।
ਬੰਦੋਬਸਤ ਏਹ ਕਰਨ ਕਰਤਾਰ ਸਿੰਘਾ ਦਿੱਤਾ ਵਾਹਿਗੁਰੂ ਕਾਜ ਸਵਾਰ ਭਾਈ ।

## ਵਾਕ ਕਵੀ

ਹੋਯਾ ਪੰਥ ਦਾ ਕਬਜ਼ਾ ਜਿਸ ਦਿਨ ਤੋਂ ਰੌਣਕ ਘਟ ਗਈ ਸਗੋਂ ਵਧਾਇ ਕੋਈ ਨਾ ।
ਲੋਕ ਆਵਣੋ ਜਾਵਣੋ ਪਿਛਾਂ ਹਟੇ ਪਰਚਾ ਸੰਗਤਾਂ ਦਾ ਓਥੇ ਪਾਇ ਕੋਈ ਨ ।
ਕੋਈ ਗੁਣੀ ਗਯਾਨੀ ਨਾਹੀਂ ਓਸ ਜਾਗ੍ਹਾ ਕਥਾ ਬਾਰਤਾ ਕਰ ਸੁਨਾਇ ਕੋਈ ਨਾ ।
ਜੱਥਾ ਰਹੇ ਕੁਝ ਥੋੜ੍ਹੇ ਅਕਾਲੀਆਂ ਦਾ ਭਜਨ ਕੀਰਤਨ ਰੰਗ ਲਗਾਇ ਕੋਈ ਨਾ ।
ਬਿਨਾਂ ਪਰਚਿਓਂ ਸੰਗਤਾਂ ਜਾਣ ਨਾਹੀਂ ਜਾਣ ਵਾਲਿਆਂ ਆਦਰ ਕਰਾਇ ਕੋਈ ਨਾ ।
ਹੀਲਾ ਮੂਲ ਸਭ ਦਾ ਕਰਤਾਰ ਸਿੰਘਾ ਨੌਕਰ ਸ਼ਖ਼ਸ ਹੀਲਾ ਕਰਨਾ ਚਾਹਿ ਕੋਈ ਨਾ ।

## ੨੭ ਅੱਸੂ ਅਰਥਾਤ ੧੨ ਅਕਤੂਬਰ ੧੯੭੭ ਬਿਕ੍ਰਮੀ ਨੂੰ ਖ਼ਾਲਸਾ ਬਰਾਦਰੀ ਨੇ ਕੁਝ ਸੁੱਧੀਆਂ ਕਰਨੀਆਂ ਤੇ ਪ੍ਰਸ਼ਾਦ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਦੀ ਹਜ਼ੂਰੀ ਵਿੱਚ ਹਾਜ਼ਰ ਹੋਣਾ

ਉੱਨੀ ਸੌ ਸਤੱਤ੍ਰ ਮਾਹ ਅੱਸੂ ਵੱਡਾ ਇੱਕ ਦੀਵਾਨ ਲਗਾਇ ਕਰਕੇ ।
ਕੁਝ ਸੁੱਧੀਆਂ ਓਸਦੇ ਵਿੱਚ ਹੋਈਆਂ ਉਨ੍ਹਾਂ ਤਈਂ ਭੀ ਨਾਲ ਰਲਾਇ ਕਰਕੇ ।
ਦੇਗ ਲੈ ਕੜ੍ਹਾ ਪ੍ਰਸ਼ਾਦ ਸੰਦੀ ਓਹਨਾਂ ਸਿੰਘਾਂ ਦੀ ਹੱਥੀਂ ਫੜਾਇ ਕਰਕੇ ।
ਸਣੇ ਖ਼ਾਲਸਾ ਕਾਲਜ ਦੇ ਲੜਕਿਆਂ ਦੇ ਪ੍ਰੋਫੈਸਰ ਮਿਲ ਮਲਾਇ ਕਰਕੇ ।
ਪੰਥ ਪਹੁੰਚਯਾ ਵਿੱਚ ਜਾ ਹਰੀਮੰਦਰ ਸਿੰਘ ਬੈਠ ਗਏ ਸੀਸ ਝੁਕਾਇ ਕਰਕੇ ।
ਕਰ ਬੇਨਤੀ ਗ੍ਰੰਥੀ ਪੁਜਾਰਯਾਂ ਨੂੰ ਕਹਯਾ ਉਠ ਅਰਦਾਸ ਸੁਧਾਇ ਕਰਕੇ ।
ਇਹ ਦਿਓ ਪ੍ਰਸ਼ਾਦ ਸਭ ਨੂੰ ਅੱਗੋਂ ਉਨ੍ਹਾਂ ਨੇ ਕਹਯਾ ਸੁਨਾਇ ਕਰਕੇ ।
ਤੁਸੀਂ ਚੂੜ੍ਹੇ ਚਮਾਰਾਂ ਨੂੰ ਲੈ ਆਏ ਅਸੀਂ ਕੱਢਾਂਗੇ ਬਾਹਰ ਧਕਾਇ ਕਰਕੇ ।
ਸਿੰਘਾਂ ਆਖਯਾ ਚੂੜ੍ਹਾ ਚਮਾਰ ਕੋਈ ਨ ਅਸੀਂ ਲਿਆਏ ਹਾਂ ਸਿੰਘ ਸਜਾਇ ਕਰਕੇ ।
ਅੰਮ੍ਰਿਤਪਾਨ ਕੀਤਾ ਦਸਵੇਂ ਪਾਤਸ਼ਾਹ ਦਾ ਸਭ ਜਾਤ ਤੇ ਪਾਤ ਮਟਾਇ ਕਰਕੇ ।
ਰਹਿਤ ਬਹਿਤ ਵਾਲੇ ਸਿੰਘ ਆਏ ਸਾਰੇ ਚੂੜ੍ਹੇ ਕਿਸਨੂੰ ਕਹੋ ਜਤਾਇ ਕਰਕੇ ।
ਸਦਾ ਅੱਗੇ ਪੁਜਾਰੇ ਜਿਉਂ ਬੋਲਦੇ ਸਨ ਬੋਲੇ ਬੜਾ ਗੁਮਾਨ ਦਿਖਾਇ ਕਰਕੇ ।
ਤੁਸੀਂ ਨਿਕਲ ਜਾਵੋ ਤੁਹਾਡਾ ਦਖਲ ਕੀ ਏ ਸਿੰਘ ਆਖ ਰਹੇ ਸਮਝਾਇ ਕਰਕੇ ।
ਪਰ ਓਨ੍ਹਾਂ ਤੇ ਅਸਰ ਨ ਕੁਝ ਹੋਯਾ ਬਕਨ ਲੱਗੇ ਕਈ ਜੋਸ਼ ਵਧਾਇ ਕਰਕੇ ।
ਓਸ ਵੇਲੇ ਝੱਬਰ ਭੁੱਚਰ ਆਇ ਗਏ ਖੁਸਾਲ ਪੁਰੋਂ ਦੀਵਾਨ ਮੁਕਾਇ ਕਰਕੇ ।
ਓਹ ਭੀ ਜਾ ਹੋਏ ਹਾਜ਼ਰ ਹਰੀਮੰਦਰ ਬੈਠ ਗਏ ਅਦਬ ਬਜਾਇ ਕਰਕੇ ।
ਖੜਮਸਤੀ ਵੇਖ ਪੁਜਾਰੀਆਂ ਦੀ ਝੱਬਰ ਬੋਲਦਾ ਖੂਬ ਗਰਜਾਇ ਕਰਕੇ ।

ਪਹਿਲਾਂ ਛਕਨ ਪੁਜਾਰੇ ਪ੍ਰਸ਼ਾਦ ਤਾਈਂ ਗ੍ਰੰਥੀ ਸਿੰਘ ਭੀ ਨਾਲ ਰਲਾਇ ਕਰਕੇ ।
ਓਹਨਾਂ ਆਖਯਾ ਅਸਾਂ ਨੇ ਨਹੀਂ ਛਕਨਾ ਕਹਯਾ ਸਿੰਘਾਂ ਜੀ ਜੋਸ਼ ਵਧਾਇ ਕਰਕੇ ।
ਨਿਕਲ ਜਾਓ ਸਭ ਅੰਦਰੋਂ ਬਾਹਰ ਤੁਸੀਂ ਕਰੋ ਪੰਥ ਨਿਆਦਰੀ ਚਾਇ ਕਰਕੇ ।
ਕੁਝ ਬੈਠ ਗਏ ਕੁਝ ਨਿਕਲ ਗਏ ਛੱਕ ਲਿਆ ਪ੍ਰਸ਼ਾਦ ਦਿਲ ਢਾਇ ਕਰਕੇ ।
ਕਈ ਸਮਝ ਗਏ ਕਈ ਗਏ ਵਿੱਟਰ ਰੋਸਾ ਪੰਥ ਦੇ ਨਾਲ ਜਨਾਇ ਕਰਕੇ ।
ਅੰਤ ਸਿੰਘਾਂ ਪ੍ਰਸ਼ਾਦ ਵਰਤਾਇ ਦਿੱਤਾ ਨਿਕਲ ਗਏ ਪੁਜਾਰੇ ਸ਼ਰਮਾਇ ਕਰਕੇ ।
ਅਸੀਂ ਹਾਕਮਾਂ ਦੇ ਪਾਸ ਚੱਲਦੇ ਹਾਂ ਓਹ ਪੁਰਾਣਾ ਗੁਮਾਨ ਰਖਾਇ ਕਰਕੇ ।
ਅੱਗੇ ਹਾਕਮਾਂ ਸੁਣੀਂ ਨ ਗੱਲ ਕੋਈ ਅਤੇ ਘਰੀਂ ਆ ਬੈਠੇ ਪਛਤਾਇ ਕਰਕੇ ।
ਸਿੰਘ ਟੇਕ ਮੱਥਾ ਵਿੱਚ ਹਰੀਮੰਦਰ ਆਏ ਤਖ਼ਤ ਅਕਾਲ ਸੁਹਾਇ ਕਰਕੇ ।
ਸੇਵਕ ਓਥੋਂ ਦੇ ਆਪੇ ਹੀ ਛੱਡ ਗਏ ਵੱਲ ਘਰਾਂ ਦੇ ਕਦਮ ਉਠਾਇ ਕਰਕੇ ।
ਓਹ ਤਾਂ ਗਏ ਓਧਰ ਸਿੰਘਾਂ ਲਈ ਸੇਵਾ ਗੁਰੂ ਕਾਜ ਸਵਾਰੇ ਸੋ ਆਇ ਕਰਕੇ ।
ਲੋਕ ਹੋਏ ਹੈਰਾਨ ਕਰਤਾਰ ਸਿੰਘਾ ਸਮਾਂ ਹੋਰ ਹੋਯਾ ਪਲਟਾ ਖਾਇ ਕਰਕੇ ।

### ਨੌ ਸਿੰਘਾਂ ਦੀ ਕਮੇਟੀ ਦੀ ਚੋਣ ਹੋਣੀ

ਸਿੰਘਾਂ ਹੀਲ ਕੇ ਜਾਨ ਸਿਰ ਤਲੀ ਧਰਕੇ ਕਬਜ਼ਾ ਸੇਵਾ ਤੇ ਲਿਆ ਜਮਾਇ ਭਾਈ ।
ਹਰੀਮੰਦਰ ਤੇ ਤਖ਼ਤ ਅਕਾਲ ਅੰਦਰ ਦਿੱਤੇ ਸੇਵਕ ਤੁਰਤ ਬੈਠਾਇ ਭਾਈ ।
ਜਾ ਪੁਕਾਰ ਗ੍ਰੰਥੀ ਪੁਜਾਰੀਆਂ ਨੇ ਕੀਤੀ ਹਾਕਮਾਂ ਪਾਸ ਸੁਨਾਇ ਭਾਈ ।
ਸੋਚੀ ਹਾਕਮਾਂ ਦਖ਼ਲ ਨਾ ਅਸੀਂ ਦੇਈਏ ਝੱਟ ਪੱਟ ਸਲਾਹ ਪਕਾਇ ਭਾਈ ।
ਤੁਰਦੇ ਸਿਰਾਂ ਨੂੰ ਸੱਦਕੇ ਵਿੱਚ ਕੋਠੀ ਡੀ.ਸੀ ਨੇ ਸਮਝ ਸਮਝਾਇ ਭਾਈ ।
ਕਹਯਾ ਤੁਸੀਂ ਕਮੇਟੀ ਬਨਾ ਲਵੋ ਕਬਜ਼ਾ ਹੁਣੇ ਹੀ ਲੈ ਲੌ ਚਾਇ ਭਾਈ ।
ਨਵਾਂ ਮੈਂਬਰਾਂ ਦੀ ਇੱਕ ਚੁਣ ਕਰਕੇ ਝਟਾ ਪੱਟ ਕਮੇਟੀ ਬਨਾਇ ਭਾਈ ।
ਬੰਦੋਬਸਤ ਕਰੋ ਗੁਰਦਵਾਰਿਆਂ ਦਾ ਨਾਲ ਮਿਲ ਕਰਕੇ ਸਰਬਰਾਹ ਭਾਈ ।
ਪਿੱਛੋਂ ਸਿੰਘਾਂ ਨੇ ਕਰਕੇ ਚੋਣ ਖੁੱਲ੍ਹੀ ਵਿੱਚ ਮੈਂਬਰ ਹੋਰ ਮਲਾਇ ਭਾਈ ।
ਇੱਕ ਵੱਡੀ ਕਮੇਟੀ ਬਨਾਇ ਲਈ ਨਾਲ ਹਾਕਮਾਂ ਦੀ ਸਲਾਹਿ ਭਾਈ ।
ਸਰਬਰਾਹ ਕਮੇਟੀ ਦੀ ਆਗਯਾ ਲੈ ਕਰਨ ਲੱਗ ਪਿਆ ਕਾਰ ਆਇ ਭਾਈ ।
ਤਹਿਤ ਪਿੱਛਲਾ ਸਭ ਕਰਤਾਰ ਸਿੰਘਾ ਦਿੱਤਾ ਵਾਹਿਗੁਰੂ ਆਪ ਉਠਾਇ ਭਾਈ ।

## ਅੰਮ੍ਰਿਤਸਰ ਜੀ ਦੇ ਗੁਰਦਵਾਰਿਆਂ ਦੀ ਸੇਵਾ ਪੰਥ ਦੇ ਹੱਥ ਵਿੱਚ

ਸ੍ਰੀ ਤਖ਼ਤ ਅਕਾਲ ਤੇ ਬਾਬੇ ਸਾਹਿਬ ਸੇਵਾ ਪੰਥ ਨੇ ਲਈ ਸੰਭਾਰ ਭਾਈ ।
ਉੱਠ ਗਿਆ ਪੁਰਾਤਨ ਸਿਲਸਿਲਾ ਓਹ ਉਹ ਪੁਜਾਰਾ ਗਰਦੀ ਗਈ ਬਾਹਰ ਭਾਈ ।
ਸਿੰਘਾਂ ਕਰ ਹਿੰਮਤ ਕੀਤੇ ਕੰਮ ਤਕੜੇ ਦਿੱਤੇ ਚੁਣਕੇ ਕੱਢ ਵਕਾਰ ਭਾਈ ।
ਬੜੇ ਬੜੇ ਬਦਮਾਸ਼ ਜੋ ਚੋਣਵੇਂ ਸਨ ਇਨ੍ਹੀਂ ਗੁਰਦ੍ਵਾਰੀ ਸੇਵਾਦਾਰ ਭਾਈ ।
ਜਾਂਦੇ ਲੱਭੇ ਨ ਸਿੰਘਾਂ ਦੇ ਤੇਜ ਅੱਗੇ ਛੱਡ ਆਲ੍ਹਣੇ ਹੋਇ ਉਡਾਰ ਭਾਈ ।
ਛੋਲੇ ਪਾਪੜਾਂ ਵਾਲੇ ਫੁਲੇਰੇ ਸਾਰੇ ਦਿੱਤੇ ਜ਼ੋਰ ਦੇ ਨਾਲ ਉਠਾਰ ਭਾਈ ।
ਖਾਲੀ ਗਈ ਪ੍ਰਕ੍ਰਮਾਂ ਹੋ ਸਾਰੀ ਦਿੱਤੇ ਬਾਹਰ ਬਦਮਾਸ਼ ਨਕਾਰ ਭਾਈ ।
ਫਿਰਨੋਂ ਤੀਵੀਆਂ ਲੁੱਚੀਆਂ ਬੰਦ ਹੋਈਆਂ ਗੁੰਡੇ ਵੜਨ ਨ ਹੌਸਲਾ ਧਾਰ ਭਾਈ ।
ਕਲਜੁਗ ਵਿੱਚ ਧਰਮ ਦਾ ਰਾਜ ਹੋਯਾ ਲੱਗਾ ਹੋਣ ਕਰਤਾਰ ਕਰਤਾਰ ਭਾਈ ।
ਰੌਲਾ ਚਾਹਯਾ ਬਦਮਾਸ਼ਾਂ ਨੇ ਪਾਵਨਾ ਸੀ ਪਰ ਕੁਝ ਨ ਸਕੇ ਵਗਾੜ ਭਾਈ ।
ਓਹ ਤੀਵੀਆਂ ਲੁੱਚੀਆਂ ਵਿੱਚ ਗਲੀਆਂ ਬੈਠ ਬੈਠ ਕੇ ਕਰਨ ਗੁਫਤਾਰ ਭਾਈ ।
ਭੈਣੋ ਜਾਇਓ ਨ ਵਿੱਚ ਗੁਰਦ੍ਵਾਰੇ ਕੱਠੇ ਹੋਏ ਨੇ ਚੂੜ੍ਹੇ ਚਮਾਰ ਭਾਈ ।
ਓਹ ਕਿਸੇ ਦੀ ਪੱਤ ਨ ਵੇਖਦੇ ਨੇ ਕੱਠੇ ਬਾਹਰਲੇ ਹੋਏ ਗਵਾਰ ਭਾਈ ।
ਏਸ ਤਰ੍ਹਾਂ ਵਿੱਚ ਸ਼ਹਿਰ ਦੇ ਪੌਣ ਰੌਲਾ ਬਦਕਾਰ ਜੇੜ੍ਹੇ ਨਰ ਨਾਰ ਭਾਈ ।
ਮੌਜਾਂ ਉਨ੍ਹਾਂ ਨੂੰ ਮਿਲਨ ਨ ਖੁੱਲੀਆਂ ਓਹ ਔਖੇ ਹੋਇ ਮਿਲਨੋਂ ਮਿੱਤ੍ਰ ਯਾਰ ਭਾਈ ।
ਓਹ ਤੀਵੀਆਂ ਡਾਢੀਆਂ ਤੰਗ ਹੋਈਆਂ ਨਿੱਤ ਲਾ ਜੋ ਹਾਰਸ਼ਿੰਗਾਰ ਭਾਈ ।
ਲੌਢੇ ਵੇਲੇ ਹੀ ਘਰਾਂ ਨੂੰ ਮਾਰ ਜਿੰਦੇ ਆ ਜਾਂਦੀਆਂ ਸ੍ਰੀ ਦਰਬਾਰ ਭਾਈ ।
ਓਥੇ ਆਣ ਮਿਲਦੇ ਬਦਮਾਸ਼ ਜੇਹੜੇ ਹੋ ਜਾਂਵਦੇ ਕੌਲ ਕਰਾਰ ਭਾਈ ।
ਵਿੱਚ ਬੁੰਗਿਆਂ ਕਰਨ ਬਦਕਾਰੀਆਂ ਓਹ ਰੱਬ ਗੁਰੂ ਦਾ ਖੌਫ ਵਿਸਾਰ ਭਾਈ ।
ਓਹ ਢਾਣੀਆਂ ਡਾਢੀਆਂ ਤੰਗ ਹੋਈਆਂ ਮਾਰੇ ਜਿਨ੍ਹਾਂ ਦੇ ਗਏ ਰੁਜ਼ਗਾਰ ਭਾਈ ।
ਔਖੀ ਆਣਕੇ ਬਣੀ ਪੁਜਾਰੀਆਂ ਨੂੰ ਕਰਨ ਲੱਗ ਪਏ ਓਹ ਪੁਕਾਰ ਭਾਈ ।
ਨਾਲੇ ਗਿਆ ਕੜਾਹ ਤੇ ਯਾਰ ਗਏ ਤੀਜੇ ਮਜ਼ੇ ਭੀ ਗਏ ਸਿਧਾਰ ਭਾਈ ।
ਮੌਜਾਂ ਲੁੱਟੀਆਂ ਜਿਨ੍ਹਾਂ ਨੇ ਸਮਝ ਹੱਟੀ ਖੱਟੀ ਖੱਟਦੇ ਹਰ ਪ੍ਰਕਾਰ ਭਾਈ ।

ਓਹ ਤੰਗ ਹੋਏ ਹਰ ਪਾਸਿਓਂ ਜੀ ਲੱਗੇ ਕਰਨ ਬਦਨਾਮੀਆਂ ਭਾਰ ਭਾਈ ।
ਪਰ ਨੇਕ ਵਿੱਚੇ ਸਿੱਖੀ ਸਿਦਕ ਵਾਲੇ ਸੇਵਾਦਾਰ ਵਿੱਚੇ ਸ਼ਹਿਰਦਾਰ ਭਾਈ ।
ਓਹ ਏਸ ਇੰਤਜ਼ਾਮ ਤੇ ਖੁਸ਼ ਹੋਏ ਕਰਨ ਗੁਰਾਂ ਦਾ ਸ਼ੁਕਰ ਹਜ਼ਾਰ ਭਾਈ ।
ਦੁਨੀਆਂ ਕਿਸੇ ਤੇ ਖੁਸ਼ ਕਰਤਾਰ ਸਿੰਘਾ ਕਦੇ ਹੋਈ ਨ ਸਾਰੀ ਵਿਚਾਰ ਭਾਈ ।

**੧੪ ਕੱਤਕ ਨੂੰ ਕੁਝ ਕੁ ਪੁਜਾਰੀਆਂ ਦੀ ਚਾਲ**

ਚੌਂਦਾਂ ਕੱਤਕ ਨੂੰ ਗੁਰਪੁਰਬ ਆਯਾ ਚੌਥੇ ਪਾਤਸ਼ਾਹ ਜੀ ਦਾ ਵਚਾਰੀਏ ਜੀ ।
ਲੰਗਰ ਸਜਿਆ ਗੁਰੂ ਦੇ ਬਾਗ ਅੰਦਰ ਜਮ੍ਹਾ ਆਣ ਹੋਈ ਸੰਗਤ ਸਾਰੀਏ ਜੀ ।
ਲਿਆ ਕਬਜ਼ਾ ਕਰ ਪੁਜਾਰੀਆਂ ਨੇ ਬੋਲ ਬੋਲਦੇ ਬੜੇ ਹੰਕਾਰੀਏ ਜੀ ।
ਦੇਣਾਂ ਵੜਨ ਨਾ ਅਸਾਂ ਅਕਾਲੀਆਂ ਨੂੰ ਇਹ ਚੂੜ੍ਹੇ ਚਮਾਰ ਗਵਾਰੀਏ ਜੀ ।
ਓਥੇ ਸਿੰਘਾਂ ਨੇ ਜਾ ਸਮਝਾਇ ਬਹੁਤੇ ਓਹਨਾਂ ਇੱਕ ਨਾ ਹਿਰਦੇ ਧਾਰੀਏ ਜੀ ।
ਅਸੀਂ ਮਰਾਂਗੇ ਜੀਉਂਦੇ ਨਿਕਲਨਾ ਨਹੀਂ ਲੰਮੇ ਪੈ ਗਏ ਬੜੇ ਮਕਾਰੀਏ ਜੀ ।
ਤਦੋਂ ਸਿੰਘਾਂ ਬੂਹਾਂ ਬੰਦ ਕਰ ਦਿੱਤਾ ਇਕ ਖੁੱਲ੍ਹੀ ਰੱਖੀ ਛੋਟੀ ਬਾਰੀਏ ਜੀ ।
ਕਹਯਾ ਜਿਸ ਨੂੰ ਲੋੜੀਦੀ ਜਾਨ ਭਾਈ ਓਹ ਨਿਕਲ ਜਾਵੇ ਕਰ ਤਿਆਰੀਏ ਜੀ ।
ਮੇਲਾ ਸਿੰਘ ਸੁਚੇਤ ਸਿੰਘ ਰਹਿ ਗਏ ਹੋਰ ਭੱਜ ਗਏ ਸਭ ਪੁਜਾਰੀਏ ਜੀ ।
ਚੰਗੀ ਤਰਾਂ ਠੱਪੇ ਫੜ ਸਿੰਘਾਂ ਨੇ ਜੀ ਅੱਛੀ ਤਰ੍ਹਾਂ ਦੀ ਭੁਗਤ ਸਵਾਰੀਏ ਜੀ ।
ਲੀਕਾਂ ਕੱਢਕੇ ਨੱਕਾਂ ਦੇ ਨਾਲ ਗਏ ਅਸੀਂ ਕਦੇ ਬਖੇੜਾਂ ਨਾ ਡਾਰੀਏ ਜੀ ।
ਅੱਜ ਆਉਂਦੇ ਮੁੜ ਕਰਤਾਰ ਸਿੰਘਾ ਸਿੰਘਾਂ ਹਿੰਮਤ ਏਹ ਦਿਖਾਰੀਏ ਜੀ ।

**੩ ਮੱਘਰ ਨੂੰ ਪੁਜਾਰੀਆਂ ਨੇ ਕੁਝ ਨਿਹੰਗਾਂ ਨੂੰ ਚੁੱਕ ਦੇਣੀ**

ਕਬਜ਼ਾ ਸੇਵਾ ਤੇ ਸਿੰਘਾਂ ਦਾ ਹੋਇ ਗਿਆ ਬਦਮਾਸ਼ ਸੋ ਬਾਹਰ ਧਕਾਇ ਦਿੱਤੇ ।
ਰਲ ਮਿਲ ਸ਼ਰਾਰਤਾਂ ਕਰਨ ਲੱਗੇ ਕਈ ਝੂਠੇ ਤੂਫਾਨ ਉਡਾਇ ਦਿੱਤੇ ।
*ਲਾਉਣ ਐਬ ਹਜ਼ਾਰਾਂ ਅਕਾਲੀਆਂ ਤੇ ਸਭ ਚੂੜ੍ਹੇ ਚੁਮਾਰ ਬਨਾਇ ਦਿੱਤੇ ।

---

*ਓਹ ਭਲੇ ਮਾਨਸ ਹੁਣ ਫੇਰ ਓਹੋ ਕੰਮ ਕਰਦੇ ਹਨ, ਜਿਹੜਾ ਜੁਮੇਵਾਰ ਉਹਨਾਂ ਨੂੰ ਕਿਸੇ ਗੱਲੋਂ ਰੋਕਦਾ ਹੈ ਤਾਂ ਓਸਦੇ ਵਾਸਤੇ ਸ਼ਹਿਰ ਵਿਚ ਰੌਲਾ ਪਾਉਣਾਂ ਸ਼ੁਰੂ ਕਰ ਦੇਂਦੇ ਹਨ। ਇਹ ਸੀ. ਆਈ. ਡੀ. ਦਾ ਆਦਮੀ ਹੈ ਇਹ ਕਈ ---- ਰੱਖਦਾ ਹੈ ।

ਪੇਸ਼ ਗਈਓ ਨੇ ਨ ਕਿਸੇ ਥਾਂ ਤੇ ਭੀ ਅੰਤ ਜਾਂ ਨਿਹੰਗ ਉਕਸਾਇ ਦਿੱਤੇ ।
ਤੁਸੀਂ ਸਾਂਭ ਲੌ ਤਖ਼ਤ ਅਕਾਲ ਜਾਕੇ ਹੋ ਮਾਲਕ ਚੁੱਕ ਚੁਕਾਇ ਦਿੱਤੇ ।
ਓਹਨਾਂ ਭੰਗੜਾਂ ਕੁਝ ਭੀ ਸੋਚਿਆ ਨਾ ਝੱਟ ਪੱਟ ਜੈਕਾਰੇ ਗਜਾਇ ਦਿੱਤੇ ।
ਬੁਰਜ ਫੂਲਾ ਸਿੰਘ ਦਿਉਂ ਕੱਠੇ ਹੋ ਕਰਕੇ ਡੇਰੇ ਤਖ਼ਤ ਅਕਾਲ ਆ ਲਾਇ ਦਿੱਤੇ ।
ਬੈਠ ਗਏ ਜਮਾਕੇ ਪੈਂਤੜੇ ਓਹ ਫੜ ਫੜ ਕੇ ਸੇਵਕ ਉਠਾਇ ਦਿੱਤੇ ।
ਰੌਲਾ ਮੱਚ ਗਿਆ ਸਾਰੇ ਸ਼ੈਹਰ ਅੰਦਰ ਸਿੰਘ ਹੈਨ ਨਿਹੰਗਾਂ ਧਕਾਇ ਦਿੱਤੇ ।
ਲੋਕੀ ਦੇਖਨੇ ਨੂੰ ਜਮ੍ਹਾਂ ਆਣ ਹੋਏ ਬਦਮਾਸ਼ਾਂ ਨੇ ਸ਼ੋਸ਼ੇ ਉੜਾਇ ਦਿੱਤੇ ।
ਕਬਜ਼ਾ ਲਿਆ ਨਿਹੰਗਾਂ ਨੇ ਧਿੰਗੋ ਜ਼ੋਰੀ ਮੋਢੀਂ ਕੁੱਤਕੇ ਰੱਖ ਦਿਖਾਇ ਦਿੱਤੇ ।
ਜੁੱਮੇਵਾਰਾਂ ਨੇ ਆ ਕਰਤਾਰ ਸਿੰਘਾ ਦੇਖ ਕਿਸ ਤਰ੍ਹਾਂ ਹਰਨ ਬਨਾਇ ਦਿੱਤੇ ।

## ਨਿਹੰਗਾਂ ਦਾ ਦੌੜ ਜਾਣਾ

ਕੱਠੇ ਹੋਕੇ ਸਿੰਘਾਂ ਸਿਆਨਿਆਂ ਨੇ ਬੈਠ ਉਨ੍ਹਾਂ ਨੂੰ ਬਹੁਤ ਸਮਝਾਯਾ ਜੀ ।
ਭੰਗਾਂ ਪੀਤੀਆਂ ਉਨ੍ਹਾਂ ਨਿਹੰਗਾਂ ਨੇ ਸਨ ਸੁਖਨ ਇੱਕ ਨ ਚਿੱਤ ਤੇ ਲਾਯਾ ਜੀ ।
ਮਰਨੇ ਮਾਰਨੇ ਲਈ ਤਯਾਰ ਬੈਠੇ ਰੋਹ ਅੱਖਾਂ ਦੇ ਵਿੱਚ ਵਸਾਯਾ ਜੀ ।
ਏਧਰ ਸਿੰਘ ਭੀ ਹੋ ਤਯਾਰ ਖਲੇ ਸੱਤਿ ਸ੍ਰੀ ਅਕਾਲ ਗਜਾਯਾ ਜੀ ।
ਹੌਲੀ ਹੌਲੀ ਚੱਲੇ ਫੇਰ ਖਿਸਕ ਸਾਰੇ ਕਿਸੇ ਤਈਂ ਨ ਪੁੱਛ ਪੁਛਾਯਾ ਜੀ ।
ਭੱਜ ਗਏ ਨਿਹੰਸ ਕਰਤਾਰ ਸਿੰਘਾ ਪਿਛਾਂਹ ਮੂੰਹ ਨ ਫੇਰ ਭਵਾਯਾ ਜੀ ।

## ਸਿੰਘਾਂ ਦਾ ਬੰਦੋ ਬਸਤ

ਬੰਦੋਬਸਤ ਇਉਂ ਸੇਵਾ ਦਾ ਹੋਇ ਗਿਆ ਸਿੰਘਾਂ ਸਮਾਂ ਹੀ ਹੋਰ ਪਲਟਾਇ ਦਿੱਤਾ ।
ਲੰਗਰ ਚਲਨ ਲੱਗਾ ਅੱਠੇ ਪਹਿਰ ਭਾਰੀ ਸਦਾਵਰਤ ਖੁੱਲ੍ਹਾ ਲਗਵਾਇ ਦਿੱਤਾ ।
ਅੱਗੇ ਸੇਰਾਂ ਵਿੱਚ ਗੁੱਝਦਾ ਆਟਾ ਹੈ ਸੀ ਮਨਾਂ ਮੂਹੀ ਹੁਣ ਹੋਰ ਵਧਾਇ ਦਿੱਤਾ ।
ਸਾਂਝਾਂ ਵਾਲੇ ਅੱਗੇ ਖਾ ਜਾਂਵਦੇ ਸਨ ਲੋੜ ਵੰਦਾਂ ਲਈ ਹੁਣ ਸੁਨਾਇ ਦਿੱਤਾ ।
ਥਾਂ ਥਾਂ ਉੱਤੇ ਸੇਵਾ ਦਾਰ ਖੜੇ ਬਦਮਾਸ਼ਾਂ ਦਾ ਡਰ ਚੁਕਾਇ ਦਿੱਤਾ ।
ਸਭ ਕੰਮ ਸੰਭਾਲ ਲਏ ਖ਼ਾਲਸੇ ਨੇ ਵਿੱਚੋਂ ਪੁਲਸ ਦਾ ਡਰ ਹਟਾਇ ਦਿੱਤਾ ।
ਪਵੇ ਹੌਸਲਾ ਮੂਲ ਬਦਮਾਸ਼ਾਂ ਨੂੰ ਨਾ ਧਮਾ ਸਿੰਘਾਂ ਨੇ ਖੂਬ ਜਮਾਇ ਦਿੱਤਾ ।
ਫਿਰਨੋ ਟੋਲੀਆਂ ਸਾਰੀਆਂ ਬੰਦ ਹੋਈਆਂ ਗੰਦੀ ਛੋੜਾਂ ਦਾ ਰਿਦਾ ਕੰਬਾਇ ਦਿੱਤਾ ।

ਮਾਈਆਂ ਬੀਬੀਆਂ ਫਿਰਨ ਬੇਖਤਰ ਹੋ ਕੇ ਲੁੱਚੇ ਚੋਰਾਂ ਦਾ ਡਰ ਉਡਾਇ ਦਿੱਤਾ ।
ਭਲੇ ਮਾਨਸਾਂ ਦਾ ਆਦਰ ਹੋਣ ਲੱਗਾ ਬਦਮਾਸ਼ਾਂ ਨੂੰ ਬਾਹਰ ਧਕਾਇ ਦਿੱਤਾ ।
ਮੈਲੀ ਅੱਖ ਕੋਈ ਕਰ ਸੱਕਦਾ ਨਾ ਸਤਿਨਾਮ ਪਰਵਾਹ ਚਲਾਇ ਦਿੱਤਾ ।
ਕਲ ਜੁਗ ਦੇ ਵਿੱਚ ਕਰਤਾਰ ਸਿੰਘਾ ਸਤਿਜੁਗ ਸਿੰਘਾਂ ਵਰਤਾਇ ਦਿੱਤਾ ।

## ਵਾਕ ਕਵੀ

ਪਿਆ ਸਿੰਘਾਂ ਦਾ ਆ ਦਬਦਬਾ ਭਾਰਾ ਫੇਰਾ ਲੁੱਚੇ ਬਦਮਾਸ਼ ਤਾਂ ਪਾਵੰਦੇ ਨਾ ।
ਡਰਦਾ ਕਰਦਾ ਕੋਈ ਨਾ ਅੱਖ ਉੱਚੀ ਸੈਲ ਬਾਜ਼ ਦਰਬਾਰ ਵਿੱਚ ਆਵੰਦੇ ਨਾ ।
ਨਾਰਾਂ ਲੁੱਚੀਆਂ ਨਜ਼ਰ ਨਾ ਆਉਨ ਕਿਧਰੇ ਗੁਰਬਾਣੀ ਬਿਨਾਂ ਹੋਰ ਗਾਵੰਦੇ ਨਾ ।
ਉੱਠ ਗਏ ਢਾਣੇ ਔਂਤਰ ਜਾਣਿਆਂ ਦੇ ਇੰਤਜ਼ਾਮ ਵਿੱਚ ਦਖ਼ਲ ਦਵਾਵੰਦੇ ਨਾ ।
ਠੱਪੇ ਗਏ ਸ਼ਰਾਰਤੀ ਲੋਕ ਸਾਰੇ ਵਰਤੀ ਸ਼ਾਂਤੀ ਸ਼ੋਰ ਦਿਸਾਵੰਦੇ ਨਾ ।
ਬੜੀ ਚੀਜ਼ ਹੈ ਰੋਹਬ ਕਰਤਾਰ ਸਿੰਘਾ ਰੋਹਬ ਬਿਨਾਂ ਲੁੱਚੇ ਡਰ ਖਾਵੰਦੇ ਨਾ ।

## ਤਥਾ

ਕੁਝ ਚਿਰ ਪਿੱਛੋਂ ਚਾਲ ਪਈ ਢਿੱਲੀ ਕੰਮ ਓਹੋ ਹੀ ਹੋਣ ਹਵਾਉਨ ਲੱਗ ਪਏ ।
ਫੜ ਲਈ ਕਮੇਟੀ ਨੇ ਚਾਲ ਧੀਮੀ ਮੈਂਬਰ ਫੋਕੇ ਲਿਹਾਜ਼ ਰਖਾਉਨ ਲੱਗ ਪਏ ।
ਬੂਹੇ ਖੁਲ੍ਹ ਗਏ ਫੇਰ ਓਸੇ ਤਰ੍ਹਾਂ ਓਹੋ ਚੋਰ ਲੁੱਚੇ ਮੁੜ ਆਉਨ ਲੱਗ ਪਏ ।
ਜ਼ੋਰ ਵੱਧਯਾ ਸ਼ਹਿਰ ਦੇ ਮੈਂਬਰਾਂ ਦਾ ਓਹ ਕਮੇਟੀ ਦੇ ਤਈਂ ਡਰਾਉਨ ਲੱਗ ਪਏ ।
ਕੁਝ ਕਹੋਗੇ ਕਿਸੇ ਨੂੰ ਪਊ ਰੌਲਾ ਬਣੇ ਸ਼ਹਿਰ ਵੈਰੀ ਦਾਬੇ ਪਾਉਨ ਲੱਗੇ ਪਏ ।
ਡਰਦੇ ਏਸ ਗੱਲੋਂ ਮੈਂਬਰ ਹੋਏ ਢਿੱਲੇ ਅੱਖਾਂ ਮੀਟ ਕੇ ਵਕਤ ਟਪਾਉਨ ਲੱਗ ਪਏ ।
ਹੋਣ ਕਈ ਕੁਰੀਤੀਆਂ ਲੱਗ ਪਈਆਂ ਹੋਰ ਕਈ ਨਮੂਨੇ ਦਿਸਾਉਨ ਲੱਗ ਪਏ ।
ਓਵੇਂ ਢਾਣੀਆਂ ਬੈਠੀਆਂ ਨਜ਼ਰ ਆਵਨ ਗੁੰਡੇ ਅੱਖ ਮਟੱਕੇ ਚਲਾਉਨ ਲੱਗ ਪਏ ।
ਖੁੱਲਾ ਦਖ਼ਲ ਕੰਮਾਂ ਵਿੱਚ ਲੋਕ ਦੇਵਨ ਤੇ ਸ਼ਰਾਰਤਾਂ ਰੋਜ਼ ਉਠਾਉਨ ਲੱਗ ਪਏ ।
ਸੇਵਾਦਾਰਾਂ ਨੂੰ ਬਣ ਰਹੀ ਬਹੁਤ ਔਖੀ ਧੜੇ ਬਾਜ ਹੱਥ ਪਤ ਨੂੰ ਪਾਉਨ ਲੱਗ ਪਏ ।
ਅਜੇ ਫੋਲਦਾ ਨਹੀਂ ਸਾਰੇ ਫੋਲਨੇ ਮੈਂ ਵਿੱਚੇ ਵਿੱਚ ਜੋ ਜਾਲ ਤਨਾਉਨ ਲੱਗ ਪਏ ।
ਪਲਟ ਜਾਏ ਸਮਾਂ ਕਰਤਾਰ ਸਿੰਘਾ ਹਾਲਾਂ ਚੁੱਪ ਰਹੁ ਖ਼ਯਾਲ ਸਮਝਾਉਨ ਲੱਗ ਪਏ ।

## ਖ਼ਾਲਸਾ ਕਾਲਜ ਪੰਥ ਦੇ ਸਪੁਰਦ ਹੋਣਾ

ਬਹੁਤ ਚਿਰਾਂ ਤੋਂ ਪੰਥ ਵਿੱਚ ਸੀ ਰੌਲਾ ਕਾਲਜ ਪੰਥ ਦੇ ਹੱਥ ਵਿੱਚ ਆਇ ਜਲਦੀ ।
ਸਿੱਖ ਕਰਨ ਬੰਦੋ ਬਸਤ ਆਪ ਇਸ ਦਾ ਗਵਰਮਿੰਟ ਸਪੁਰਦ ਕਰਾਇ ਜਲਦੀ ।
*ਪ੍ਰੋਫੈਸਰਾਂ ਕੱਠਿਆਂ ਹੋ ਕਰਕੇ ਲਿਖੀ ਇੱਕ ਰਪੋਟ ਬਨਾਇ ਜਲਦੀ ।
ਗਵਰਮਿੰਟ ਪੰਜਾਬ ਦੇ ਨਾਮ ਭੇਜੀ ਫੈਸਲਾ ਇਹਦਾ ਸੁਨਾਇ ਜਲਦੀ ।
ਸਭ ਕੌਮਾਂ ਦੇ ਕਾਲਜ ਪਾਸ ਕੌਮਾਂ ਸਾਡਾ ਕਾਲਜ ਸਾਨੂੰ ਦਵਾਇ ਜਲਦੀ ।
ਅਸੀਂ ਆਪ ਇਹ ਦਾ ਬੰਦੋਬਸਤ ਕਰੀਏ ਪੰਥ ਵਿੱਚੋਂ ਕਮੇਟੀ ਚੁਨਾਇ ਜਲਦੀ ।
ਲਾਟ ਸਾਹਿਬ ਮੈਕਲੇਗਨ ਪਾਸ ਭੇਜੀ ਪਰੋਫੈਸਰਾਂ ਅਕਲ ਦੁੜਾਇ ਜਲਦੀ ।
ਹਿੰਮਤ ਕੀਤੀ ਯਾਂ ਵੇਖ ਕਰਤਾਰ ਸਿੰਘਾ ਆਸਾਂ ਦੇ ਕਰਤਾਰ ਪੁਚਾਇ ਜਲਦੀ ।

### ੩੧ ਅਕਤੂਬਰ ਅਰਥਾਤ ੧੬ ਕੱਤਕ ੧੯੨੦ ਨੂੰ ਖ਼ਾਲਸਾ ਕਾਲਜ ਵਿੱਚ ਕੌਸਲ ਦਾ ਇਜਲਾਸ

ਦੇਸ ਵਿੱਚ ਪਿਆ ਅੱਗੇ ਬਹੁਤ ਰੌਲਾ ਪਿੱਛੋਂ ਨੋਟਸ ਮਿਲਯਾ ਆਇਕੇ ਜੀ ।
ਗਵਰਮਿੰਟ ਨੇ ਫੈਸਲਾ ਕਰ ਲਿਆ ਉੱਚੀ ਨੀਵੀਂ ਦਲੀਲ ਦੁੜਾਇਕੇ ਜੀ ।
ਕਿਸੇ ਹੀਲੇ ਭੀ ਸਿੱਖਾਂ ਨਹੀਂ ਚੁੱਪ ਕਰਨਾ ਅੰਤ ਇਹ ਤਾਰੀਖ ਹਿਰਾਇਕੇ ਜੀ ।
ਕਾਲਜ **ਕੌਂਸਲ ਆਣ ਕੇ ਹੋਈ ਕੱਠੀ ਬੈਠੇ ਸਾਰੇ ਹੀ ਮਿਲ ਮਿਲਾਇਕੇ ਜੀ ।

---

*ਪਰੋਫੈਸਰ –ਸ਼ਿਵਰਚਨ ਸਿੰਘ, ਬੀ. ਆਰ. ਚੈਟਰ ਜੀ, ਤਾਰਾ ਸਿੰਘ ਹੈਡ ਮਾਸਟਰ, ਹਰਬੰਸ ਸਿੰਘ, ਕੁੰਦਨ ਲਾਲ ਭਾਟੀਆ, ਤੇਜਾ ਸਿੰਘ, ਜੁਗਿੰਦ੍ਰ ਸਿੰਘ, ਬਾਵਾ ਹਰਕ੍ਰਿਸ਼ਨ ਸਿੰਘ, ਰਾਜਿੰਦਰ ਸਿੰਘ, ਕਸ਼ਮੀਰਾ ਸਿੰਘ, ਮਹਿੰਦਰ ਸਿੰਘ, ਰਾਮ ਸਿੰਘ ।

**ਕੌਂਸਲ ਦੇ ਮੈਂਬਰ–ਮਿਸਟਰ ਏ.ਐਚ. ਕਿੰਗ, ਸ੍ਰ: ਬ: ਨਿਹਾਲ ਸਿੰਘ ਐਮ.ਏ, ਪਟਯਾਲਾ, ਸ੍ਰ: ਬ: ਇੰਦਰ ਸਿੰਘ ਫਰੀਦ ਕੋਟ, ਜਨਰਲ ਪੂਰਨ ਸਿੰਘ ਕਪੂਰਥਲਾ, ਸ੍ਰ: ਸ਼ੇਰ ਸਿੰਘ ਨਾਜ਼ਮ ਜੀਂਦ, ਭਾਈ ਅਰਜਨ ਸਿੰਘ ਬਾਗੜੀਆਂ, ਸ੍ਰ: ਗੱਜਨ ਸਿੰਘ ਲੁਧਯਾਣਾ, ਸ੍ਰ: ਬ: ਲਛਮਨ ਸਿੰਘ ਬੂੜੀਆ, ਸ੍ਰ: ਸ਼ਿਵਦੇਵ ਸਿੰਘ ਸਿਆਲ ਕੋਟ, ਸ੍ਰ: ਮਹਿਤਾਬ ਸਿੰਘ, ਸ੍ਰ: ਹਾਕਮ ਸਿੰਘ ਐਮ. ਏ., ਸ੍ਰ: ਬਿਸ਼ਨ ਸਿੰਘ ਐਮ. ਏ., ਰਾਇ ਬ: ਸੰਤ ਸਿੰਘ, ⇨

ਬਹੁਤ ਉੱਚੀਆਂ ਨੀਵੀਆਂ ਕਰ ਪਹਿਲਾਂ ਪਹੁੰਚੇ ਏਸ ਨਤੀਜੇ ਤੇ ਜਾਇਕੇ ਜੀ ।
ਕਾਲਜ ਪੰਥ ਦੇ ਕਰ ਸਪੁਰਦ ਦੇਨਾ ਮਿਸਟਰ ਕਿੰਗ ਕਹਯਾ ਜਤਾਇਕੇ ਜੀ ।
ਗਵਰਮਿੰਟ ਸਿੱਖਾਂ ਨਾਲ ਪਯਾਰ ਚਾਹੇ ਲਾਭ ਕੁਝ ਨ ਵਿਗੜ ਵਿਗੜਾਇਕੇ ਜੀ ।
ਹੋਯਾ ਫੈਸਲਾ ਅੰਤ ਕਰਤਾਰ ਸਿੰਘਾ ਉਠੇ ਸਭ ਹੀ ਖੁਸ਼ੀ ਮਨਾਇਕੇ ਜੀ ।

### ੧੨ ਨਵੰਬਰ ਅਰਥਾਤ ੨੯ ਕੱਤਕ ਨੂੰ ਮਹਾਰਾਜਾ ਸਾਹਿਬ ਪਟਿਆਲੇ ਨੇ ਲਾਹੌਰ ਆਵਣਾ

ਵੱਡੀ ਪੰਥ ਦੀ ਲੋੜ ਇਹ ਸਮਝ ਕਰਕੇ ਪਟਲੇਸ਼ ਲਾਹੌਰ ਵਿੱਚ ਆਇ ਗਏ ।
ਓਥੇ ਫੇਰ ਕੌਂਸਲ ਸਾਰੀ ਹੋਈ ਕੱਠੀ ਸਾਰੇ ਫੈਸਲੇ ਸਮਝ ਸਮਝਾਇ ਗਏ ।
ਕਾਲਜ ਪੰਥ ਦੇ ਕੀਤਾ ਹਵਾਲੇ ਜਾਏ ਸੋਚ ਨਿਯਮ ਕਈ ਉਲਟਾਇ ਗਏ ।
ਅਕਲ ਕੀਤੀ ਪੰਜਾਬ ਗਵਰਨਰ ਨੇ ਸਾਰੇ ਦੁੱਖ ਤੇ ਗਿਲੇ ਮਿਟਾਇ ਗਏ ।
ਗਵਰਮਿੰਟ ਨੇ ਹੱਥ ਹਟਾਇ ਲਿਆ ਮਦਦ ਦੇਨੀ ਇਕਰਾਰ ਠਹਿਰਾਇ ਗਏ ।
ਚੰਗਾ ਫੈਸਲਾ ਹੋਯਾ ਕਰਤਾਰ ਸਿੰਘਾ ਆਪੋ ਵਿੱਚ ਪ੍ਰੇਮ ਦਿਖਾਇ ਗਏ ।

---

⇦ ਸ੍ਰ: ਬ: ਜਸਵੰਤ ਸਿੰਘ ਕੌਂਤੀਲਾ, ਸ੍ਰ: ਗੁਰਬਖਸ਼ ਸਿੰਘ ਵਕੀਲ ਸਿਆਲ ਕੋਟ, ਸ੍ਰ: ਖੜਗ ਸਿੰਘ ਢਿੱਲੋਂ ਲਾਹੌਰ, ਸ੍ਰ: ਸੁੰਦਰ ਸਿੰਘ ਰਾਮਗੜ੍ਹੀਆ ਅੰਮ੍ਰਿਤਸਰ, ਰਸਾਲਦਾਰ ਬਸੰਤ ਸਿੰਘ ਨੁਸ਼ਹਿਰਾ ਪੰਨੂਆਂ, ਭਾ: ਗੁਰਦਿੱਤ ਸਿੰਘ ਲਾਹੌਰ, ਸ੍ਰ: ਧਰਮ ਸਿੰਘ ਉਸਮਾਂ (ਅੰਮ੍ਰਿਤਸਰ) ਸ੍ਰ: ਭਗਵਾਨ ਸਿੰਘ ਪਟਯਾਲਾ, ਮਿ: ਵਾਦਨ ਪ੍ਰਿੰਸੀਪਲ ਖਾ: ਕਾਲਜ ।

## ਸ੍ਰੀ ਦਰਬਾਰ ਸਾਹਿਬ ਆਦਿ ਗੁਰਦੁਆਰਿਆ ਦਾ ਪੂਰਾ ਇੰਤਜ਼ਾਮ ਪੰਥ ਦੇ ਹਵਾਲੇ ਹੋਣਾ

ਮਹਾਰਾਜ ਪਟਿਆਲੇ ਨੇ ਦਿਨ ਓਸੇ ਇਹ ਭੀ ਫੈਸਲਾ ਸੋਹਣਾ ਕਰਾਇ ਦਿੱਤਾ ।
ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਵੱਲ ਲਾਟਦਾ ਧਯਾਨ ਦਵਾਇ ਦਿੱਤਾ ।
ਤੁਸੀਂ ਪੰਥ ਨੂੰ ਦੇ ਅਖਤਯਾਰ ਦਿਓ ਇਹ ਭੀ ਝੇੜਾ ਸੀ ਪਿਆ ਮੁਕਾਇ ਦਿੱਤਾ ।
ਦੂਜੇ ਦਿਨ ਹੀ *ਛੱਤੀਆਂ ਮੈਂਬਰਾਂ ਦੀ ਚਾ ਕਮੇਟੀ ਦੇ ਤਈਂ ਬਨਾਇ ਦਿੱਤਾ ।

---

*ਪਹਿਲਾਂ ਮਹਾਰਾਜਾ ਪਟਿਆਲਾ ਸਾਹਿਬ ਦੀ ਸਲਾਹ ਨਾਲ ਲਾਟ ਸਾਹਿਬ ਦੇ ਪਾਸ ਇਹ ਮੈਂਬਰ ਅਰਜ਼ ਕਰਨ ਗਏ ਸਨ ਕਿ ਗੁਰਦ੍ਵਾਰਿਆਂ ਦਾ ਪਰਬੰਧ ਪੰਥ ਦੇ ਹੱਥ ਦੇ ਦਿੱਤਾ ਜਾਵੇ, ਤਾਰੀਖ ੧੩ ਨਵੰਬਰ ੧੯੨੦ ਸੀ । ਸ੍ਰ : ਨਿਹਾਲ ਸਿੰਘ ਐਮ. ਏ. ਜਸਟਸ ਹਾਈ ਕੋਰਟ ਪਟਿਆਲਾ, ਸ੍ਰ: ਬਚਿੱਤ੍ਰ ਸਿੰਘ ਪਟਯਾਲਾ, ਭਾਈ ਫਤੇ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸ੍ਰ: ਰਘਬੀਰ ਸਿੰਘ ਸੰਧਾ ਵਾਲੀਆ, ਸ੍ਰ: ਸੁੰਦਰ ਸਿੰਘ ਮਜੀਠੀਆ, ਸ੍ਰ: ਸੁੰਦਰ ਸਿੰਘ ਰਾਮ ਗੜ੍ਹੀਆ, ਸ੍ਰ: ਸੋਹਣ ਸਿੰਘ ਰਈਸ ਰਾਵਲ ਪਿੰਡੀ, ਭਾਈ ਤਖਤ ਸਿੰਘ ਫੀਰੋਜ਼ ਪੁਰ, ਭਾ: ਜੋਧ ਸਿੰਘ ਐਮ.ਏ., ਸ੍ਰ: ਸ਼ਿਵਦੇਵ ਸਿੰਘ ਸਿਆਲ ਕੋਟ, ਸ੍ਰ: ਮੇਹਰ ਸਿੰਘ ਚਾਵਲਾ ਲਾਹੌਰ, ਸ੍ਰ: ਮਾਨ ਸਿੰਘ ਬੀ.ਏ. ਅੰਬਾਲਾ। ਛੱਤੀਆਂ ਮੈਬਰਾਂ ਦੀ ਜਿਹੜੀ ਕਮੇਟੀ ਬਣੀ :-

ਸ੍ਰ: ਨਿਹਾਲ ਸਿੰਘ ਪਟਿਅਲਾ, ਸ੍ਰ: ਬਚਿੱਤ੍ਰ ਸਿੰਘ ਪਟਿਆਲਾ, ਇੱਕ ਇੱਕ ਅਹਿਲਕਾਰ ਨਾਭੇ ਤੇ ਜੀਂਦ ਵੱਲੋਂ, ਜਨਰਲ ਪੂਰਨ ਸਿੰਘ ਕਪੂਰਥਲਾ, ਸ੍ਰ: ਇੰਦਰ ਸਿੰਘ ਫਰੀਦ ਕੋਟ, ਬਾਬਾ ਭਾਗ ਸਿੰਘ ਪ੍ਰੈਜ਼ੀਡੈਂਟ ਕਲਸੀਆ, ਭਾ: ਫਤੇ ਸਿੰਘ ਗ੍ਰੰਥੀ ਦਰਬਾਰ ਸਾਹਿਬ, ਸ੍ਰ: ਸੁੰਦਰ ਸਿੰਘ ਮਜੀਠੀਆ, ਸ੍ਰ: ਬਘੇਲ ਸਿੰਘ ਕੁੱਲਾ, ਸ੍ਰ: ਹਰਬੰਸ ਸਿੰਘ ਅਟਾਰੀ, ਸ੍ਰ: ਬਖਤਾਵਰ ਸਿੰਘ ਕਾਠ ਗੜ੍ਹੀਆ, ਸ੍ਰ: ਸੁੰਦਰ ਸਿੰਘ ਰਾਮਗੜ੍ਹੀਆਂ, ਸ੍ਰ: ਸੋਹਨ ਸਿੰਘ ਰਾਵਲ ਪਿੰਡੀ, ਸ੍ਰ: ਖੜਗ ਸਿੰਘ ਸਿਆਲ ਕੋਟ, ਸ੍ਰ: ਤੀਰਥ ਸਿੰਘ ਘਰਜਾਖ, ਬਾਬਾ ਕੇਹਰ ਸਿੰਘ ਪੱਟੀ, ਸੰਤ ਗੁਰਬਖਸ਼ ਸਿੰਘ ਪਟਯਾਲਾ, ਭਾਈ ਤਖਤ ਸਿੰਘ ਫੀਰੋਜ਼ ਪੁਰ, ਕਪਤਾਨ ਰਾਮ ਸਿੰਘ ਅਲਦਾਨਾ ਚੱਕ ਨੰ: ੧੨੧ ਸਰਗੋਧਾ, ਸ੍ਰ: ਬਹਾਦਰ ਸਿੰਘ ਘਵਿੰਡ, ਭਾ: ਜੋਧ ਸਿੰਘ ਐਮ. ਏ., ਸ੍ਰ: ਸ਼ਿਵਦੇਵ ਸਿੰਘ ਸਿਆਲ ਕੋਟ, ਸ੍ਰ: ਮੇਹਰ ਸਿੰਘ ਲਾਹੌਰ, ਗਯਾਨੀ ਗੁਰਬਖਸ਼ ਸਿੰਘ ਅੰਮ੍ਰਿਤਸਰ, ਸ੍ਰ: ਰਾਜਾ ਸਿੰਘ ਐਮ. ਏ. ਪਸ਼ਾਵਰ, ਸ੍ਰ: ਉਜਲ ਸਿੰਘ ਐਮ.ਏ ਮੀਆਂ ਚੰਨੂ ਬਾਰ, ਭਾ: ਦੀਦਾਰ ਸਿੰਘ ਅੰਮ੍ਰਿਤਸਰ, ਦੋ ਨਿਹੰਗ ਸਿੰਘ, ਸ੍ਰ: ਹਰਚੰਦ ਸਿੰਘ ਲਾਇਲ ਪੁਰ, ਭਾ: ਤੇਜਾ ਸਿੰਘ ।

ਬੰਦੋ ਬਸਤ ਇਹ ਕਰਨ ਦਰਬਾਰ ਸਾਹਿਬ ਇੱਕ ਕਰ ਐਲਾਨ ਜਤਾਇ ਦਿੱਤਾ ।
ਝੇੜਾ ਚਿਰਾਂ ਦਾ ਇਹ ਕਰਤਾਰ ਸਿੰਘਾ ਮਹਾਰਾਜਾ ਪਟਯਾਲੇ ਚੁਕਾਇ ਦਿੱਤਾ ।

### ੧ ਤੇ ੨ ਮੱਘਰ ੧੯੭੭ ਨੂੰ ਸ੍ਰੀ ਅਕਾਲ ਤਖ਼ਤ ਦੀ ਹਜ਼ੂਰੀ ਵਿੱਚ ਦੀਵਾਨ

ਪਹਿਲੀ ਮੱਘਰੋਂ ਤਖ਼ਤ ਅਕਾਲ ਅੱਗੇ ਭਾਰੀ ਸਜਿਆ ਆਨ ਦੀਵਾਨ ਵੀਰੋ ।
ਬੈਠੇ ਲਾਲ ਆ ਦਸਵੇਂ ਪਾਤਸ਼ਾਹ ਦੇ ਸੂਰ ਬੀਰਤਾ ਦੇ ਭਾਰੀ ਸਾਨ ਵੀਰੋ ।
ਸੋਹਣੇ ਚਿਹਰੇ ਦਸਤਾਰੇ ਸਜਾਏ ਹੋਏ ਬਾਲ ਬੁੱਢੜੇ ਅਤੇ ਜਵਾਨ ਵੀਰੋ ।
ਸਿੱਧੇ ਦਾੜ੍ਹੇ ਸੋਹਣੇ ਚੇਹਰੇ ਗੁਰਮੁਖੀ ਜੀ ਹਠੀ ਜਪੀ ਤੇ ਸੰਤ ਮਹਾਨ ਵੀਰੋ ।
ਬਲੀ ਬਾਂਕਰੇ ਸਿੰਘ ਸਜੀਲੇ ਸੋਹਣੇ ਕਿਰਤੀ ਨੌਕਰ ਤੇ ਕਿਰਸਾਨ ਵੀਰੋ ।
ਐਮ. ਏ. ਬੀ. ਏ. ਵਪਾਰੀ ਤੇ ਹੋਰ ਸੀਗੇ ਵਿੱਚ ਪੜ੍ਹੇ ਅਨਪੜ੍ਹੇ ਪਛਾਨ ਵੀਰੋ ।
ਸ਼ਾਹੂਕਾਰ ਕੰਗਾਲ ਜਗੀਰਾਂ ਵਾਲੇ ਛੋਟੇ ਵੱਡੇ ਖ਼ਾਨਦਾਨ ਵੀਰੋ ।
ਸਿੰਘ ਨਿਰਮਲੇ ਵਿੱਚੇ ਨਿਹੰਗ ਕਈ ਭਾਈ ਕਵੀ ਪੰਡਿਤ ਵਿਦਵਾਨ ਵੀਰੋ ।
ਤੋੜੇ ਚੱਕਰ ਕਈਆਂ ਦੇ ਸਜੇ ਹੋਏ ਬਹਤੇ ਪਹਿਰੀ ਬੈਠੇ ਕਿਰਪਾਨ ਵੀਰੋ ।
ਹੋਰ ਸ਼ਹਿਰ ਵਾਸੀ ਹੋਏ ਬਹੁਤ ਕੱਠੇ ਤੀਵੀਂ ਮਰਦ ਹਿੰਦੂ ਮੁਸਲਮਾਨ ਵੀਰੋ ।
ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਹੋਏ ਚੌਰਦਾਰ ਲੈ ਚੌਰ ਝੁਲ੍ਹਾਨ ਵੀਰੋ ।
ਅੱਸੀ ਸਾਲ ਪਿੱਛੋਂ ਸਮਾਂ ਬਣਯਾਂ ਇਹ ਪਏ ਦੇਵਤੇ ਵੇਖ ਸ਼ਰਮਾਨ ਵੀਰੋ ।
ਸਜ ਧਜ ਦੀਵਾਨ ਦੀ ਦੇਖ ਕਰਕੇ ਹਿਰਦੇ ਦੋਖੀਆਂ ਥਰ ਥਰਾਨ ਵੀਰੋ ।
ਚੇਹਰੇ ਸਿੰਘਾਂ ਦੇ ਲਾਲੀਆਂ ਭਖ਼ ਰਹੀਆਂ ਮਨ ਮੁਖਾਂ ਦੀ ਕੰਬ ਰਹੀ ਜਾਨ ਵੀਰੋ ।
ਸ੍ਰੀ ਹਰਿ ਗੋਬਿੰਦ ਸਤਿਗੁਰੂ ਜੀ ਦਾ ਜੰਗੀ ਤਖ਼ਤ ਦਾ ਥਾਨ ਪਛਾਨ ਵੀਰੋ ।
ਖਚਾ ਖਰ ਭਰ ਰਿਹਾ ਸੀ ਚੌਂਕ ਸਾਰਾ ਲੋਕ ਵੇਖ ਹੋ ਰਹੇ ਹੈਰਾਨ ਵੀਰੋ ।
ਬਣ ਰਿਹਾ ਅਜੀਬ ਨਜ਼ਾਰਾ ਹੈ ਸੀ ਸਿਫਤ ਕਰ ਕੀਹ ਸਕੇ ਜ਼ਬਾਨ ਵੀਰੋ ।
ਸਤਿ ਸ੍ਰੀ ਅਕਾਲ ਕਰਤਾਰ ਸਿੰਘਾ ਗੂੰਜ ਦੇ ਰਿਹਾ ਵਿੱਚ ਅਸਮਾਨ ਵੀਰੋ ।

### ਦੀਵਾਨ ਦੀ ਕਾਰਵਾਈ

ਤੇਜਾ ਸਿੰਘ ਐਮ. ਏ. ਮਸਤੂਆਣੇ ਵਾਲੇ ਦੀਵਾਨ ਪ੍ਰਧਾਨ ਬਨਾਇ ਭਾਈ ।
ਪੜ੍ਹੀ ਕਵਿਤਾ ਐਸ. ਐਸ. ਚਰਨ ਸਿੰਘ ਨੇ ਚੰਗੇ ਅਸਰ ਦੀਵਾਨ ਤੇ ਪਾਇ ਭਾਈ ।

ਫੇਰ ਖਲੇ ਹੋ ਕੇ ਜੋਧ ਸਿੰਘ ਐਮ. ਏ. ਖੋਲ੍ਹ ਸਾਰੇ ਹੀ ਹਾਲ ਲਿਖਾਇ ਭਾਈ ।
ਇਹ ਕੱਚੀ ਕਮੇਟੀ ਬਨਾਈ ਗਈ ਨਾਮ ਸਾਰਿਆਂ ਪੜ੍ਹ ਸੁਨਾਇ ਭਾਈ ।
ਬੰਦੋਬਸਤ ਗੁਰਦੁਆਰੇ ਦੇ ਕਰਨ ਖਾਤਰ ਇਸ ਤਈਂ ਅਖਤਯਾਰ ਦਵਾਇ ਭਾਈ ।
ਗੁਰਮਿੰਟ ਨੇ ਹੱਥ ਹਟਾਇ ਲਿਆ ਕਈ ਨਫੇ ਨੁਕਸਾਨ ਜਤਾਇ ਭਾਈ ।
ਕਈਆਂ ਸਿੰਘਾਂ ਦੇ ਹੋਰ ਭੀ ਹੋਏ ਲੈਕਚਰ ਆਪੋ ਆਪਣੀ ਅਕਲ ਦੁੜਾਇ ਭਾਈ ।
ਫੇਰ ਉੱਠ ਸ੍ਰਦਾਰ ਨਿਹਾਲ ਸਿੰਘ ਨੇ ਸਾਰੀ ਗੱਲ ਤੇ ਫੁੱਲ ਚੜ੍ਹਾਇ ਭਾਈ ।
ਮਹਾਰਾਜਾ ਪਟਯਾਲੇ ਦੀ ਪੰਥ ਸੇਵਾ ਜਿਵੇਂ ਝੇੜੇ ਇਹ ਦੋਇ ਮਕਾਇ ਭਾਈ ।
ਸਾਰੇ ਖੋਲ੍ਹਕੇ ਵਿੱਚ ਦੀਵਾਨ ਦੱਸੇ ਲੋਕ ਸੁਣਕੇ ਬਹੁਤ ਹਰਖਾਇ ਭਾਈ ।
ਅਜੇ ਚੋਣ ਕਮੇਟੀ ਦੀ ਹੋਈ ਕੱਚੀ ਜੇਕਰ ਪੰਥ ਏਹਦੇ ਵਿੱਚ ਚਾਹਿ ਭਾਈ ।
ਖੁੱਲ੍ਹੀ ਚੋਣ ਕਰਕੇ ਹੋਰ ਮੈਂਬਰਾਂ ਦੀ ਏਸ ਜੱਥੇ ਦੇ ਵਿੱਚ ਮਲਾਇ ਭਾਈ ।
ਇਹ ਕਮੇਟੀ ਓਸੇ ਵਿੱਚ ਮੇਲ ਕਰਕੇ ਪੰਥ ਚਾਹੇ ਜਿਉਂ ਕੰਮ ਚਲਾਇ ਭਾਈ ।
ਹੋਇ ਵਾਦ ਵਿਵਾਦ ਕਰਤਾਰ ਸਿੰਘਾ ਹੋਯਾ ਫੈਸਲਾ ਨ ਇੱਕ ਦਾਇ ਭਾਈ ।

ਤਥਾ

ਦਿਨ ਦੂਸਰੇ ਦੀਵਾਨ ਸਜਿਆ ਜਿਧੇ ਵਿੱਚ ਇਹ ਰਾਇ ਸੁਨਾਈ ਗਈ ।
ਗੁਰਦੁਆਰਯਾਂ ਦੀ ਸੇਵਾ ਕਰਨ ਲਈ ਹੈ ਜੋ ਪੈਹਲਾਂ ਕਮੇਟੀ ਬਨਾਈ ਗਈ ।
ਅੱਜ ਚੋਣ ਖੁੱਲ੍ਹੀ ਫੇਰ ਕਰਕੇ ਜੀ ਪੱਕੀ ਗੱਲ ਹੈ ਇਹ ਠਹਿਰਾਈ ਗਈ ।
ਇੱਕ ਸੌ ਪੰਝਤ੍ਰਾਂ ਮੈਂਬਰਾਂ ਦੀ ਹੋਰ ਵੱਡੀ ਕਮੇਟੀ ਬਨਾਇ ਗਈ ।
ਅੱਜ ਪੰਥ ਗੁਰੂ ਜੀ ਦੀ ਆਗਯਾ ਲੈ *ਪਹਿਲੀ ਏਸੇ ਦੇ ਵਿੱਚ ਮਲਾਈ ਗਈ ।
ਇੰਤਜ਼ਾਮ ਸਭ ਕਰੇ ਕਰਤਾਰ ਸਿੰਘਾ ਵਾਗ ਪੰਥ ਦੀ ਇਹਨੂੰ ਫੜਾਈ ਗਈ ।

---

*ਜੇਹੜੀ ੩੬ ਮੈਂਬਰਾਂ ਦੀ ਬਨਾਈ ਗਈ ਸੀ ।

## ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ

ਬੱਸ ਓਸੇ ਕਮੇਟੀ ਦਾ ਨਾਮ ਭਾਈ ਸ਼੍ਰੋਮਣੀ ਕਮੇਟੀ ਰਖਾਯਾ ਗਿਆ ।
ਇੰਤਜ਼ਾਮ ਕਰੇ ਗੁਰਦੁਆਰਿਆਂ ਦਾ ਜੁਮੇਵਾਰ ਹੈ ਇਹੋ ਸੁਨਾਯਾ ਗਿਆ ।
ਵੱਡੀ ਧਾਰਮਕ ਕੌਂਸਲ ਬਣ ਗਈ ਨੇਕ ਘੜੀ ਇਹ ਕਾਜ ਰਚਾਯਾ ਗਿਆ ।
ਗੁਰੂ ਪੰਥ ਦਾ ਜੱਥਾ ਪ੍ਰਧਾਨ ਏਹੋ ਰੂਪ ਗੁਰੂ ਕਰਤਾਰ ਲਿਖਾਯਾ ਗਿਆ ।
ਸੌ ਸਾਲ ਪਿੱਛੋਂ ਪੰਥ ਖਾਲਸੇ ਦਾ ਝੰਡਾ ਡਿੱਗਾ ਸੀ ਖੜਾ ਕਰਾਯਾ ਗਿਆ ।
ਏਹੋ ਮਨਸ਼ਾ ਦਸਵੇਂ ਪਾਤਸ਼ਾਹ ਦੀ ਉੱਤੇ ਓਸਦੇ ਅਮਲ ਚਲਾਯਾ ਗਿਆ ।
ਇਹ ਧਾਰਮਕ ਰਾਜ ਪੰਚਾਇਤੀ ਦਾ ਆਣ ਪਹਿਲਾਂ ਨਸ਼ਾਨ ਗਡਾਯਾ ਗਿਆ ।
ਗੁਰਦੁਆਰਯਾਂ ਦੀ ਸੇਵਾ ਕਰਨ ਲਈ ਪੰਥ ਵੱਲੋਂ ਇਹ ਜੱਥਾ ਬਨਾਯਾ ਗਿਆ ।
ਪੰਥ ਵਿੱਚ ਅੰਧੇਰਾ ਕੁਰੀਤੀਆਂ ਦਾ ਦੂਰ ਕਰਨ ਨੂੰ ਸੂਰਜ ਚੜ੍ਹਾਯਾ ਗਿਆ ।
ਗੱਡੀ ਪੰਥ ਦੀ ਚਿਰਾਂ ਦੀ ਖੜੀ ਹੈ ਸੀ ਇੰਜਨ ਨਵਾਂ ਉਸ ਲਈ ਬਨਾਯਾ ਗਿਆ ।
ਨਸ਼ਟ ਹੁੰਦੀਆਂ ਧਾਰਮਕ ਜਾਇਦਾਦਾਂ ਰਾਖਾ ਉਨ੍ਹਾਂ ਦਾ ਜੱਥਾ ਜਤਾਯਾ ਗਿਆ ।
ਪੰਥ ਖਾਲਸੇ ਦੀ ਮੋਹਰੀ ਏਸ ਤਾਈਂ ਵੱਡਾ ਕਰ ਇਤਬਾਰ ਠਹਿਰਾਯਾ ਗਿਆ ।
ਸਾਰੇ ਪੰਥ ਦੇ ਹੱਕਾਂ ਦੀ ਕਰੇ ਰਾਖੀ ਇਕ ਵੱਡਾ ਇਤਬਾਰ ਜਮਾਯਾ ਗਿਆ ।
ਚਾਹੇ ਡੋਬੇ ਯਾਂ ਤਾਰੇ ਕਰਤਾਰ ਸਿੰਘਾ ਰੱਸਾ ਆਸ ਦਾ ਇਹਨੂੰ ਫੜਾਯਾ ਗਿਆ ।

**ਵਾਕ ਕਵੀ**

ਦਸਵੇਂ ਪਾਤਸ਼ਾਹ ਵਿੱਚ ਹੱਥ ਇਸਦੇ ਗੱਲਾਂ ਛਿੜ ਪਈਆਂ ਕਰਤਾਰ ਵੱਲੋਂ ।
ਸਮੇਂ ਸਿਰ ਹੀ ਪੰਥ ਨੂੰ ਜਾਗ ਆਈ ਪਾਸਾ ਪ੍ਰਤਯਾ ਨੀਂਦ ਖੁਮਾਰ ਵੱਲੋਂ ।
ਡਿੱਠਾ ਉਠਦਿਆਂ ਹੀ ਗੁਰਦੁਆਰਯਾਂ ਨੂੰ ਦਿਲ ਕੰਬਦਾ ਦੇਖ ਸੁਧਾਰ ਵੱਲੋਂ ।
ਹੀਲਾ ਕਰਨ ਉੱਤੇ ਲੱਕ ਬੰਨਯਾ ਜਾਂ ਮਿਲ ਗਿਆ ਕਬਜ਼ਾ ਸਰਕਾਰ ਵੱਲੋਂ ।
ਪਹਿਲੇ ਦਿਨ ਹੀ ਰੱਬ ਨੇ ਫਤੇ ਦਿੱਤੀ ਤੇ ਵਧਾਈ ਮਿਲੀ ਸੰਸਾਰ ਵੱਲੋਂ ।

ਨੇਕ ਸ਼ਗਨ ਹੋਏ ਚਹੁੰਆਂ ਪਾਸਯਾਂ ਥੀਂ ਭਲੀ ਸੋ ਆਈ ਨਰ ਨਾਰ ਵੱਲੋਂ ।
ਉੱਚੀ ਛੱਡ ਜੈਕਾਰੇ ਅਰਦਾਸ ਹੋਈ ਗੁਰੂ ਲਾਜ ਰੱਖੇ ਹਰ ਕਾਰ ਵੱਲੋਂ ।
ਬੀੜਾ ਚੁੱਕਯਾ ਭਾਰਾ ਕਰਤਾਰ ਸਿੰਘਾ ਮਿਲੇ ਆਸਰਾ ਗੁਰੂ ਕ੍ਰਤਾਰ ਵੱਲੋਂ ।

### ਪ੍ਰਧਾਨ ਦੀ ਚੋਣ

ਏਸ ਉਤਲੀ ਕਮੇਟੀ ਦੀ ਚੋਣ ਅੰਦਰ ਸੁੰਦਰ ਸਿੰਘ ਪ੍ਰਧਾਨ ਬਨਾਯਾ ਗਿਆ ।
ਪੇਂਡੂ ਸਿੰਘ ਹੋਏ ਬਰਖ਼ਲਾਫ਼ ਬਹੁਤੇ ਥਾਉਂ ਥਾਂ ਰੌਲਾ ਬਹੁਤ ਪਾਯਾ ਗਿਆ ।
ਤੰਗ ਆ ਸਰਦਾਰ ਮਜੀਠੀਏ ਨੇ ਦੇ ਦਿੱਤਾ ਅਸਤੀਫ਼ਾ ਸੁਨਾਯਾ ਗਿਆ ।
ਰਾਮਗੜ੍ਹੀਆ ਫੇਰ ਕਰਤਾਰ ਸਿੰਘਾ ਦੂਜਾ ਕਰ ਪ੍ਰਧਾਨ ਠਰ੍ਹਾਯਾ ਗਿਆ ।

### ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਦੀ ਸੋਧ ਦਾ ਗੁਰਮਤਾ

ਸਿੱਖ ਸਿਦਕ ਪ੍ਰੇਮ ਦਾ ਰੱਖ ਨੁਕਤਾ ਹੋਯਾ ਤਖ਼ਤ ਅਕਾਲ ਦੀਵਾਨ ਭਾਈ ।
ਗੁਰਮਤਾ ਉਸਦੇ ਵਿੱਚ ਪੇਸ਼ ਹੋਯਾ ਸੇਵਾਦਾਰ ਸੱਚ ਸੱਚ ਸੁਨਾਨ ਭਾਈ ।
ਜਿਨ੍ਹਾਂ ਪਾਸੋਂ ਕੁਝ ਹੋਈ ਕੁਰਹਿਤ ਹੋਵੇ ਉੱਠ ਵਿੱਚ ਦੀਵਾਨ ਬਖ਼ਸ਼ਾਨ ਭਾਈ ।
ਨਾਲੇ ਨਿੱਤ੍ਰਨ ਬਾਣੀ ਦੇ ਨਿੱਤਨੇਮੀ ਬਾਣੀ ਜਿਨ੍ਹਾਂ ਨੂੰ ਕੰਠ ਜਤਾਨ ਭਾਈ ।
ਬਾਣੀ ਕੰਠ ਵਾਲੇ ਨਿਕਲੇ ਬਹੁਤ ਥੋੜ੍ਹੇ ਤਨਖਾਹੀਏ ਬਹੁਤੇ ਸਿਆਨ ਭਾਈ ।
ਤੇਜਾ ਸਿੰਘ ਹਰਿ ਕਿਸ਼ਨ ਸਿੰਘ ਜੋਧ ਸਿੰਘ ਐਮ.ਏ. ਤਿੰਨੇ ਹੀ ਸਿਦਕੀ ਮਹਾਨ ਭਾਈ ।
ਕੁੱਲੇ ਵਾਲਾ ਸਰਦਾਰ ਬਲਵੰਤ ਸਿੰਘ ਜੀ ਤੇਜਾ ਸਿੰਘ ਭੁੱਚਰ ਇਹ ਪਛਾਨ ਭਾਈ ।
ਇਹਨਾਂ ਪੰਜਾ ਪਯਾਰਯਾਂ ਸੋਧ ਕੀਤੀ ਦੰਡ ਭਾਗੀਆਂ ਨੂੰ ਦੰਡ ਲਾਨ ਭਾਈ ।
ਅੱਗੋਂ ਵਾਸਤੇ ਵਿੱਚ ਕਮੇਟੀ ਦੇ ਜੋ ਸੇਵਾਦਾਰ ਹੋਵੇ ਲਿਹੋ ਮਾਨ ਭਾਈ ।
ਰਹਿਤ ਵਿੱਚ ਪੂਰਾ ਨਿੱਤਨੇਮੀ ਬਚਿਆ ਹੋਵੇ ਕੁਰਹਿਤ ਤੋਂ ਜਾਨ ਭਾਈ ।
ਦਬੜੂ ਘੁਸੜੂ ਕਦੇ ਮੈਂਬਰ ਬਣੇ ਨਾਹੀਂ ਰੱਖੀ ਰਹਿਤ ਦੀ ਜਾਇ ਸਿਆਨ ਭਾਈ ।
ਜੱਥਾ ਪੰਥ ਦਾ ਮੁਖੀ ਕਰਤਾਰ ਸਿੰਘਾ ਇਹ ਦੇ ਨਾਲ ਹੀ ਪੰਥ ਦੀ ਸ਼ਾਨ ਭਾਈ ।

### ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਵਿੱਚ ਗੁਣਾਂ ਦੀ ਵਿਚਾਰ

ਇਹ ਪੰਥ ਦਾ ਜੱਥਾ ਸਿਰਤਾਜ ਬਣਿਆਂ ਵੱਡਾ ਏਸ ਦਾ ਜੱਗ ਵਿੱਚ ਸ਼ਾਨ ਚਾਹੀਏ ।
ਇਹਨੂੰ ਪੰਥ ਦੇ ਮੰਨਣਾ ਰੂਪ ਗੁਰ ਦਾ ਹਠੀ ਜਪੀ ਜੱਥਾ ਬਲਵਾਨ ਚਾਹੀਏ ।

ਮੈਂਬਰ ਹੋਣ ਉੱਚੀ ਸੁੱਚੀ ਜ਼ਿੰਦਗੀ ਦੇ ਅੰਦਰ ਜਿਨ੍ਹਾਂ ਦੇ ਆਤਮਕ ਗਯਾਨ ਚਾਹੀਏ ।
ਧਰਮ ਵਿੱਦਯਾ ਦੇ ਪੂਰੇ ਹੋਣ ਜਾਣੂ ਗੁਰਮਤ ਦੀ ਖਾਸ ਪਛਾਨ ਚਾਹੀਏ ।
ਪੂਰੇ ਸਿੱਖਾਂ ਦੇ ਹੋਣ ਆਚਰਨ ਸਾਰੇ ਰਹਿਤ ਬਹਿਤ ਦੇ ਪੂਰੇ ਇਨਸਾਨ ਚਾਹੀਏ ।
ਸਤਿਗੁਰਾਂ ਦੇ ਹੋਣ ਭਰੋਸੇ ਵਾਲੇ ਵੱਡੇ ਧੀਰਜੀ ਤੇ ਵਿੱਦਵਾਨ ਚਾਹੀਏ ।
ਇਹਨਾਂ ਚੱਲਨਾ ਪੰਥ ਦੇ ਬਣ ਆਗੂ ਹੋਣਾ ਇਨ੍ਹਾਂ ਦਾ ਲੰਬਾ ਧਯਾਨ ਚਾਹੀਏ ।
ਮੁਲਕੀ ਫ਼ੌਜੀ ਤੇ ਧਰਮ ਦੇ ਹੋਣ ਜਾਣੂ ਸਦਾ ਕਰਦੇ ਦਾਨ ਅਸ਼ਨਾਨ ਚਾਹੀਏ ।
ਨਿਰੇ ਹੋਣ *ਵਕੀਲ ਬੈਰਿਸਟ੍ਰ ਹੀ ਨਾ ਧਰਮੀ ਪੁਰਸ਼ ਚੰਗੇ ਗਯਾਨ ਵਾਨ ਚਾਹੀਏ ।
ਨਾਮ ਵਰੀ ਦੇ ਨਿਰੇ ਨਾ ਹੋਣ ਭੁੱਖੇ ਸੁੱਚੇ ਸੇਵਕ ਰਿਦੇ ਨਿਰਮਾਨ ਚਾਹੀਏ ।
ਨਿਰੇ ਹੋਣ ਸਰਦਾਰੀਆਂ ਵਾਲੇ ਹੀ ਨਾ ਨਾ ਜਾਗੀਰਾਂ ਦਾ ਰੱਖਦੇ ਮਾਨ ਚਾਹੀਏ ।
ਸ਼ਾਹੂਕਾਰ ਸਰਦਾਰ ਨਾ ਨਿਰੇ ਹੋਵਨ ਸਿੱਖੀ ਸਿੱਦਕ ਤੇ ਹੋਏ ਕੁਰਬਾਨ ਚਾਹੀਏ ।
ਮਾਨ ਹੁੰਦਯਾਂ ਰਹਿਣ ਨਾਮਣੇ ਹੋ ਕੇ ਬਿਨਾਂ ਈਰਖਾ ਸਰਲ ਸੁਜਾਨ ਚਾਹੀਏ ।
ਜਾਤ ਗੋਤ ਦੇ ਹੋਣ ਨਾ ਪੱਖ ਵਾਲੇ ਧੜੇ ਬਾਜ਼ੀਓਂ ਪਰੇ ਪਛਾਨ ਚਾਹੀਏ ।
ਸਾਰੇ ਪੰਥ ਨੂੰ ਗੁਰੂ ਦਾ ਰੂਪ ਸਮਝਨ ਸਿੱਖੀ ਨਾਲ ਪਯਾਰ ਮਹਾਨ ਚਾਹੀਏ ।
ਸੂਰ ਬੀਰਤਾ ਟਪਕਦੀ ਚਿਹਰਯਾਂ ਤੇ ਬਾਂਕੇ ਚੋਣਵੇਂ ਸੋਹਣੇ ਜਵਾਨ ਚਾਹੀਏ ।
ਅਸਰ ਇਨ੍ਹਾਂ ਦਾ ਹੀ ਪੈਣਾ ਪੰਥ ਉੱਤੇ ਕਹਿਣੀ ਕਰਨੀ ਦੇ ਸਾਰੇ ਬਲਵਾਨ ਚਾਹੀਏ ।
ਬਾਹਰੋਂ ਅੰਦਰੋਂ ਚਾਹੀਦੇ ਇੱਕੋ ਜਹੇ ਛਲ ਵਲ ਦੀ ਨਹੀਂ ਸਿਆਨ ਚਾਹੀਏ ।
ਸਾਰੇ ਸੋਹਣੇ ਸਜੀਲੇ ਰੰਗੀਲੇ ਹੋਵਨ ਮੁਰਦੇ ਰੂਹ ਨਾ ਬੇਪਰਾਨ ਚਾਹੀਏ ।
ਸ਼ਾਨਦਾਰ ਇਹ ਪੰਥ ਕਰਤਾਰ ਸਿੰਘਾ ਆਗੂ ਏਸ ਦੇ ਮਰਦ ਮੈਦਾਨ ਚਾਹੀਏ ।

## ਕਮੇਟੀ ਦੇ ਮੈਂਬਰਾਂ ਵਿੱਚ ਇਹ ਔਗਨ ਨਹੀਂ ਹੋਣੇ ਚਾਹੀਏ

ਜਾਤ ਪਾਤ ਅਤੇ ਊਚ ਨੀਚਤਾ ਦਾ ਪੱਖ ਕਰਕੇ ਰੱਖਣੀ ਖ਼ਾਰ ਸਮਝੋ ।
ਜ਼ਿਲ੍ਹੇ ਦਾਰੀਆਂ ਤੇ ਸਾਕ ਅੰਗਾਂ ਦਾ ਜੀ ਪੱਖ ਕਰਨਾ ਵਿੱਚ ਵਿਹਾਰ ਸਮਝੋ ।

---

*ਕਵੀ ਦਾ ਇਹ ਮਤਲਬ ਨਹੀਂ ਕਿ ਵਕੀਲ ਬੈਰਿਸਟ੍ਰ ਨਹੀਂ ਹੋਣੇ ਚਾਹੀਦੇ ਇਹਨਾਂ ਗੁਣਾਂ ਦੇ ਨਾਲ ਧਾਰਮਕ ਵਿੱਦਯਾ ਤੇ ਸਿੱਖੀ ਪਯਾਰ ਮੁੱਖ ਹੋਣਾ ਚਾਹੀਦਾ ਹੈ, ਇਹੋ ਜਹੇ ਨਹੀਂ ਚਾਹੀਦੇ ਕਿ ਛੇ ਬਜੇ ਦੇ ਸੁੱਤੇ ਸੇਵੇਰ ਨੌਂ ਵਜੇ ਹੀ ਜਾਗਣ, ਤੇ ਨਿੱਤ ਨੇਮ ਦੇ ਥਾਂ ਬੂਟ ਨਕਟਾਈ ਦੀ ਹੀ ਪੂਜਾ ਕਰਨ ਵਾਲੇ ਹੋਣ ।

ਲੈਣਾ ਧਾਰ ਮਗਰੂਰੀ ਨੂੰ ਅਸੀਂ ਵੱਡੇ ਬਣੇ ਪੰਥ ਦੇ ਹਾਂ ਜੱਥੇਦਾਰ ਸਮਝੋ ।
ਸਾਥੋਂ ਹੋਰ ਛੋਟੇ ਹੁਣ ਸਿੱਖ ਸਾਰੇ ਆਗੂ ਅਸੀਂ ਹਾਂ ਬਣੇ ਸਰਦਾਰ ਸਮਝੋ ।
ਜੋ ਅਸੀਂ ਕਰੀਏ ਗੱਲ ਠੀਕ ਓਹੋ ਸੁਣਨੀ ਕਿਸੇ ਦੀ ਰਾਏ ਨਾ ਸਾਰ ਸਮਝੋ ।
ਗੁਰੂ ਪੰਥ ਦਾ ਖ਼ੌਫ ਉਡਾ ਦੇਣਾ ਹੋ ਜਾਵਣਾ ਖ਼ੁਦ ਮੁਖ਼ਤਾਰ ਸਮਝੋ।
ਅਗ੍ਹਾਂ ਆਪਣਾ ਕਦਮ ਘਸੋੜਨੇ ਨੂੰ ਠੇਡਾ ਦੂਸਰੇ ਨੂੰ ਦੇਣਾ ਮਾਰ ਸਮਝੋ ।
ਔਹਦੇਦਾਰੀ ਨੂੰ ਪਾਵਣਾ ਘੁੱਟ ਜੱਫਾ ਛੱਡਨ ਦਰ ਨਾ ਆਵਣਾ ਹਾਰ ਸਮਝੋ ।
ਸਾਰਾ ਪੰਥ ਭਾਵੇਂ ਕੂਕਾਂ ਪਿਆ ਮਾਰੇ ਘੇਸ ਮਾਰੀ ਜਾਣੀ ਫੜਦਾਰ ਸਮਝੋ ।
ਮਨ-ਮਰਜੀ ਕਰਕੇ ਧੱਕੇ ਸ਼ਾਹੀ ਕਰਨੀ ਰਾਇਆ ਆਪਣੀ ਰੱਖਣੀ ਭਾਰ ਸਮਝੋ ।
ਖ਼ੁਦਗਰਜ਼ੀਆਂ ਵਿੱਚ ਧਯਾਨ ਪਾਕੇ ਭੁੱਲ ਜਾਵਣਾ ਗੁਰੂ ਕਰਤਾਰ ਸਮਝੋ ।
ਕਹਿਣੰ ਕੁਝ ਕਮਾਵਨਾਂ ਕੁਝ ਅੰਦਰ ਮਨ ਹੋਰ ਮੁੱਖ ਹੋਰ ਦੀ ਧਾਰ ਸਮਝੋ ।
ਇਹ ਐਬ ਜਦ ਆਇ ਕਰਤਾਰ ਸਿੰਘਾ ਸੇਵਾ ਜਾਏਗੀ ਸਭ ਬੇਕਾਰ ਸਮਝੋ ।

## ਸਥਾਨਕ ਕਮੇਟੀ

ਗੁਰਦੁਆਰੇ ਦੀ ਕਾਰ ਚਲਾਉਣ ਲਈ ਇਕ ਸ਼ੈਹਰੀ ਕਮੇਟੀ ਬਨਾਈ ਗਈ ।
ਸ਼੍ਰੋਮਣੀ ਕਮੇਟੀ ਨੇ ਪੰਡ ਅਪਨੀ ਲਾਹੀ ਓਸਦੇ ਸਿਰ ਟਕਾਈ ਗਈ ।
ਕੀਤੀ ਸੋਚ ਵਚਾਰ ਕੇ ਚੋਣ ਕੁਝ ਨਾ ਫਰਜ਼ੀ ਸਮਝ ਗਲੋਂ ਗੱਲ ਲਾਹੀ ਗਈ ।
ਮੈਂਬਰ ਛੋਟੀ ਹੈਸੀਅਤ ਦੇ ਚੁਣ ਲਏ ਕਾਮੇ ਰੱਖਕੇ ਕਾਰ ਚਲਾਈ ਗਈ ।
ਸਮਝਦਾਰਾਂ ਨੂੰ ਕਿਸੇ ਨੇ ਪੁੱਛਿਆ ਨਾਮੁਫਤ ਖ਼ੋਰਯਾਂ ਖੀਰ ਫੜਾਈ ਗਈ ।
ਭੁੱਖੇ ਜਾਣ ਦੇ ਕਰ ਹਕੂਮਤਾਂ ਕੀ ਰਿਆਸਤ ਉਨ੍ਹਾਂ ਦੀ ਤਾਬੇ ਕਰਾਈ ਗਈ ।
ਬੰਦੋਬਸਤ ਨ ਘਰ ਦਾ ਕਰ ਜਾਣਨ ਓਹਨਾਂ ਤਈਂ ਮੁਖ਼ਤਾਰੀ ਦਵਾਈ ਗਈ ।
ਰਾਖਾ ਜਵਾਂਦਾ ਗੱਦੋਂ ਕਰਤਾਰ ਸਿੰਘਾ ਜੱਟਾਂ ਵਾਲੀ ਮਸਾਲ ਸੁਨਾਈ ਗਈ ।

## ਵਾਕ ਕਵੀ

ਰਾਮਦਾਸ ਸਤਿਗੁਰੂ ਦਾ ਘਰ ਵੱਡਾ ਫਿੱਕੇ ਸ਼ਾਨ ਇਸ ਅੱਗੇ ਜਹਾਨ ਵਾਲੇ ।
ਇਹਦੇ ਅੱਗੇ ਰਿਆਸਤਾਂ ਚੀਜ਼ ਕੀ ਹੁਨ ਜਿੱਥੇ ਲੀਉਣ ਰਾਜੇ ਅਖਵਾਨ ਵਾਲੇ ।
ਲੈਕੇ ਸ਼ਾਹੋਂ ਫਕੀਰ ਸਭ ਝੁਕਣ ਆਕੇ ਨੱਕ ਰਗੜਦੇ ਆ ਵੱਡੇ ਮਾਨ ਵਾਲੇ ।

ਏਸ ਥਾਂ ਦੇ ਸੇਵਕ ਬਹੁਤ ਉੱਚੇ ਹੋਣ ਚਾਹੀਦੇ ਸੇਵਾ ਨਭਾਨ ਵਾਲੇ ।
ਜੈਸਾ ਥਾਨ ਤੈਸਾ ਸੇਵਾਦਾਰ ਚਾਹੀਏ ਜਿਹਾ ਬਾਦਸ਼ਾਹ ਤਹੇ ਦੀਵਾਨ ਵਾਲੇ ।
ਭੁੱਖਾ ਚਾਹੀਦਾ ਨਹੀਂ ਰਾਖਾ ਰੋਟੀਆਂ ਦਾ ਮੰਗਤੇ ਚਾਹੀਦੇ ਨਹੀਂ ਵਰਤਾਨ ਵਾਲੇ ।
ਕਦਰ ਮੋਤੀਆਂ ਦੀ ਜਾਣਨ ਰਾਈਂ ਕਿਵੇਂ ਪੁੱਟ ਗੋਂਗਲੂ ਗਾਜਰਾਂ ਖਾਨ ਵਾਲੇ ।
ਸੱਚ ਖੰਡ ਦਾ ਕਰਨ ਇੰਤਜ਼ਾਮ ਕੀ ਓਹ ਨੀਤਾਂ ਭੁੱਖੀਆਂ ਭੈੜੇ ਰਖਾਨ ਵਾਲੇ ।
ਜ਼ੁੰਮੇਵਾਰ ਚਾਹੀਏ ਏਥੇ ਰੱਜੇ ਹੋਏ ਸਿੱਖੀ ਸਿਦਕ ਤੇ ਭੈ ਭਗਵਾਨ ਵਾਲੇ ।
ਰਹੁ ਚੁੱਪ ਦਿਨ ਕੱਟ ਕਰਤਾਰ ਸਿੰਘਾ ਰਗੜ ਦੇਣਗੇ ਕਿਤੇ ਅਭਿਮਾਨ ਵਾਲੇ ।

## ਕੀਰਤਨ

ਸਾਰੀ ਦੁਨੀਆਂ ਦੇ ਵੱਡੇ ਮੰਦਰਾਂ ਤੋਂ ਉੱਚਾ ਸ਼ਾਨਹਰੀ ਮੰਦਰ ਸਾਰ ਭਾਈ ।
ਵਾਧਾ ਏਸਦੇ ਵਿੱਚ ਹੈ ਪਹਿਰ ਅੱਠੇ ਭਜਨ ਹੋਂਵਦਾ ਰਹੇ ਕਰਤਾਰ ਭਾਈ ।
ਏਥੇ ਕੀਰਤਨ ਸਦਾ ਅਖੰਡ ਹੁੰਦਾ ਦਰ ਬੰਦ ਹੁੰਦਾ ਘੜੀ ਚਾਰ ਭਾਈ ।
ਸੰਗਤ ਆਉਂਦੀ ਜਾਂਦੀ ਰਹਿੰਦੀ ਹਰ ਵੇਲੇ ਗੁਰਬਾਣੀ ਨਿੱਤ ਹੋਇ ਉਚਾਰ ਭਾਈ ।
ਗੁਰਬਾਣੀ, ਨੰਦ ਲਾਲ, ਗੁਰਦਾਸ ਬਾਝੋਂ ਹੋਰ ਬਾਣੀਆਂ ਕੱਚੀਆਂ ਸਾਰ ਭਾਈ ।
ਅੰਦਰ ਕਿਸੇ ਨੂੰ ਪੜ੍ਹਨ ਦੀ ਆਗਯਾ ਨਹੀਂ *ਬੀਰ ਰਸ ਤੇ ਰਸ ਸ਼ਿੰਗਾਰ ਭਾਈ ।
ਰਾਗੀ ਏਥੋਂ ਦੇ ਸੁਘੜ ਸੁਚੇਤ ਚੰਗੇ ਬਾਣੀ ਜਿਨ੍ਹਾਂ ਨੂੰ ਕੰਠ ਅਪਾਰ ਭਾਈ ।
ਚੱਲੇ ਪੁਸ਼ਤਾਂ ਤੋਂ ਆਉਣ ਕਰਤਾਰ ਸਿੰਘਾ ਰਾਗੀ ਅਤੇ ਰਬਾਬੀ ਵਿਚਾਰ ਭਾਈ ।

## ਕੀਰਤਨ ਕਮੇਟੀ

ਜ਼ੁੰਮੇਵਾਰਾਂ ਚਾਹਯਾ ਕੀਰਤਨ ਵਿੱਚ ਕਦੇ ਪਏ ਭੰਗ ਕਿਸੇ ਵੇਲੇ ਆਨ ਕੋਈ ਨ ।
ਬਣੇ ਇੱਕ ਕਮੇਟੀ ਓਹ ਧਯਾਨ ਰੱਖੇ ਰਾਗੀ ਕੀਰਤਨ ਸਮਾ ਗਵਾਨ ਕੋਈ ਨ ।
ਓਹੋ ਉੱਪਰ ਮੈਂਬਰ ਹੀ ਅੜੇ ਏਥੇ ਰਾਗ ਤਾਰ ਦੀ ਜਿਨ੍ਹਾਂ ਸਿਆਨ ਕੋਈ ਨ ।
ਸਿਰਫ਼ ਭੁੱਖੇ ਓਹ ਮਾਨ ਵਡਿਆਈਆਂ ਦੇ ਹੋਰ ਸਮਝ ਵਚਾਰ ਗਯਾਨ ਕੋਈ ਨ ।

---

*ਬੀਰ ਰਸ ਜੰਗਾਂ ਜੁੱਧਾਂ ਦੀਆਂ ਕਹਾਣੀਆਂ ਸ਼ਿੰਗਾਰ ਰਸ ਔਰਤਾਂ ਦੇ ਸ਼ਿੰਗਾਰ ਆਦਿਕਾਂ ਦੇ ਗੀਤ, ਜੈਸਾ ਕਿ ਕ੍ਰਿਸ਼ਨਾ ਅਵਤਾਰ ਗੋਪੀਆਂ ਤੇ ਕ੍ਰਿਸ਼ਨ ਦੀ ਰਾਸ ਲੀਲ੍ਹਾ ਤੇ ਦਸਮ ਗ੍ਰੰਥ ਜੀ ਵਿੱਚੋਂ ਤ੍ਰਿਯਾ ਚਰਿੱਤ੍ਰ ਆਦਿਕ ।

ਓਹ ਕੀਰਤਨ ਦੇ ਜ਼ੁੱਮੇਵਾਰ ਬਣੇ ਮੁਲੋਂ ਕੀਰਤਨ ਸੰਦੀ ਪਛਾਨ ਕੋਈ ਨ ।
ਉਠ ਭੇਡਾਂ ਦੇ ਵਿੱਚੋਂ ਕਰਤਾਰ ਸਿੰਘਾ ਬਿਨਾਂ ਓਹਨਾਂ ਦੇ ਸੱਕੇ ਸਿਵਾ ਕੋਈ ਨਾ ।

## ਕੀਰਤਨ ਕਮੇਟੀ ਦੀ ਕਾਰਵਾਈ

ਕੀਤਾ ਏਸ ਕਮੇਟੀ ਨੇ ਕੰਮ ਚੰਗਾ ਘਾਟੇ ਪਿਛਲੇ ਪੂਰੇ ਕਰਾਏ ਦਿੱਤੇ ।
ਚੰਗੇ ਚੰਗੇ ਰਾਗੀ ਜਿਹੜੇ ਚਿਰਾਂ ਦੇ ਸਨ ਦਮ ਲੈਣ ਨੂੰ ਘਰੀਂ ਬੈਠਾਇ ਦਿੱਤੇ ।
ਥਾਂ ਉਨ੍ਹਾਂ ਦੀ ਆਪਣੇ ਸਾਂਝ ਵਾਲੇ ਗੱਫੇ ਚੋਖੇ ਦੇ ਦੇ ਲਗਾਇ ਦਿੱਤੇ ।
ਜਿਨ੍ਹਾਂ ਕੀਤੀਆਂ ਆਣ ਖੁਸ਼ਾਮਦਾਂ ਨਾ ਊਜਾਂ ਲਾ ਕੇ ਓਹ ਕਢਾਇ ਦਿੱਤੇ ।
ਖਾਨ ਦਾਨ ਪੁਰਾਣੇ ਰਬਾਬੀਆਂ ਦੇ ਓਹ ਸਾਰੇ ਹੀ ਧੱਕ ਧਕਾਇ ਦਿੱਤੇ ।
ਗੁਰੂ ਘਰ ਤੋਂ ਕੱਢ ਕਰਤਾਰ ਸਿੰਘ ਓਹ ਫੇਰ ਮਿਰਾਸੀ ਬਨਾਇ ਦਿੱਤੇ ।

## ਵਾਕ ਕਵੀ

ਯਾਦਗਾਰ ਇਹ ਸੱਤੇ ਬਲਵੰਡ ਦੀ ਸੀ ਉੱਕਾ ਓਸ ਦਾ ਨਾਮ ਗਵਾਨਾ ਨਹੀਂ ਸੀ ।
ਚਲੀ ਆਉਂਦੀ ਸ਼ਾਖ ਪੁਰਾਨੀ ਸੀ ਇਹ ਬੇ ਵਿਚਾਰ ਹੋ ਕਰ ਤੁੜਾਨਾ ਨਹੀਂ ਸੀ ।
ਹੈ ਸੀ ਲੋੜ ਸੁਧਾਰ ਸੋ ਕਰ ਲੈਂਦੇ ਉੱਕਾ ਉਨ੍ਹਾਂ ਨੂੰ ਬਾਹਰ ਕਢਾਨਾ ਨਹੀਂ ਸੀ ।
ਲਿਖਯੋ ਯਾਦ ਦੇ ਲਈ ਕਰਤਾਰ ਸਿੰਘਾ ਨਹੀਂ ਤੇ ਇਹ *ਪ੍ਰਸੰਗ ਹਲਾਨਾ ਨਹੀਂ ਸੀ ।

---

*ਇਹਨਾਂ ਗੱਲਾਂ ਦੇ ਲਿਖਨ ਤੋਂ ਦਾਸ ਨੂੰ ਖਤਰਾ ਹੈ ਕਿ ਉਹ ਸੱਜਨ ਜ਼ਰੂਰ ਨਰਾਜ਼ ਹੋਣਗੇ ਕਿਉਂਕਿ ਨੁਕਤਾ ਚੀਨੀ ਕਰਨੀ ਆਪਨੇ ਆਪ ਨੂੰ ਮੁਸੀਬਤ ਵਿੱਚ ਪਾਉਣਾ ਹੁੰਦਾ ਹੈ, ਪਰ ਲਿਖਣ ਵਾਲਾ ਸੁਧਾਰ ਦਾ ਚਾਹਵਾਨ ਹੈ ਕਿਸੇ ਦਿਲੀ ਰੰਜ ਨਾਲ ਲਿਖਨਾ ਕਿਸੇ ਲੇਖਕ ਦਾ ਧਰਮ ਨਹੀਂ ਹੈ ।

# ਸਿੰਘਾਂ ਵਿੱਚ ਨਵੀਂ ਸੰਪ੍ਰਦਾ

ਤੇਜਾ ਸਿੰਘ ਭਸੌੜੀਏ ਚਿਰ ਹੋਯਾ ਇੱਕ ਨਵੀਂ ਸੀ ਚਾਲ ਚਲਾਈ ਉਸਨੇ ।
ਪੰਚ ਖੰਡ ਆਪੇ ਗੁਰਮਤਾ ਕਰਕੇ ਪੱਗ ਔਰਤਾਂ ਸਿਰ ਬਨ੍ਹਾਈ ਉਸਨੇ ।
ਓਹਦੀ ਵਾਦੀ ਮੁੱਢੋਂ ਛੇੜਨੇ ਦੀ ਸਦਾ ਪੰਥ ਵਿੱਚ ਫੁੱਟ ਪਵਾਈ ਉਸਨੇ ।
ਮਗਰੋਂ ਚਲ ਓਹ ਮਾਝੇ ਦੀਵਾਨ ਫੜੀ ਇਹ ਜਾਗ ਦ੍ਵੈਤ ਦੀ ਲਾਈ ਉਸਨੇ ।
ਸਾਬਤ ਸੂਰਤ ਦਸਤਾਰ ਸਿਰਾ ਤੁਕ ਗੁਰੂ ਗ੍ਰੰਥ ਸੁਨਾਈ ਉਸਨੇ ।
ਮਰਜ਼ੀ ਆਪਣੀ ਨਾਲ ਕਰਤਾਰ ਸਿੰਘਾ ਸ਼ਕਲ ਔਰਤਾਂ ਦੀ ਵਿਗੜਾਈ ਉਸਨੇ ।

**ਏਸਦਾ ਅਸਰ ਕੀਹ ਹੋਵੇਗਾ**

ਅੱਗੇ ਪੰਥ ਅੰਦਰ ਸ਼ਾਖਾਂ ਬਹੁਤ ਹੋਈਆਂ ਪੈ ਰਿਹਾ ਚੁਫੇਰ ਘਮਸਾਨ ਵੀਰੋ ।
ਖਾਸ ਸਿੰਘਾਂ ਦੇ ਵਿਚ ਹੀ ਕਈ ਧੜੇ ਲਿਹੋ ਤੱਤ ਬੰਦਈ ਪਛਾਨ ਵੀਰੋ ।
ਕੂਕੇ ਵੱਖਰੀ ਟੱਪਰੀ ਪਾਇ ਰਹੇ ਤ੍ਰੁਤ ਭੀਤੀਆਂ ਨਿੱਤ ਸੁਨਾਨ ਵੀਰੋ ।
ਸਰਬ ਲੋਹੀਏ ਬਬੇਕੀਏ ਪਾਉਣ ਭੰਡੀ ਰਲ ਇੱਕ ਦੂਜਾ ਜਾ ਨਾਹੀਂ ਖਾਨ ਵੀਰੋ ।
ਰਾਗ ਮਾਲਾ ਨੇ ਭੀ ਧੜੇ ਦੋ ਕੀਤੇ ਅੜਿਆ ਮਹਾਂ ਪ੍ਰਸ਼ਾਦ ਵਿੱਚ ਆਨ ਵੀਰੋ ।
ਇੱਕ ਪੱਗ ਵਾਲਾ ਦੂਜਾ ਬਿਨਾਂ ਪੱਗੋਂ ਇਹ ਭੀ ਦੋ ਧੜੇ ਬਣੇ ਜਾਣ ਵੀਰੋ ।
ਕਿਸੇ ਦਿਨ ਨੂੰ ਵਧੇਗੀ ਫੁੱਟ ਇਹ ਭੀ ਪਹੁੰਚੇ ਪੰਥ ਦੇ ਤਈਂ ਨੁਕਸਾਨ ਵੀਰੋ ।
ਮਾਝੇ ਵਿੱਚ ਰੁਪਯੇ ਤੇ ਧੇਲੀ ਵਾਲੇ ਆਪੋ ਵਿੱਚ ਫਸਾਦ ਉਠਾਨ ਵੀਰੋ ।
ਚਿੱਟਾ ਲਾਲ ਚੂੜਾ ਵਿੱਚ ਰੋੜਿਆਂ ਦੇ ਫੁੱਟ ਚਲੀ ਆਉਂਦੀ ਹੈ ਸੁਜਾਨ ਵੀਰੋ ।
ਏਸੇ ਤਰ੍ਹਾਂ ਇਹ ਫੁੱਟ ਕਰਤਾਰ ਸਿੰਘਾ ਪੈਸੀ *ਪੰਥ ਅੰਦਰ ਬੁੱਧੀਵਾਨ ਵੀਰੋ ।

---

*ਹੁਣ ਅਕਾਲ ਤਖਤ ਦੇ ਇਹ ਰਵਾਜ਼ ਸ਼ੁਰੂ ਹੈ ਤੇ ਦੋ ਤਰ੍ਹਾਂ ਦਾ ਅੰਮ੍ਰਿਤ ਛਕਾਈ ਦਾ ਹੈ, ਇਕ ਪੱਗ ਵਾਲਾ ਦੂਸਰਾ ਬਿਨਾਂ ਪੱਗੋਂ ।

## ਵਾਕ ਕਵੀ

ਕਬਜ਼ਾ ਸਿੰਘਾ ਹੋ ਗਿਆ ਹਰੀਮੰਦਰ ਦਿੱਤੇ ਪਿਛਲੇ ਤਹਿਤ ਉਠਾਇ ਦੇਖੋ ।
ਰੀਤਾਂ ਰਸਮਾਂ ਕੁਝ ਕੁ ਸੁਧਰ ਗਈਆਂ ਹੌਲੀ ਹੌਲੀ ਸੁਧਾਰ ਹੋ ਜਾਇ ਦੇਖੋ ।
ਓਹੋ ਰਹੇ ਪੁਜਾਰੇ ਗ੍ਰੰਥੀ ਓਹੋ ਮਾੜੇ ਮੋਟੇ ਕੁਝ ਕੱਢਕੇ ਧਕਾਇ ਦੇਖੋ ।
ਗ੍ਰੰਥੀ ਤਿੰਨ ਹੈਸੀ ਇਕ ਹਟ ਗਿਆ ਈਨ ਮੰਨੀ ਨਾ ਓਸਨੇ ਭਾਇ ਦੇਖੋ ।
ਓਸਕਾਲੀ ਦਸਤਾਰ ਸਜਾਈ ਨਾ ਸੀ ਰਿਹਾ ਜ਼ਿੱਦ ਤੇ ਵੱਜ ਵਾਜਇ ਦੇਖੋ ।
ਫਤੇ ਸਿੰਘ *ਗੁਰਬਚਨ ਸਿੰਘ ਗ੍ਰੰਥੀਆਂ ਨੇ ਲਿਆ ਜ਼ਾਹਰਾ ਭੇਸ ਬਨਾਇ ਦੇਖੋ ।
ਆਉਣ ਲੱਗਯਾਂ ਬੰਨ੍ਹਦੇ ਪੱਗ ਕਾਲੀ ਅੱਗੇ ਪਿੱਛੇ ਜਾਂਦੇ ਬਦਲਾਇ ਦੇਖੋ ।
ਇਹ ਕਾਜ ਮਿਲ ਗੋਭਾ ਹੀ ਬਣ ਗਿਆ ਰਹੇ ਸਾਰੇ ਹੀ ਸਮਾਂ ਤਕਾਇ ਦੇਖੋ ।
ਦਾਉ ਆਪਣਾ ਹਰ ਇਕ ਤੱਕ ਬੈਠਾ ਵਿੱਚੋਂ ਨੀਤ ਨਾ ਮੂਲ ਸਫਾਇ ਦੇਖੋ ।
ਕੱਢੇ ਏਥੋਂ ਭੀ ਮਾੜੇ ਕਰਤਾਰ ਸਿੰਘਾ ਰਹੇ ਮੱਦਦਾਂ ਵਾਲੇ ਸਬਾਇ ਦੇਖੋ ।

## ਜ਼ਰੂਰੀ ਵਿਚਾਰ

ਇੱਕ ਮਰਜ਼ ਏਥੇ ਬੁਰੀ ਲੱਗੀ ਹੋਈ ਸ਼ਾਇਦ ਅੱਗੋਂ ਭੀ ਲੱਗੀ ਹੀ ਰਹੇ ਸਮਝੋ ।
ਅੰਮ੍ਰਿਤਸਰ ਅੰਦਰ ਹਿੰਦੂ ਬਹੁਤ ਵੱਸਨ ਜੇੜ੍ਹੇ ਸਿੱਖੀਓਂ ਦੂਰ ਚਲ ਗਏ ਸਮਝੋ ।
ਰਲੇ ਮਿਲਦੇ ਖਯਾਲਾਂ ਦੇ ਲੋਕ ਨੇ ਓਹ ਕਈ ਆਸਰੇ ਉਨ੍ਹਾਂ ਨੇ ਲਏ ਸਮਝੋ ।
ਓਹ ਰਹਿਨ ਆਉਂਦੇ ਜਾਂਦੇ ਹਰੀਮੰਦਰ ਨਿਸਚੇ ਉਨ੍ਹਾਂ ਦੇ ਜਾਣਨ ਕਹੇ ਸਮਝੋ ।
ਦੇਵੀ ਦੇਉਤੇ ਪੱਥਰ ਜਿਵੇਂ ਪੂਜਦੇ ਓਹ ਗੁਰੂ ਘਰ ਭੀ ਨੀਊਣ ਉਜਹੇ ਸਮਝੋ ।
ਪੰਜ ਪੀਰੀਏ ਨ ਲੱਖਾਂ ਪੀਰੀਏ ਓਹ ਨਿਸਚੇ ਬਦਲ ਦੇ ਰੈਹਨ ਨਿਤ ਨਏ ਸਮਝੋ ।
ਜ਼ੁੰਮੇਵਾਰ ਇਸ ਥਾਂ ਦੇ ਚਿਰਾਂ ਤੋਂ ਲੈ ਰਹੇ ਏਸ ਉਲਝਨ ਵਿੱਚ ਪਏ ਸਮਝੋ ।
ਲਿਹਾਜ਼ ਉਨ੍ਹਾਂ ਦੇ ਵਿੱਚ ਕਰਾਤਰ ਸਿੰਘਾ ਗੁਰਮੱਤ ਅਸੂਲ ਤਜ ਦਏ ਸਮਝੋ ।

## ਤਥਾ

ਰੀਤਾਂ ਹਿੰਦੂਆਂ ਵਾਲੀਆਂ ਰਹੇ ਕਰਦੇ ਵਿੱਚ ਹਰੀਮੰਦਰ ਜ਼ੁੰਮੇਵਾਰ ਭਾਈ ।
ਚਾਲਾਂ ਵਿਗੜੀਆਂ ਸਮੇਂ ਰਣਜੀਤ ਸਿੰਘ ਦੇ ਹਿੰਦੂ ਲੋਕ ਹੋਏ ਉਹਦੇਦਾਰ ਭਾਈ ।

---

*ਭਾਈ ਗੁਰਬਚਨ ਸਿੰਘ ਜਦ ਤੋਂ ਪ੍ਰਬੰਧ ਕਮੇਟੀ ਦੇ ਹੱਥ ਆਯਾ ਹੈ ਬੀਮਾਰ ਹੋਣ ਦੇ ਸਬਬ ਕਦੇ ਆਯਾ ਹੀ ਨਹੀਂ ।

ਸੰਤ ਸਿੰਘ ਗਯਾਨੀ ਧਯਾਨ ਸਿਘ ਰਾਜੇ ਇਹ ਵਿਗਾੜ ਦਿੱਤੇ ਕਾਰਬਾਰ ਭਾਈ ।
ਸ੍ਰੀ ਹਰੀ ਮੰਦਰ ਅੰਦਰ ਪੋਪ ਲੀਲ੍ਹਾ ਓਸ ਸਮੇਂ ਤੋਂ ਹੋਇ ਵਚਾਰ ਭਾਈ ।
ਖੇਲਨ ਹੋਲੀਆਂ ਟਿੱਕੇ ਲਗਾਉਨ ਅੰਦਰ ਜਗੇ ਆਰਤੀ ਹੱਥ ਪਸਾਰ ਭਾਈ ।
ਥਾਂ ਥਾਂ ਤੇ ਮੂਰਤਾਂ ਕਈ ਬਨੀਆਂ ਲੋਕ ਚਾੜ੍ਹਦੇ ਫੁੱਲਾਂ ਦੇ ਹਾਰ ਭਾਈ ।
ਬੀਜੀ *ਖੇਤਰੀ ਤਖਤ ਅਕਾਲ ਜਾਂਦੀ ਪਾਠ ਚੰਡੀ ਦੇ ਹੋਨ ਵਿਸਥਾਰ ਭਾਈ ।
ਦੁਰਗਾ ਪੂਜਾ ਦੁਸਹਿਰੇ ਨੂੰ ਹੋਇ ਪੂਰੀ ਕੱਟੇ ਬੱਕਰੇ ਜਾਣ ਦੋ ਚਾਰ ਭਾਈ ।
ਏਸੇ ਤਰ੍ਹਾਂ ਪਰਕਰਮਾ ਵਿੱਚ ਸਾਰੇ ਪੂਜਨ ਮੂਰਤਾਂ ਬਹਿ ਨਰ ਨਾਰ ਭਾਈ ।
ਗੁਰਪੁਰਬ ਮਨਾਏ ਨ ਮੂਲ ਜਾਂਦੇ ਨ ਸੀ ਕਿਸੇ ਦੇ ਤਾਂਈ ਪਯਾਰ ਭਾਈ ।
ਸ਼ਾਨ ਸ਼ੌਕਤ ਨਾਲ ਮਨਾਏ ਜਾਂਦੇ ਬਹੁਤੇ **ਹਿੰਦੂਆਂ ਦਿਨ ਦਿਹਾਰ ਭਾਈ ।
ਗੁਰਮੱਤ ਅਸੂਲਾਂ ਨੂੰ ਢਿੱਲਵਾਂ ਕਰ ਹਿੰਦੂ ਮੱਤ ਸੀ ਦਿੱਤਾ ਉਭਾਰ ਭਾਈ ।
ਅੱਗੋਂ ਸਰਬ ਰਾਹ ਭੀ ਦੱਬੇ ਰਹੇ ਓਵੇਂ ਲੋਭ ਆਮਦਨ ਦਾ ਰਿਦੇ ਧਾਰ ਭਾਈ ।
ਏਸ ਚਾਲ ਨੇ ਵੇਖ ਕਰਤਾਰ ਸਿੰਘਾ ਦਿੱਤੇ ਅਸਲ ਅਸੂਲ ਵਿਗਾੜ ਭਾਈ ।

ਤਥਾ

ਜ਼ੁੰਮੇਵਾਰਾਂ ਦੀ ਮੁੱਢੋਂ ਹੀ ਰਹੀ ਮਰਜੀ ਏਸ ਗੱਲ ਨੂੰ ਨਾਂਹਿ ਹਿਲਾਯਾ ਜਾਵੇ ।
ਰੌਣਕ ਬਣੀ ਰਹੇ ਰਲੀ ਮਿਲੀ ਓਵੇਂ ਕਿਸੇ ਸਵਾਲ ਨੂੰ ਨਾਂਹਿ ਉਠਾਯਾ ਜਾਵੇ ।
ਫ਼ਰਕ ਆਮਦਨ ਦੇ ਵਿੱਚ ਪੈ ਜਾਸੀ ਇਹਨਾਂ ਲੋਕਾਂ ਨੂੰ ਜੇ ਹਟਾਯਾ ਜਾਵੇ ।
ਜੋ ਭਾਉਂਦੀ ਕਿਸੇ ਨੂੰ ਕਰੇ ਓਹੋ ਕਾਹਨੂੰ ਕਿਸੇ ਦਾ ਦਿਲ ਦੁਖਾਯਾ ਜਾਵੇ ।
ਹੈਸੀ ਮਤਲਬ ਰੌਣਕ ਆਮਦਨੀ ਦਾ ਏਸੇ ਲਈ ਹੀ ਵਕਤ ਲੰਘਾਯਾ ਜਾਵੇ ।
ਨ ਸੀ ਦਿਲੋਂ ਪ੍ਰੇਮ ਕਰਤਾਰ ਸਿੰਘਾ ਸੱਭੋ ਚਾਹੁੰਦੇ ਸਮਾਂ ਟਪਾਯਾ ਜਾਵੇ ।

ਤਥਾ

ਮਿਲਗੋਭੇ ਨੁਕਸਾਨ ਪੁਚਾਯਾ ਬਹੁਤਾ ਅਸਲ ਸਿੱਖੀ ਤਾਂਈ ਵੱਜੀ ਸੱਟ ਭਾਈ ।
ਸਿੱਖ ਹਿੰਦੂਆਂ ਦੇ ਵਿੱਚ ਰਲ ਗਏ ਰਹਿਤ ਬਹਿਤ ਗਈ ਮੂਲੋਂ ਘੱਟ ਭਾਈ ।

---

*ਦੇਵੀ ਦੇ ਨੁਰਾਤਯਾਂ ਨੂੰ ਜਵਾਂ ਦੀਆਂ ਸ਼ਾਖਾਂ ।

**ਬਿਆਸ ਪੂਜਾ ਆਦਿਕ ।

ਕੰਨੀਂ ਮੁਰਕੀਆਂ ਤੇ ਗਲੀਂ ਪਾਏ ਜੰਞੁ ਤੇੜ ਪਹਿਲੀਆਂ ਧੋਤੀਆਂ ਝੱਟ ਭਾਈ ।
ਹਿੰਦੂ ਰੀਤੀਆਂ ਸਿੱਖ ਸਭ ਕਰਨ ਲੱਗੇ ਲਈ ਸ਼ਕਲ ਹੀ ਹੋਰ ਪਲੱਟ ਭਾਈ ।
ਦਾੜ੍ਹੀ ਕੇਸ ਤੇ ਨਾਮ ਦੇ ਸਿੰਘ ਰਹੇ ਵਿੱਚੋਂ ਬਣ ਗਏ ਹਿੰਦੂ ਕੱਟ ਭਾਈ ।
ਗੁਰਮੱਤ ਦੇ ਤੋੜ ਅਸੂਲ ਸਾਰੇ ਹਿੰਦੀ ਮੱਤ ਦੀ ਚੁੱਕ ਲਈ ਛੱਟ ਭਾਈ ।
ਲਫਜ਼ ਸੈਹਜ ਧਾਰੀ ਕਈਆਂ ਘੜ ਲਿਆ ਨਾ ਓਹ ਹਿੰਦੂ ਨ ਸਿੱਖ ਸੁਘੱਟ ਭਾਈ ।
ਇਹ ਹੋਈ ਕਿਰਪਾ ਕੰਮ ਰਲਵੇਂ ਦੀ ਛਾਬਾ ਸਿੱਖੀ ਦਾ ਦਿੱਤਾ ਉਲੱਟ ਭਾਈ ।
ਸਿੰਘਾਂ ਹਿੰਦੂਆ ਵਿੱਚ ਨ ਫਰਕ ਰਿਹਾ ਹੋ ਗਈ ਉਲੱਟ ਪਲੱਟ ਭਾਈ ।
ਗੁਰ ਘਰ ਦੇ ਵਿੱਚ ਕਰਤਾਰ ਸਿੰਘਾ ਬੈਠ ਗਈਆਂ ਕੁਰੀਤੀਆਂ ਡੱਟ ਭਾਈ ।

### ਤਥਾ

ਇਹ ਅਜੇ ਹੀ ਮਰਜ਼ ਹੈ ਮਗਰ ਲੱਗੀ ਜੇ ਕਰ ਰਹੀ ਨੁਕਸਾਨ ਪੁਚਾਇਗੀ ਜੀ ।
ਇਹ ਨਿਰੋਲ ਸਿੱਖੀ ਪਰਚਾਰ ਤਾਈਂ ਰੋੜਾ ਸੁੱਟ ਕੇ ਰਾਹ ਅਟਕਾਇਗੀ ਜੀ ।
ਗੁਰਮੱਤ ਤੇ ਆਪਨਾ ਅਸਰ ਪਾਕੇ ਮੋੜ ਆਪਨੇ ਵਿੱਚ ਮਿਲਾਇਗੀ ਜੀ ।
ਸਿੱਖੀ ਪੰਥ ਦੇ ਮੁੱਢ ਅਸੂਲਾਂ ਤਾਈਂ ਹੁਣ ਜੜ੍ਹਾਂ ਤੋਂ ਫੇਰ ਹਿਲਾਏਗੀ ਜੀ ।
ਕੱਚੇ ਪਾਰੇ ਦੇ ਵਾਂਗ ਇਹ ਮਾਰ ਦੇਊ ਸਾਰੇ ਵਿੱਚ ਜੋੜਾਂ ਬੈਠ ਜਾਇਗੀ ਜੀ ।
ਫੇਰ ਆਪਨਾ ਕਰ ਪਰਕਾਸ਼ ਸਾਰੇ ਗੁਰਮਤ ਚਰਾਗ ਬੁਝਾਇਗੀ ਜੀ ।
ਏਸ ਡੈਣ ਦਾ ਡਰ ਹੈ ਸਦਾ ਭਾਰਾ ਪਯਾਰ ਪਾਕੇ ਚੋਟ ਚਲਾਇਗੀ ਜੀ ।
ਸਤਿਗੁਰੂ ਸਰਬੱਗ ਕਰਤਾਰ ਸਿੰਘਾ ਇਉਂ ਓਹਨਾਂ ਨੂੰ ਮੂਲ ਨਾ ਭਾਇਗੀ ਜੀ ।

### ਕਵੀ ਦੀ ਵਿਚਾਰ

ਏਸ ਗੱਲ ਦਾ ਭੀ ਭਰਮ ਤੋੜ ਦੇਵਾਂ ਕੋਈ ਐਵੇਂ ਇਲਜ਼ਾਮ ਲਗਾਇ ਨਾਹੀਂ ।
ਨਾਲ ਹਿੰਦੂਆਂ ਈਰਖਾ ਰੱਖਦਾ ਇਹ ਕੋਈ ਐਵੇਂ ਬਦਨਾਮ ਕਰਾਇ ਨਾਹੀਂ ।
ਮੈਨੂੰ ਦਿੱਸਦੇ ਰੱਬ ਦਾ ਨੂਰ ਸਾਰੇ ਵੈਰ ਕਿਸੇ ਨਾਲ ਕਦਾਇ ਨਾਹੀਂ ।
ਮੁਸਲਮਾਨ ਹਿੰਦੂ ਸਿੱਖ ਦੇਸ ਵਾਸੀ ਫੁੱਟ ਇਨ੍ਹਾਂ ਦੀ ਕਦੇ ਸੁਖਾਇ ਨਾਹੀਂ ।
ਹੈ ਇਸ਼ਟ ਉਪਾਸ਼ਨਾ ਵੱਖ ਸਭ ਦੀ ਵਿੱਚ ਏਸ ਦੇ ਮੂਲ ਲੁਕਾਇ ਨਾਹੀਂ ।
ਗੁਰਦ੍ਵਾਰਯਾਂ ਦੇ ਵਿੱਚ ਸਿੱਖ ਜਾਵਨ ਵੱਖੋ ਵੱਖ ਤਿੰਨੇ ਹੈ ਰਲਾਇ ਨਾਹੀਂ ।

ਹਿੰਦੂ ਮੰਦਰੀਂ ਪੜ੍ਹਨ ਨਮਾਜ਼ ਮੋਮਨ ਅੱਜ ਤੱਕ ਕਿਤੇ ਦਿਖਾਇ ਨਾਹੀਂ ।
ਫੇਰ ਖ਼ਾਸ ਕਰ ਸਿੱਖਾਂ ਦੇ ਵਿੱਚ ਮੰਦਰ ਰੌਲਾ ਪਾਵਨਾ ਮੂਲੋਂ ਹੀ ਭਾਇ ਨਾਹੀਂ ।
ਜਿਹੜਾ ਸਿੱਖ ਬਣਕੇ ਗੁਰਦ੍ਵਾਰੇ ਸੇਵਾ ਕਰਦਿਆਂ ਕੋਈ ਹਟਾਇ ਨਾਹੀਂ ।
ਬਾਣੀ ਪੜ੍ਹੇ ਤੇ ਗੁਰੂ ਦਾ ਅਦਬ ਰੱਖੇ ਓਹਨੂੰ ਕੋਈ ਭੀ ਆਣ ਵਰਜਾਇ ਨਾਹੀਂ ।
ਗੁਰੂ ਘਰ ਦੀ ਹੱਦ ਵਿੱਚ ਰੱਖ ਪੱਥਰ ਕੋਈ ਪੂਜੇ ਤਾਂ ਏਹ ਸੁਖਾਇ ਨਾਹੀਂ ।
ਦੇਵੀ ਦੇਉਤਿਆਂ ਮੂਰਤਾਂ ਰੱਖ ਕਰਕੇ ਪੂਜਾ ਹੁੰਦੀ ਨੂੰ ਵੇਖ ਸਹਾਇ ਨਾਹੀਂ ।
ਗੁਰੂ ਘਰ ਵਿੱਚ ਇਕ ਅਕਾਲ ਬਾਝੋਂ ਪੂਜਾ ਹੋਰ ਦੀ ਮੂਲ ਸੁਹਾਇ ਨਾਹੀਂ ।
ਸਿੱਖ ਸਭ ਬਜ਼ੁਰਗਾਂ ਦਾ ਅਦਬ ਕਰਦੇ ਬੁਰਾ ਕਿਸੇ ਨੂੰ ਕੋਈ ਸੁਨਾਈ ਨਾਹੀਂ ।
ਪਰ ਇੱਕ ਸਤਿਗੁਰੂ ਅਕਾਲ ਬਾਝੋਂ ਸੀਸ ਕਿਸੇ ਦੇ ਅੱਗੇ ਝੁਕਾਇ ਨਾਹੀਂ ।
ਬਾਝ ਗੁਰੂ ਬਾਣੀ ਹੋਰ ਸਭ ਕੱਚੀ ਸਿੱਖ ਗੁਰਦ੍ਵਾਰੇ ਅੰਦਰ ਗਾਇ ਨਾਹੀਂ ।
ਆਪ ਗਾਏ ਨਾ ਦੂਜੇ ਨੂੰ ਗਾਉਣ ਦੇਵੇ ਗੁਰੂ ਤੁੱਲ ਹੋਰ ਕਿਸੇ ਨੂੰ ਲਾਹਿ ਨਾਹੀਂ ।
ਨੀਵੇਂ ਗੁਰੂ ਤੋਂ ਸਭ ਅਵਤਾਰ ਜਾਣੇ ਤੁੱਲ ਗੁਰੂ ਦੇ ਹੋਰ ਦਰਸਾਇ ਨਾਹੀਂ ।
ਏਸ ਵਾਸਤੇ ਜੀ ਵਿੱਚ ਹਰੀਮੰਦਰ ਹੋਰ ਇਸ਼ਟ ਉਪਾਸ਼ ਸਮਾਇ ਨਾਹੀਂ ।
ਖੁਲ੍ਹੇ ਬੂਹੇ ਜਹਾਨ ਦੇ ਵਾਸਤੇ ਨੇ ਕੋਈ ਕਿਸੇ ਦੇ ਤਈਂ ਵਰਜਾਇ ਨਾਹੀਂ ।
ਖੁਲ੍ਹਾ ਨਾਮ ਭੰਡਾਰ ਹੈ ਹਰ ਵੇਲੇ ਸੁੱਧ ਨੀਤ ਆਕੇ ਖਾਲੀ ਜਾਇ ਨਾਹੀਂ ।
ਸੇਵਾ ਕੋਈ ਆ ਕਰੇ ਕਰਤਾਰ ਸਿੰਘਾ ਗੁਰੂ ਕਿਸੇ ਦੀ ਘਾਲ ਗਵਾਇ ਨਾਹੀਂ ।

### ਵਾਕ ਕਵੀ

ਸੇਵਾ ਸਾਂਭ ਕਮੇਟੀ ਨੇ ਲਈ ਸਾਰੀ ਅੰਮ੍ਰਿਤਸਰ ਅੰਦਰ ਡੇਰੇ ਲਾ ਦਿੱਤੇ ।
ਵੱਡਾ ਪੰਥ ਦਾ ਜਥਾ ਇਹ ਬਣ ਗਿਆ ਪਿੰਡ ਪਿੰਡ ਇਸ਼ਤਿਹਾਰ ਫਿਰਾ ਦਿੱਤੇ ।
ਗੁਰ ਧਾਮਾਂ ਦੀ ਸੇਵਾ ਸੋਧ ਕਰਨੀ ਫਿਕਰ ਕਾਫ਼ਰਾਂ ਦੀ ਦਿਲੀਂ ਪਾ ਦਿੱਤੇ ।
ਕੱਢ ਦੇਵਨੇ ਲੁੰਡੇ ਉੱਚਕੇ ਸਾਰੇ ਡੇਰੇ ਦਾਰਾਂ ਦੇ ਰਿਦੇ ਕੰਬਾ ਦਿੱਤੇ ।
ਗੁਰ ਧਾਮ ਸਾਰੇ ਹੱਥ ਵਿੱਚ ਲੈਣੇ ਇਸ਼ਤਿਹਾਰ ਭੀ ਕਈ ਕਢਾ ਦਿੱਤੇ ।
ਥਾਂ ਪੰਥ ਦੇ ਪੰਥ ਨੇ ਸਾਮ੍ਹਣੇ ਨੇ ਮੁਫ਼ਤ ਖੋਰਿਆਂ ਦਿਲ ਹਿਲਾ ਦਿੱਤੇ ।
ਕਲਾ ਵਰਤ ਗਈ ਸਾਰੇ ਦੇਸ ਅੰਦਰ ਸਿੰਘ ਸੁੱਤੇ ਸੀ ਟੁੰਬ ਜਗਾ ਦਿੱਤੇ ।

ਲੋਗ ਗੀਤ ਕਮੇਟੀ ਦੇ ਗਾਉਣ ਲੱਗੇ ਧਯਾਨ ਸਾਰਿਆਂ ਨੇ ਏਧਰ ਲਾ ਦਿੱਤੇ ।
ਸਿੰਘ ਸਭਾ ਦੀਵਾਨ ਸੋਸਾਇਟੀਆਂ ਜੋ ਜੱਥੇ ਸਾਰੇ ਹੀ ਪਿੱਛੇ ਹਟਾ ਦਿੱਤੇ ।
ਚੀਫ ਖ਼ਾਲਸਾ ਤੇ ਪੰਚ ਖ਼ਾਲਸਾ ਭੀ ਤੇਜ਼ ਸਾਰਿਆਂ ਦੇ ਫਿੱਕੇ ਪਾ ਦਿੱਤੇ ।
ਸਾਰੇ ਪੰਥ ਨੇ ਏਸ ਨੂੰ ਮੰਨ ਲਿਆ ਜੀ ਆਖਕੇ ਸਿਰ ਝੁਕਾ ਦਿੱਤੇ ।
ਦਸਵੇਂ ਪਾਤਸ਼ਾਹ ਦਾ ਹੁਕਮ ਵਰਤ ਗਿਆ ਤੇਜ਼ ਆਪਣੇ ਗੁਰੂ ਵਰਤਾ ਦਿੱਤੇ ।
ਸਮਾਂ ਬੀਤਿਆਂ ਪੰਥ ਦੀ ਨੀਂਦ ਸੰਦਾ ਸਿੰਘਾਂ ਜਾਗ੍ਰਤ ਵਿੱਚ ਲਿਆ ਦਿੱਤੇ ।
ਝੰਡੇ ਚਿਰਾਂ ਦੇ ਡਿੱਗੇ ਕਰਤਾਰ ਸਿੰਘਾ ਥਾਂ ਥਾਂ ਮੁੜ ਖੜੇ ਕਰਵਾ ਦਿੱਤੇ ।

## ਕਵੀ ਦੀ ਪ੍ਰਾਰਥਨਾ ਕਰਤਾਰ ਅੱਗੇ

ਸੱਚੇ ਪਾਤਸ਼ਾਹ ਪੰਥ ਦਾ ਮੁੱਖ ਜੱਥਾ ਕਲਾ ਏਸ ਦੀ ਨਿੱਤ ਸਵਾਈ ਰੱਖੀਂ ।
ਬੇੜੇ ਪੰਥ ਦਾ ਇਹ ਮਲਾਹ ਬਣਯਾਂ ਜਥੇ ਵਿੱਚ ਸੁਮੱਤ ਵਰਤਾਈ ਰੱਖੀਂ ।
ਚਮਕੇ ਸੂਰਜ ਵਾਂਗ ਜਹਾਨ ਉੱਤੇ ਤੇਜ਼ ਆਪਣਾ ਦੇਇ ਰੁਸ਼ਨਾਈ ਰੱਖੀਂ ।
ਫਤ੍ਹਾ ਏਸ ਦੀ ਹਰ ਮੈਦਾਨ ਹੋਵੇ ਦੋਖੀ ਦੁਸ਼ਮਨਾਂ ਤਈਂ ਦਬਾਈ ਰੱਖੀਂ ।
ਏਹਦੇ ਮੈਂਬਰਾਂ ਵਿੱਚ ਇਤਫਾਕ ਰੱਖੀਂ ਦ੍ਵੈਖ ਈਰਖਾ ਦੂਰ ਧਕਾਈ ਰੱਖੀਂ ।
ਨਿੱਤ ਵਧਦਾ ਰਹੇ ਪਰਤਾਪ ਇਹਦਾ ਖੁਦੀ ਮਾਨ ਗੁਮਾਨ ਘਟਾਈ ਰੱਖੀਂ ।
ਹਉਮੈ ਧੜਾ ਬੰਦੀ ਖੁਦ ਗਰਜ਼ੀਆਂ ਦੀ ਏਸ ਭੈੜੀ ਵਬਾਓਂ ਬਚਾਈ ਰੱਖੀਂ ।
ਹੋਰ ਮੁਹਲਕ ਕਈ ਬੀਮਾਰੀਆਂ ਨੇ ਜ਼ਰਾ ਉਨ੍ਹਾਂ ਤੋਂ ਪਰ੍ਹਾਂ ਹਟਾਈ ਰੱਖੀਂ ।
ਬੇ ਪਰਵਾਹੀ ਧੱਕੇ ਸ਼ਾਹੀ ਮਰਜ਼ਾਂ ਜੋ ਦੂਰ ਇਨ੍ਹਾਂ ਤੋਂ ਨਾਲ ਸਫਾਈ ਰੱਖੀਂ ।
ਜਾਤ ਗੋਤ ਦੇ ਪੱਖ ਦੇ ਜਾਲ ਵਿੱਚੋਂ ਸਮਝ ਦੇ ਕੇ ਸਦਾ ਕਢਾਈ ਰੱਖੀਂ ।
ਸੁਣਦੇ ਪੰਥ ਦੀ ਰਹਿਣ ਆਵਾਜ਼ ਸਦਾ ਕੰਨ ਬੰਦ ਨ ਕਰਨ ਸਮਝਾਈ ਰੱਖੀਂ ।
ਅੱਖੀਂ ਮੋਤੀਆ ਬਿੰਦ ਨਾ ਆ ਜਾਵੇ ਦਾਰੂ ਭੈ ਦਾ ਸਦਾ ਬਨਾਈ ਰੱਖੀਂ ।
ਮਾਰ ਜਾਇਨਾ ਫੁੱਟ ਤਾਂ ਊਨ ਪੈਕੇ ਚੂਹਿਆਂ ਲਈ ਹੁਸ਼ਯਾਰ ਬਿਲਾਈ ਰੱਖੀਂ ।
ਮਾਯਾ ਨਾਗਨੀ ਡੰਗ ਨਾ ਮਾਰ ਜਾਵੇ ਮੰਤਰ ਨਾਮ ਦੇ ਵਿੱਚ ਕੀਲਾਈ ਰੱਖੀਂ ।
ਚਿਣੰਗ ਚੁਗਲੀਆਂ ਦੀ ਪੈ ਨ ਸਾੜ ਜਾਵੇ ਸੋਚ ਸਮਝ ਬਰਖਾ ਬਰਸਾਈ ਰੱਖੀਂ ।
ਆ ਹਉਮੈ ਹਨੇਰੀ ਨਾ ਝੁੱਲ ਜਾਵੇ ਭੈੜੀ ਗਰਮ ਬਹਾਰ ਬਦਲਾਈ ਰੱਖੀਂ ।

ਖਿੱਲਰ ਜਾਣ ਨਾ ਮਣਕੇ ਵੱਖ ਹੋਕੇ ਲੜੀ ਏਕਤਾ ਵਿੱਚ ਪੁਰਵਾਈ ਰੱਖੀਂ ।
ਹੱਥ ਆਪਣਾ ਸਿਰ ਤੇ ਸਦਾ ਰੱਖੀਂ ਗੋਂਦ ਆਪਣੀ ਦੇ ਵਿੱਚ ਪਾਈਂ ਰੱਖੀਂ ।
ਬੂਟਾ ਪੰਥ ਉਮੈਦ ਦਾ ਵਧੇ ਫੁੱਲੇ ਪਵੇ ਕਸਰ ਨਾ ਇਹ ਤਕੜਾਈ ਰੱਖੀਂ ।
ਕਰੇ ਫਰਜ਼ ਅਦਾ ਕਰਤਾਰ ਸਿੰਘਾ ਸੌਂ ਜਾਵੇ ਨਾ ਟੁੰਬ ਜਗਾਈ ਰਖੀ ।

## ਵਾਕ ਕਵੀ

ਜ਼ੁੰਮੇਵਾਰੀ ਇਹਨਾਂ ਗੁਰਦੁਆਰਿਆਂ ਦੀ ਗਈ ਹੱਥ ਕਮੇਟੀ ਦੇ ਆਇ ਭਾਈ ।
ਹਰੀ ਮੰਦਰ ਤਖ਼ਤ ਅਕਾਲ ਸਾਹਿਬ ਤੀਜਾ ਬਾਬਾ ਅਟੱਲ ਗਣਾਇ ਭਾਈ ।
ਹੋਰ ਨਾਲ ਲਗਦੇ ਅਤੇ ਤਰਨ ਤਾਰਨ ਇਹ ਵਿੱਚ ਫਰਿਸਤ ਦੇ ਆਇ ਭਾਈ ।
ਅੰਮ੍ਰਿਤਸਰ ਕਮੇਟੀ ਦਾ ਹੋਯਾ ਕਬਜ਼ਾ ਤਰਨ ਤਾਰਨ ਰਿਹਾ ਓਸੇ ਭਾਇ ਭਾਈ ।
ਖੋਟੀ ਨੀਤ ਪੁਜਾਰੀਆਂ ਧਰੀ ਓਥੇ ਕਹਿੰਦੇ ਲੋਕ ਗੁੱਝੀ ਸ਼ਹਿ ਪਾਇ ਭਾਈ ।
ਜਿਵੇਂ ਓਹਨਾਂ ਕੁਪੱਤ ਵਧਾਯਾ ਸੀ ਅੱਗੇ ਦੇਵਾਂਗਾ ਵੱਖ ਸੁਨਾਇ ਭਾਈ ।
ਪੁੱਜ ਗਈ ਇਹ ਸਾਰ ਕਮੇਟੀ ਨੂੰ ਭੀ ਬੈਠ ਕੇ ਇਹ ਸਲਾਹ ਭਾਈ ।
ਜ਼ਰਾ ਧੀਰਜ ਨਾਲ ਕਰਤਾਰ ਸਿੰਘਾ ਲਿਆ ਜਾਇ ਝੇੜਾ ਨਿਪਟਾਇ ਭਾਈ ।

## ਤਥਾ

ਥੋੜ੍ਹਾ ਥੋੜ੍ਹਾ ਇਹ ਲਿਖਯਾ ਹਾਲ ਸਾਰਾ ਹੁਣ ਅਗਲੇ ਫੋਲ ਸੁਨਾਇ ਦੇਵਾਂ ।
ਲੱਗੇ ਹੋਣ ਕਬਜ਼ੇ ਗੁਰਦੁਆਰਿਆਂ ਦੇ ਓਸ ਤਰਫ ਨੂੰ ਕਮਲ ਚਲਾਇ ਦੇਵਾਂ ।
ਦਰਜੇ ਵਾਰ ਥੋੜ੍ਹਾ ਥੋੜ੍ਹਾ ਹਾਲ ਸਭਨਾਂ ਯਾਦਗਾਰ ਦੇ ਲਈ ਲਖਾਇ ਦੇਵਾਂ ।
ਵੱਡਾ ਚੁੱਕਯਾ ਕੰਮ ਕਮੇਟੀ ਨੇ ਇਹ ਲਿਖ ਪਰਗਟ ਕਰ ਦਿਖਾਇ ਦੇਵਾਂ ।
ਨਵੀਆਂ ਘਾਲਨਾਂ ਪੰਥ ਨੇ ਘਾਲੀਆਂ ਜੋ ਓਹ ਲਿਖ ਅਟੱਲ ਕਰਾਇ ਦੇਵਾਂ ।
ਸੇਵਾਦਾਰਾਂ ਦੀ ਸੇਵਾ ਕਰਤਾਰ ਸਿੰਘ ਯਾਦਗਾਰ ਵਿੱਚ ਪੰਥ ਰਖਾਇ ਦੇਵਾਂ ।

## ਧਰਮ ਸਾਲ ਕਟੜਾ ਮੋਹਰ ਸਿੰਘ ਅੰਮ੍ਰਿਤਸਰ ਜੀ

ਪਾਸ ਚੌਂਕ ਦੇ ਕਟੜੇ ਮੋਹਰ ਸਿੰਘ ਦੇ ਇੱਕ ਆਹੀ ਚੰਗੀ ਧਰਮ ਸਾਲ ਭਾਈ ।
ਸੇਵਾਦਾਰ ਓਥੇ ਇਕ ਸਾਧ ਰਹਿੰਦਾ ਭੰਗੀ ਪੋਸਤੀ ਐਬੀ ਚੰਡਾਲ ਭਾਈ ।
ਨਿੱਤ ਪੀਏ ਸ਼ਰਾਬ ਤੇ ਐਬ ਕਰੇ ਹੋਰ ਕਈ ਰੱਖੇ ਗੁੰਡੇ ਨਾਲ ਭਾਈ ।

ਰਲ ਮਿਲ ਕੇ ਕਰਨ ਬੇਅਦਬੀਆਂ ਓਹ ਰੱਖਨ ਕਿਸੇ ਦਾ ਨਹੀਂ ਖ਼ਯਾਲ ਭਾਈ ।
ਸਿੱਖ ਵੇਖ ਮਹੱਲੇ ਦੇ ਤੰਗ ਰਹਿੰਦੇ ਭੈੜੀ ਵੇਖ ਕੇ ਉਨ੍ਹਾਂ ਦੀ ਚਾਲ ਭਾਈ ।
ਪਰ ਪੇਸ਼ ਨਾ ਜਾਵੰਦੀ ਕਿਸੇ ਦੀ ਭੀ ਪਹਿਲਵਾਨ ਦਾ ਡਰ ਕਮਾਲ ਭਾਈ ।
ਇੱਕ ਦਿਨ ਆ ਕਰਨ ਫਰਯਾਦ ਸਾਰੇ ਕੱਠੇ ਹੋ ਕੇ ਤਖ਼ਤ ਅਕਾਲ ਭਾਈ ।
ਗੁਰਦ੍ਵਾਰੇ ਬੇਅਦਬੀ ਹੋਈ ਭਾਰੀ ਪੰਥ ਝੱਬਦੇ ਕਰੇ ਸੰਭਾਲ ਭਾਈ ।
ਜੋਸ਼ ਸਿੰਘਾਂ ਦੇ ਖ਼ੂਨ ਨੇ ਮਾਰਯਾ ਆ ਓਹਨਾਂ ਦੱਸਯਾ ਫੋਲ ਜਾਂ ਹਾਲ ਭਾਈ ।
ਓਸੇ ਵਕਤ ਡੌਂਡੀ ਪਿਟਵਾ ਦਿੱਤੀ ਸਭ ਸੁਣ ਲਵੇ ਬੁੱਢਾ ਬਾਲ ਭਾਈ ।
ਪਾਠ ਰੱਖਣਾ ਕੱਲ ਕਰਤਾਰ ਸਿੰਘਾ ਸੇਵਾ ਸਾਂਭਨੀ ਘਾਲਨਾ ਘਾਲ ਭਾਈ ।

**ਸਿੰਘਾਂ ਧਰਮ ਸਾਲ ਦੀ ਸੇਵਾ ਸੰਭਾਲਨੀ**

ਓਸੇ ਵੇਲੇ ਹੀ ਸੱਦ ਭਲਵਾਨ ਤਾਈਂ ਬੋਲ ਸਿੰਘਾਂ ਨੇ ਦਿੱਤਾ ਸੁਨਾਇ ਜਲਦੀ ।
ਗੁਰਦ੍ਵਾਰੇ ਵਿੱਚੋਂ ਅੱਜੋ ਬਾਹਰ ਹੋਯਾ ਜਾਹ ਮਾਲਾ ਅਪਣਾ ਲੈ ਖੁਲ੍ਹਾਇ ਜਲਦੀ ।
ਤੇਰੇ ਜ਼ੋਰ ਦੀ ਜਾਵਨੀ ਪੇਸ਼ ਨਾਹੀਂ ਸਿੰਘ ਲੈਣ ਖਾਲੀ ਕਰਵਾਇ ਜਲਦੀ ।
ਬਹੁਤ ਅੱਛਾ ਕੈਹ ਕੇ ਤੁਰਤ ਚਲਾ ਗਿਆ ਲਿਆ ਆਪਨਾ ਹੱਥ ਉਠਾਇ ਜਲਦੀ ।
ਦਿਨੇ ਜਾ ਸਿੰਘਾਂ ਥਾਂ ਸਾਫ ਕਰਕੇ ਹੋਰ ਸੰਗਤਾਂ ਤਈਂ ਬੁਲਾਇ ਜਲਦੀ ।
ਪਾਠ ਰੱਖਯਾ ਸੋਧ ਅਰਦਾਸ ਤਾਈਂ ਸੇਵਾ ਕਰਨ ਲੱਗੇ ਸੇਵਕ ਆਇ ਜਲਦੀ ।
ਚਾ ਚੜ੍ਹਿਆ ਵੇਖ ਪਰੇਮੀਆਂ ਨੂੰ ਪਿਆ ਭੋਗ ਸਤਿਗੁਰੂ ਮਨਾਇ ਜਲਦੀ ।
ਸਾਰਾ ਕਟੜਾ ਬਹੁਤ ਸੀ ਖ਼ੁਸ਼ ਹੋਯਾ ਦਿੱਤੀ ਪਾਪ ਦੀ ਸਫਾ ਉਠਾਇ ਜਲਦੀ ।
ਆਗੂ ਚੁਣਕੇ ਓਸੇ ਹੀ ਕਟੜੇ ਦੇ ਦਿੱਤੀ ਇਕ ਕਮੇਟੀ ਬਨਾਇ ਜਲਦੀ ।
ਸੇਵਾਦਾਰ ਇਕ ਰੱਖ ਕਰਤਾਰ ਸਿੰਘਾ ਸੇਵਾ ਓਸ ਨੂੰ ਦੇਣ ਸੌਂਪਾਇ ਜਲਦੀ ।

**ਸਾਧ ਦਾ ਸ਼ੋਰ ਸ਼ਰਾਬਾ**

ਬੰਦੋ ਬਸਤ ਉਸ ਥਾਂ ਦਾ ਹੋਇ ਗਿਆ ਜੋ ਵੇਖਦਾ ਬੜਾ ਸਲਾਹੁੰਦਾ ਜੀ ।
ਲੋਕ ਕਟੜੇ ਵਾਲੇ ਹੋ ਖੁਸ਼ ਗਏ ਫੇਰਾ ਕੋਈ ਬਦਮਾਸ਼ ਨਾ ਪਾਵੰਦਾ ਜੀ ।
ਨੱਸ ਗਿਆ ਸੀ ਸਾਧ ਬਦਮਾਸ਼ ਆਪੇ ਭੌਂ ਚੌਂ ਕੇ ਫੇਰ ਆ ਜਾਵੰਦਾ ਜੀ ।
ਗੁੰਥੀ ਨਾਲ ਫਸਾਦ ਮਚਾਇਓ ਸੁ ਕਾਂਟੇ ਛੂਰੀਆਂ ਕੱਢ ਦਿਖਾਵੰਦਾ ਜੀ ।

ਕੁਝ ਜ਼ਖਮ ਲਗਾਕੇ ਜਿਸਮ ਉੱਤੇ ਕੋਤਵਾਲ ਨੂੰ ਜਾਇ ਲਖਾਵੰਦਾ ਜੀ ।
ਓਥੇ ਕਿਸੇ ਫਰਯਾਦ ਨਾ ਮੂਲ ਸੁਣੀ ਮੁੜ ਆ ਫਿਰ ਸ਼ੋਰ ਮਚਾਵੰਦਾ ਜੀ ।
ਡਰਦੇ ਸ਼ਹਿਰੀਏ ਜਾਣ ਨਾ ਮੂਲ ਨੇੜੇ ਸਾਧ ਜਮ ਦਾ ਰੂਪ ਬਨਾਵੰਦਾ ਜੀ ।
ਭੱਜੇ ਆਵੰਦੇ ਤਖ਼ਤ ਅਕਾਲ ਵੱਲੇ ਜੋ ਆਵੰਦਾ ਇਹੋ ਸੁਨਾਵੰਦਾ ਜੀ ।
ਜੱਥੇਦਾਰ ਕਹਯਾ ਤੁਹਾਥੋਂ ਸੁਣੋ ਵੀਰੋ ਇਕ ਸਾਧ ਭੀ ਭੈ ਨਾ ਖਾਵੰਦਾ ਜੀ ।
ਏਧਰ ਇਹ ਗੱਲ ਹੋਈ ਕਰਤਾਰ ਸਿੰਘਾ ਓਧਰ ਸਾਧ ਅਪਰਾਧ ਕਮਾਵੰਦਾ ਜੀ ।

**ਪਾਪੀ ਸਾਧ ਨੇ ਘੋਰ ਪਾਪ ਕਰਨਾ ।**

ਸਾਧ ਨਾਮ ਬਦਨਾਮ ਓਹ ਕਰਨ ਵਾਲਾ ਜ਼ਾਲਮ ਘੋਰ ਅਪਰਾਧ ਕਮਾਇ ਗਿਆ ।
ਸ੍ਰੀ ਗ੍ਰੰਥ ਸਾਹਿਬ ਤਿੰਨ ਧਰ ਕੱਠੇ ਅੱਗ ਦਿਹਾਂ ਦੇ ਤਈਂ ਲਗਾਇ ਗਿਆ ।
ਆਪ ਨੱਠ ਗਿਆ ਲੈ ਕੇ ਜਿੰਦ ਤਾਈਂ ਬਾਹਰੋਂ ਜਿੰਦੇ ਮਕਾਨ ਨੂੰ ਲਾਇ ਗਿਆ ।
ਧੂੰਆ ਨਿਕਲ ਦਾ ਲੋਕਾਂ ਵੇਖਯਾ ਜਾਂ ਹਰ ਇਕ ਦਾ ਦਿਲ ਘਬਰਾਇ ਗਿਆ ।
ਕਿਸੇ ਤਖ਼ਤ ਅਕਾਲ ਆ ਖ਼ਬਰ ਦਿੱਤੀ ਪਾਪੀ ਸਾਧ ਉਪਾਧ ਉਠਾਇ ਗਿਆ ।
ਲਾ ਗਿਆ ਮਕਾਨ ਨੂੰ ਅੱਗ ਓਹ ਤਾਂ ਜਿੰਦ ਆਪਣੀ ਕਿਤੇ ਛਪਾਇ ਗਿਆ ।
ਪਾਪੀ ਡਰਯਾ ਪਾਪ ਦੇ ਕਰਨ ਤੋਂ ਨਾ ਭੇਖ ਤਈਂ ਕਲੰਕ ਲਗਾਇ ਗਿਆ ।
ਸੁਣਦੇ ਸਾਰ ਇਹ ਗੱਲ ਕਰਤਾਰ ਸਿੰਘਾ ਜੱਥਾ ਸਿੰਘਾਂ ਦਾ ਝੱਟ ਹੀ ਧਾਇ ਗਿਆ ।

**ਤਥਾ**

ਸਿੰਘ ਤੋੜ ਕੇ ਜਿੰਦਰੇ ਗਏ ਅੰਦਰ ਅੱਗੇ ਦੇਖਯਾ ਤਾਂ ਧੂੰਆਂ ਧਾਰ ਹੋਯਾ ।
ਗੁਰੂ ਗ੍ਰੰਥ ਸਾਹਿਬ ਹੇਠ ਧਰਕੇ ਅੱਗ ਲਾਕੇ ਪਾਪੀ ਉਡਾਰ ਹੋਯਾ ।
ਝੱਟ ਪੱਟ ਹੀ ਅੱਗ ਬੁਝਾਈ ਸਿੰਘਾਂ ਸਮੇਂ ਸਿਰ ਰਾਖਾ ਕਰਤਾਰ ਹੋਯਾ ।
ਜਿਲਦਾਂ ਸੜੀਆਂ ਥੋੜ੍ਹੀਆਂ ਥੋੜ੍ਹੀਆਂ ਜੀ ਬਾਣੀ ਤਾਈਂ ਨਾ ਮੂਲ ਅਜ਼ਾਰ ਹੋਯਾ ।
ਵਿੱਚ ਸ਼ਹਿਰ ਸਾਰੇ ਰੌਲਾ ਆਣ ਪਿਆ ਪਲਾਂ ਵਿੱਚ ਆ ਕੱਠ ਅਪਾਰ ਹੋਯਾ ।
ਧੰਨ ਧੰਨ ਗੁਰੂ ਧੰਨ ਧੰਨ ਗੁਰੂ ਨਰ ਨਾਰ ਦੇ ਮੁਖੋਂ ਉਚਾਰ ਹੋਯਾ ।
ਮੂੰਹ ਕਾਲਾ ਹੋਯਾ ਪਾਪੀ ਸਾਧ ਦਾ ਜੀ ਮੁਫਤ ਵਿੱਚ ਭੈੜਾ ਗੁਨ੍ਹਾਗਾਰ ਹੋਯਾ ।
ਸਿੰਘਾਂ ਲਿਆ ਸੰਭਾਲ ਕਰਤਾਰ ਸਿੰਘਾ ਵਿੱਚੋਂ ਪਾਪੀ ਬੁਰਿਆਰ ਹੋਯਾ ।

## ਵਾਕ ਕਵੀ

ਅੰਮ੍ਰਤਸਰ ਸੁਧਾਰ ਦਾ ਹਾਲ ਲਿਖਿਆ ਥੋੜ੍ਹਾ ਜੇਹਾ ਏਹ ਕਲਮ ਸੰਭਾਲ ਕਰਕੇ ।
ਅਜੇ ਬਹੁਤ ਲੰਬੇ ਕੰਮ ਪਏ ਦਿੱਸਨ ਹੈ ਵੇਖਿਆ ਠੀਖ ਖਯਾਲ ਕਰਕੇ ।
ਜਾਇਦਾਦਾਂ ਕਈ ਬਰਬਾਦ ਹੋਈਆਂ ਸਰਬਰਾਹਾਂ ਦੀ ਪਿੱਛੇ ਕੁਚਾਲ ਕਰਕੇ ।
ਕਈ ਮਾਰੀ ਬੈਠੇ ਹੁਣ ਭੀ ਸਾਹਮਣੇ ਨੇ ਕਬਜ਼ੇ ਰੱਖੀ ਬੈਠੇ ਜੱਦੀ ਮਾਲ ਕਰਕੇ ।
ਜਾਇਦਾਦ *ਗ੍ਰੰਥੀ ਦਾ ਪਿਆ ਝਗੜਾ ਖਾਧੀ ਜਾ ਰਹੀ ਓਹ ਭੀ ਬਸਾਲ ਕਰਕੇ ।
ਕਾਗਜ਼ਾਤ ਕਈ ਹੋਰ ਨਿਕਲ ਰਹੇ **ਲਛਮਨ ਸਿੰਘ ਕੱਢ ਰਿਹਾ ਪੜਤਾਲ ਕਰਕੇ ।
ਹੌਲੀ ਹੌਲੀ ਕਾਰਜ ਸਿਰੇ ਚੜ੍ਹ ਜਾਊ ਲੱਗੀ ਰਹੀ ਕਮੇਟੀ ਜੇ ਭਾਲ ਕਰਕੇ ।
ਹੋਯਾ ਬਹੁਤ ਨੁਕਸਾਨ ਕਰਤਾਰ ਸਿੰਘਾ ਸਰਬ੍ਰਾਹੀ ਦੀ ਸੁਸਤ ਏ ਚਾਲ ਕਰਕੇ ।

---

*ਗ੍ਰੰਥੀ ਭਾਈ ਫਤੇ ਸਿੰਘ ਵਾਲੀ ਜਾਇਦਾਦ ਦਾ ਝਗੜਾ ਓਸ ਦੇ ਭਰਾ ਨਾਲ ਲੱਗਾ ਹੋਯਾ ਹੈ ਜਿਸਦੀ ਪੇਸ਼ੀ ਵਲਾਇਤ ਵਿਚ ਹੋਵੇਗੀ । ਭਾਈ ਫਤੇ ਸਿੰਘ ਦੀ ਜ਼ਮਾਨਤ ਪੰਜਾਹ ਹਜ਼ਾਰ ਦੀ ਤੇ ਖਰਚ ਕਮੇਟੀ ਦੇ ਸਿਰੋਂ ਨਿਕਲ ਰਿਹਾ ਹੈ ।

**ਇਹ ਇਕ ਪੁਰਾਨਾ ਪੈਨਸ਼ਨੀਆਂ ਤੈਹਸੀਲ ਦਾਰ ਹੈ ।

# *ਗੁਰਦਵਾਰਾ ਪੰਜਾ ਸਾਹਿਬ

ਗੁਰੂ ਨਾਨਕ ਜਗਤ ਨੂੰ ਤਾਰਦੇ ਜੀ ਕੱਟ ਚੌਥੀ ਉਦਾਸੀ ਜਾਂ ਆਂਵਦੇ ਨੇ ।
ਫਿਰਦੇ ਬਲਖ਼ ਬੁਖਾਰਾ ਤੇ ਸ਼ਹਿਰ ਕਾਬਲ ਉੱਤਰ ਪੱਛਮ ਦੇਸ ਤਰਾਂਵਦੇ ਨੇ ।
ਦਰਸ਼ਨ ਦੇ ਪਸ਼ੌਰ ਦੇ ਇਰਦ ਗਿਰਦੇ ਡੇਰੇ **ਹਸਨ ਅਬਦਾਲ ਆ ਲਾਂਵਦੇ ਨੇ ।
ਉੱਪਰ ਉੱਚੀ ਪਹਾੜੀ ਫਕੀਰ ਰਹਿੰਦਾ ਲੋਕ ਵਲੀ ਕੰਧਾਰ ਬੁਲਾਂਵਦੇ ਨੇ ।
ਕਰਾਮਾਤ ਦਾ ਓਸਨੂੰ ਮਾਨ ਵੱਡਾ ਸਤਿਗੁਰੂ ਜੀ ਤੋੜਨਾ ਚਾਂਹਵਦੇ ਨੇ ।
ਲੱਗੀ ਪਿਆਸ ਮਰਦਾਨੇ ਨੂੰ ਓਸ ਵੇਲੇ ਪਾਣੀ ਪੀਣ ਉਤਾਂਹ ਚੜ੍ਹਾਂਵਦੇ ਨੇ ।
ਪਾਣੀ ਦੇ ਨ ਓਹ ਭਾਈ ਮੁੜ ਆਯਾ ਵਾਪਸ ਗੁਰੂ ਜੀ ਫੇਰ ਕਰਾਂਵਦੇ ਨੇ ।
ਦੋ ਤਿੰਨ ਵਾਰੀ ਮੋੜ ਘੇੜ ਹੋਯਾ ਸਾਈਂ ਲੋਕ ਜੀ ਗੁੱਸਾ ਜਤਾਂਵਦੇ ਨੇ ।
ਜਾਹ ਗੁਰੂ ਨੂੰ ਕਹੋ ਖਿੱਚ ਲਏ ਪਾਣੀ ਕਰਾਮਾਤ ਜੇ ਕੁਝ ਰਖਾਂਵਦੇ ਨੇ ।
ਮੁੜ ਆ ਮਰਦਾਨੇ ਨੇ ਕਹਯਾ ਓਵੇਂ ਸਤਿਗੁਰੂ ਜੀ ਹੱਸ ਅਲਾਂਵਦੇ ਨੇ ।
ਭੇਜ ਦੇਵੇਗਾ ਆਪ ਕਰਤਾਰ ਪਾਣੀ ਇਉਂ ਆਪ ਰਬਾਬ ਵਜਾਂਵਦੇ ਨੇ ।
ਮਸਤ ਹੋ ਕੇ ਰੂਪ ਕਰਤਾਰ ਅੰਦਰ ਬਾਣੀ ਨਾਲ ਪ੍ਰੇਮ ਦੇ ਗਾਂਵਦੇ ਨੇ ।
ਫੁੱਟ ਫੁੱਟ ਚਸ਼ਮੇ ਆਪੇ ਵਗਨ ਲੱਗੇ ਲੋਕ ਵੇਖ ਹੈਰਾਨ ਹੋ ਜਾਂਵਦੇ ਨੇ ।
ਸੁੱਕਾ ਵਲੀ ਦਾ ਪਾਣੀ ਕਰਤਾਰ ਸਿੰਘਾ ਵੇਖ ਉਸਨੂੰ ਫਿਕਰ ਪੈ ਖਾਂਵਦੇ ਨੇ ।

---

*ਪੰਜੇ ਸਾਹਿਬ ਦਾ ਸਾਰਾ ਹਾਲ ਪੜ੍ਹਨਾ ਹੋਵੇ ਤਾਂ ਦਾਸ ਦਾ ਬਨਾਯਾ ਹੋਯਾ ਗ੍ਰੰਥ "ਨਿਰੰਕਾਰੀ ਜੋਤ" ਜਿਸ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੰਪੂਰਨ ਬ੍ਰਿਤਾਂਤ ਹੈ ਮੰਗਾ ਕੇ ਦੇਖੋ ।

**੧੫੭੮ ਬਿੱਕਮੀ

## ਵਲੀ ਕੰਧਾਰੀ ਨੇ ਸ਼ਰਨ ਆਉਣਾ

ਗੁੱਸਾ ਖਾ ਕੇ ਵਲੀ ਨੇ ਮਾਣ ਕਰਕੇ ਕਰਾਮਾਤ ਦਾ ਜ਼ੋਰ ਜਤਾਯਾ ਜੀ ।
ਜਿਸ ਤਰਫ ਬੈਠਾ ਹੈ ਸੀ ਸ੍ਰੀ ਬਾਬਾ ਓਸ ਤਰਫ ਪਹਾੜ ਉਲਟਾਯਾ ਜੀ ।
ਸਤਿਨਾਮ ਕਹਿਕੇ ਬਾਬੇ ਦੇ ਪੰਜਾ ਆਉਂਦਾ ਉਹਦਾ ਤੂਫਾਨ ਅਟਕਾਯਾ ਜੀ ।
ਇਹ ਵੇਖ ਫਕੀਰ ਹੈਰਾਨ ਹੋਯਾ ਸ਼ਰਮਸਾਰ ਹੋ ਕਦਮੀਂ ਆਯਾ ਜੀ ।
ਭੁੱਲ ਮੰਨਕੇ ਗਲ ਵਿੱਚ ਪਾ ਪੱਲਾ ਹੋ ਮੁਰੀਦ ਕਸੂਰ ਬਖਸ਼ਾਯਾ ਜੀ ।
*ਪਿੱਪਲ ਹੇਠ ਜਿੱਥੇ ਬਾਬਾ ਬੈਠਾ ਹੈ ਸੀ ਪੰਜਾ ਸਾਹਿਬ ਓਹ ਥਾਨ ਅਖਵਾਯਾ ਜੀ ।
ਚਸ਼ਮਾ ਵਗਦਾ ਪਾਣੀ ਦਾ ਸਾਫ ਓਥੇ ਵਿੱਚ ਜੰਗਲ ਦੇ ਮੰਗਲ ਚਾ ਲਾਯਾ ਜੀ ।
ਯਾਦਗਾਰ ਲਈ ਹਰੀ ਸਿੰਘ ਨਲੂਏ ਗੁਰਦ੍ਵਾਰਾ ਚੰਗਾ ਬਨਵਾਯਾ ਜੀ ।
ਕੁਝ ਨਾਲ ਜਾਗੀਰ ਜ਼ਮੀਨ ਭੀ ਹੈ ਚੰਗੀ ਰੌਣਕ ਹੈ ਥਾਨ ਸੁਹਾਯਾ ਜੀ ।
ਕੁਝ ਚਿਰਾਂ ਤੋਂ ਓਥੇ ਕਰਤਾਰ ਸਿੰਘਾ ਪੈਰ ਜਾ ਕੁਕਰਮ ਜਮਾਯਾ ਜੀ ।

## ਮਹੰਤ ਸੰਤ ਸਿੰਘ

ਮਿੱਠਾ ਸਿੰਘ ਮਹੰਤ ਸੀ ਸਾਹਿਬ ਪੰਜੇ ਚੰਗੀ ਕਰ ਚਾਲਾਕੀ ਦਿਖਾਈ ਉਸਨੇ ।
ਗੁਰਦ੍ਵਾਰੇ ਦੇ ਨਾਮ ਜਾਗੀਰ ਸੀ ਜੋ ਓਹ ਆਪਣੇ ਨਾਮ ਲਿਖਾਈ ਉਸਨੇ ।
ਭੇਦ ਚਿਰਾਂ ਤੋਂ ਲੱਗਾ ਪ੍ਰੇਮੀਆਂ ਨੂੰ ਕਰ ਰੱਖੀ ਸੀ ਖੂਬ ਚਤਰਾਈ ਉਸਨੇ ।
ਅੱਗੇ ਪੁੱਤ੍ਰਾਂ ਦੇ ਨਾਲ ਵੰਡ ਦੇਣੀ ਵਿੱਚੋਂ ਵਿੱਚ ਸੀ ਜਦੋਂ ਇਉਂ ਚਾਹੀ ਉਸਨੇ ।
ਰੌਲਾ ਪਾਯਾ ਓਥੋਂ ਦਿਆਂ ਸਿੱਖਾਂ ਨੇ ਸੀ ਗੱਲ ਕਿਸੇ ਦੀ ਦਿਲ ਨ ਲਾਈ ਉਸਨੇ ।
ਝੇੜੇ ਵਿੱਚ ਮਿੱਠਾ ਸਿੰਘ ਮਰ ਗਿਆ ਸੰਤ ਸਿੰਘ ਹੱਥ ਵਾਗ ਫੜਾਈ ਉਸਨੇ ।
ਹੈਗਾ ਛੋਟਾ ਭਰਾ ਮਹੰਤ ਦਾ ਸੀ ਓਹਦੇ ਨਾਲੋਂ ਭੀ ਧੂੜ ਧੁਮਾਈ ਉਸਨੇ ।
ਵੜਨ ਦੇ ਨ ਸਿੰਘਾਂ ਨੂੰ ਗੁਰਦ੍ਵਾਰੇ ਮਰਜ਼ੀ ਹਿੰਦੂਆ ਨਾਲ ਮਲਾਈ ਉਸਨੇ ।
ਗੁਰਮੱਤ ਦਾ ਸਖਤ ਉਹ ਹੋਯਾ ਵੈਰੀ ਉਲਟ ਸਿੱਖਾਂ ਦੇ ਕਲਾ ਉਠਾਈ ਉਸਨੇ ।
ਸਿੱਖ ਥੋੜ੍ਹੇ ਹੈ ਸਨ ਕਰਤਾਰ ਸਿੰਘਾ ਹਿੰਦੂ ਲਏ ਬਨਾ ਸਹਾਈ ਉਸਨੇ ।

---

*ਜਿਸ ਜਗ੍ਹਾਂ ਤੇ ਬਾਬਾ ਜੀ ਬੈਠ ਸਨ ਓਥੇ ਬੜਾ ਭਾਰੀ ਪਿੱਪਲ ਦਾ ਦਰੱਖਤ ਹੈ ।

## ਭਾਈ ਕਰਤਾਰ ਸਿੰਘ ਜੀ ਝੱਬਰ ਨੇ ਜਥਾ ਲੈਕੇ ਪਹੁੰਚਨਾਂ

ਭਾਈ ਮੋਹਰ ਸਿੰਘ ਨੇ ਦਿੱਤੀ ਤਾਰ ਓਥੋਂ ਗੁਰਦੁਆਰੇ ਨੂੰ ਲਵੋ ਸੰਭਾਲ ਜਲਦੀ ।
ਏਥੇ ਕਰੇ ਮਹੰਤ ਖਰਾਬੀਆਂ ਜੀ ਕਰਨਾ ਚਾਹੇ ਫਸਾਦ ਚੰਡਾਲ ਜਲਦੀ ।
ਆਈ ਤਾਰ ਕਮੇਟੀ ਦੇ ਪਾਸ ਜਦੋਂ ਓਸੇ ਵਕਤ ਹੀ ਕਰ ਖਯਾਲ ਜਲਦੀ ।
ਜਥਾ ਲੈ ਕਰਤਾਰ ਸਿੰਘ ਜਾ ਪਹੁੰਚਾ ਸ਼ੇਰ ਮਰਦ ਓਹ ਗੁਰੂ ਦਾ ਲਾਲ ਜਲਦੀ ।
ਕੈਂਬਲ ਪੁਰੋਂ ਮਹੰਤ ਨੇ ਪੁਲਸ ਸੱਦੀ ਵੱਡੇ ਅਫਸਰ ਭੀ ਆਇ ਨਾਲ ਜਲਦੀ ।
ਦਿੱਤਾ ਪੁਲਸ ਨੇ ਦਖ਼ਲ ਨ ਕਿਸੇ ਗੱਲੇ ਸਮਝ ਗਏ ਅਫਸਰ ਸਾਰੀ ਚਾਲ ਜਲਦੀ ।
ਤਦ ਮੁੜ ਮਹੰਤ ਕਰਤਾਰ ਸਿੰਘਾ ਲੱਗਾ ਚੱਲਨ ਹੋਰ ਕੁਚਾਲ ਜਲਦੀ ।

## ਮਹੰਤ ਦੀਆਂ ਕੁਚਾਲਾਂ

ਪਾਸ ਹਿੰਦੂਆਂ ਲੱਗਾ ਮਹੰਤ ਫਿਰਨੇ ਪੈਰੀਂ ਉਨ੍ਹਾਂ ਦੀ ਸਿਰ ਝੁਕਾਇ ਜਾ ਜਾ ।
ਵੇਖੋ ਚੂੜ੍ਹੇ ਚੁਮਾਰ ਨੇ ਆ ਬੈਠੇ ਘਰੀਂ ਹਿੰਦੂਆਂ ਓਹ ਸੁਨਾਇ ਜਾ ਜਾ ।
ਕਦੇ ਦੌੜ ਜਾਵੇ ਰੌਲ ਪਿੰਡੀ ਵੱਲੇ ਕੱਟਰ ਹਿੰਦੂਆਂ ਤਾਈਂ ਉਕਸਾਇ ਜਾ ਜਾ ।
ਇਰਦ ਗਿਰਦ ਦਿਆਂ ਮੁਸਲਮਾਨਾਂ ਤਾਈਂ ਬਰਖਲਾਫ ਸਿੰਘਾਂ ਭੜਕਾਇ ਜਾ ਜਾ ।
ਕਦੇ ਪੁਲਸ ਦੇ ਅਫਸਰਾਂ ਛੋਟਿਆਂ ਨੂੰ ਮਾਯਾ ਚੰਦਰੀ ਦਾ ਲੋਭ ਪਾਇ ਜਾ ਜਾ ।
ਹੀਲੇ ਸਿੰਘਾ ਦੇ ਉਲਟ ਕਰਤਾਰ ਸਿੰਘਾ ਥਾਂ ਥਾਂ ਤੇ ਰੋਜ਼ ਬਨਾਇ ਜਾ ਜਾ ।

## ਹਿੰਦੂ ਅਤੇ ਮੁਸਲਮਾਨ

ਮੁਸਲਮਾਨ ਜੇਹੜੇ ਕੁਝ ਭੜਕ ਉੱਠੇ ਧੋਖੇ ਵਿੱਚ ਮਹੰਤ ਦੇ ਆਇ ਦੇਖੋ ।
ਪਿੰਡੀ ਵਾਲੀ ਖਿਲਾਫਤ ਕਮੇਟੀ ਨੇ ਜੀ ਝੱਟ ਪਹੁੰਚ ਓਥੇ ਸਮਝਾਇ ਦੇਖੋ ।
ਹਟ ਗਏ ਉਹ ਵਿੱਚ ਫਸਾਦ ਪੌਣੋਂ ਮਦਦਗਾਰ ਬਣ ਗਏ ਏਸ ਬਾਇ ਦੇਖੋ ।
ਪਰ ਹਿੰਦੂਆਂ ਨੇ ਕੀਤੀ ਬੜੀ ਕ੍ਰਿਪਾ ਜਿੰਨੇ ਜ਼ੋਰ ਹੈ ਸਨ ਓਹਨਾਂ ਲਾਇ ਦੇਖੋ ।
ਕਿਸ਼ਨ ਚੰਦ ਐਡੀਟਰ *ਸ਼ਾਤੀ ਦਾ ਹਿੰਦੂ ਹੋਰ ਕੁਝ ਨਾਲ ਰਲਾਇ ਦੇਖੋ ।
ਰਾਵਲ ਪਿੰਡੀਓਂ ਪਹੁੰਚਯਾ ਜਾ ਓਥੇ ਹਿੰਦੂ ਚੁੱਕ ਸਿੰਘਾਂ ਗਲ ਪਾਇ ਦੇਖੋ ।
ਨਾਲ ਲੈ ਜ਼ਨਾਨੀਆਂ ਓਥੋਂ ਦੀਆਂ ਗੁਰਦੁਆਰੇ ਫਸਾਦ ਮਚਾਇ ਦੇਖੋ ।

---

*ਸ਼ਾਤੀ 'ਅਖਬਾਰ' ਦਾ ਨਾਮ ਹੈ ।

ਗੰਦ ਮੰਦ ਬੁਲਾਯਾ ਓਨ੍ਹਾਂ ਪਾਸੋਂ ਇੱਟੇ ਵੱਟੇ ਬਹੁਤ ਮਰਵਾਇ ਦੇਖੋ ।
ਪਰ ਜਦ ਮਜੈਲਨਾਂ ਉੱਠ ਪਈਆਂ ਓਹ ਨੱਠੀਆਂ ਦੁੰਬ ਦਬਾਇ ਦੇਖੋ ।
ਗਈ ਪੇਸ਼ ਨ ਕੁਝ ਕਰਤਾਰ ਸਿੰਘਾ ਹੀਲੇ ਬਹੁਤ ਮਹੰਤ ਕਰਾਇ ਦੇਖੋ ।

## ੨੩ ਨਵੰਬਰ ਅਰਥਾਤ ੯ ਮੱਘਰ ੧੯੨੭ ਨੂੰ ਹਿੰਦੂਆਂ ਨੇ ਗੁਰਦਵਾਰੇ ਤੇ ਹੱਲਾ ਕਰਨਾ

ਪਹਿਲੇ ਦਿਨ ਕੁਝ ਔਰਤਾਂ ਨਾਲ ਲੈ ਕੇ ਕਿਸ਼ਨ ਚੰਦ ਹੱਲਾ ਕਰਵਾਯਾ ਜੀ ।
ਦੂਜੇ ਪਾਸਿਓਂ ਜਾਂ ਸਿੱਖ ਔਰਤਾਂ ਨੇ ਰੂਪ ਸਿੰਘਨੀਆਂ ਦਿਖਲਾਯਾ ਜੀ ।
ਦੌੜ ਗਈਆਂ ਓਹ ਸ਼ਹਿਰਨਾਂ ਗਿੱਦੜੀਆਂ ਹੋ ਮੁੜ ਭੌਂ ਨ ਮੂੰਹ ਦਿਖਾਯਾ ਜੀ ।
ਦੂਜੇ ਦਿਨ ਲੈ ਕੇ ਨਾਲ ਹਿੰਦੂਆਂ ਨੂੰ ਕਿਸ਼ਨ ਚੰਦ ਨੇ ਜ਼ੋਰ ਦਿਖਾਯਾ ਜੀ ।
ਉਹ ਡਾਂਗ ਸੋਟਾ ਆਕੇ ਕਰਨ ਲੱਗੇ ਪਸਤੌਲ ਭੀ ਕਿਸੇ ਚਲਾਯਾ ਜੀ ।
ਗੁੱਸਾ ਆਯਾ ਵੇਖ ਕਰਤਾਰ ਸਿੰਘ ਨੂੰ ਪੁਲਸ ਅਫਸਰ ਨੂੰ ਓਸ ਸੁਨਾਯਾ ਜੀ ।
ਯਾਂ ਤੇ ਤੁਸੀਂ ਹਟਾ ਲੌ ਹਿੰਦੂਆ ਨੂੰ ਨਹੀਂ ਤਾਂ ਅਸੀਂ ਹਟਾਂਦੇ ਜਤਾਯਾ ਜੀ ।
ਇੱਕ ਮਿੰਟ ਅੰਦਰ ਗੁਰਦ੍ਵਾਰਾ ਖਾਲੀ ਮੈਂ ਲਵਾਂ ਕਰਾ ਲਖਾਯਾ ਜੀ ।
ਲਾਲ ਸ਼ਾਹ ਸਈਯਦ ਸੁਪ੍ਰੰਟੰਡੰਟ ਹੈ ਸੀ ਓਸ ਹਿੰਦੂਆਂ ਤਾਈਂ ਦਬਾਯਾ ਜੀ ।
ਸਾਰੇ ਧੱਕ ਕੱਢੇ ਕਰਤਾਰ ਸਿੰਘਾ ਫੇਰਾ ਮੁੜ ਨ ਕਿਸੇ ਨੇ ਪਾਯਾ ਜੀ ।

## ਸਿੰਘਾਂ ਉੱਤੇ ਮਹੰਤ ਨੇ ਨਾਲਸ਼ ਕਰਨੀ

ਜਦੋਂ ਸਿੰਘਾਂ ਦੀ ਹੋ ਗਈ ਭੀੜ ਚੰਗੀ ਮਦਦਗਾਰ ਕੋਈ ਨਜ਼ਰ ਨ ਆਂਵਦਾਏ ।
ਸੰਤ ਸਿੰਘ ਜਾ ਕੈਂਬਲ ਪੁਰੇ ਅੰਦਰ ਦਾਹਵਾ ਸਿੰਘਾਂ ਤੇ ਦਾਇਰ ਕਰਾਂਵਦਾਏ ।
ਜਥੇਦਾਰ ਕਰਤਾਰ ਸਿੰਘ ਹੋਰ ਸਾਥੀ ਨਾਮ ਸਾਰਿਆਂ ਦੇ ਲਿਖਵਾਂਵਦਾਏ ।
ਪਿੰਡੀ ਵਾਲਾ ਸਰਦਾਰ ਜੋ ਸੋਹਣ ਸਿੰਘ ਜੀ ਸਾਹਣੀ ਰਾਮ ਸਿੰਘ ਨਾਲ ਰਿਣਾਂਵਦਾਏ ।
ਸ਼ਰਨ ਪੰਥ ਦੀ ਛੱਡ ਕਰਤਾਰ ਸਿੰਘਾ ਪਾਜੀ ਅਫਸਰਾਂ ਦੇ ਤਰਲੇ ਪਾਂਵਦਾਏ ।

## ਪੰਜੇ ਸਾਹਿਬ ਵਿੱਚ ਪੰਥ ਨੇ ਦੀਵਾਨ ਕਰਨ ਦਾ ਏਲਾਨ ਕਰਨਾ

ਵਿੱਚ ਪੰਥ ਸਾਰੇ ਖਬਰ ਧੁੰਮ ਗਈ ਪੰਜਾ ਸਾਹਿਬ ਜੋ ਗੁਰ ਅਸਥਾਨ ਭਾਈ ।
ਓਥੇ ਪਹੁੰਚ ਕੇ ਪੰਥ ਵਰਯਾਮ ਦੂਲੇ ਕੱਢ ਦਿੱਤਾ ਮਹੰਤ ਸ਼ੈਤਾਨ ਭਾਈ ।

ਓਹ ਕਹਦਾ ਬਹੁਤ ਸ਼ੈਤਾਨੀਆ ਹੈ ਰੱਖੇ 'ਦੋਸਤਾਂ' ਦਾ ਵੱਡਾ ਮਾਨ ਭਾਈ ।
ਦਾਹਵਾ ਓਸਨੇ ਸਿੰਘਾਂ ਤੇ ਕਰ ਦਿੱਤਾ ਚਾਂਹਦਾ ਜੱਥੇ ਦੇ ਤਈਂ ਫਸਾਨ ਭਾਈ ।
ਇਕ ਦੋ ਪੇਸ਼ੀਆਂ ਭੀ ਸਿੰਘ ਭੁਗਤ ਚੁੱਕੇ ਹਿੰਦੂ ਲੋਕ ਕੁਝ ਸੇਖੀ ਜਤਾਨ ਭਾਈ ।
ਏਸ ਵਾਸਤੇ ਸਿੰਘਾਂ ਨੇ ਮਿਥ ਲਿਆ ਓਥੇ ਕਰਨਾ ਭਾਰਾ ਦੀਵਾਨ ਭਾਈ ।
ਠਾਰਾਂ ਉੱਨੀ ਤੇ ਵੀਹਵੀਂ ਪੋਹ ਰੱਖੀ ਉੱਨੀ ਸੌ ਸਤ੍ਰੱਤਰਾ ਜਾਨ ਭਾਈ ।
ਦਸ ਆਉਂਦੇ ਤੇ ਵੀਹ ਚਲੇ ਜਾਂਦੇ ਬਲੀ ਸਿੰਘ ਮਝੈਲ ਜਵਾਨ ਭਾਈ ।
ਕੁਝ ਸਿੰਘਣੀਆਂ ਹੋਈਆਂ ਕੱਠੀਆਂ ਜਾਂ ਸਿੰਘ ਗੱਜਦੇ ਵਿੱਚ ਮੈਦਾਨ ਭਾਈ ।
ਕੀਤੀ ਅਫਸਰਾਂ ਸੋਚ ਕਰਤਾਰ ਸਿੰਘਾ ਮਤਾਂ ਵਧੇ ਫਸਾਦ ਨ ਆਨ ਭਾਈ ।

## ਗੁਰਦ੍ਵਾਰੇ ਤੇ ਪੰਥ ਦਾ ਕਬਜ਼ਾ

ਆਵਾਜ਼ਾਈ ਜਾਂ ਪੰਥ ਦੀ ਲੱਗ ਪਈ ਸਿੰਘਾਂ ਪੂਰਾ ਇਤਫਾਕ ਜਤਾਯਾ ਜਦੋਂ ।
ਝੱਬਰ ਆਉਂਦਾ ਤੇ ਭੁੱਚਰ ਚਲਾ ਜਾਂਦਾ ਭੇਦ ਹਾਕਮਾਂ ਭੀ ਸੁਣ ਪਾਯਾ ਜਦੋਂ ।
ਕੈਦ ਕੀਤਿਆਂ ਸਿੰਘਾਂ ਨੇ ਨਹੀਂ ਟਲਨਾ ਪਿੰਡ ਵਾਲੇ ਸਰਦਾਰਾਂ ਸਮਝਾਯਾ ਜਦੋਂ ।
*ਖਾਰਜ ਕਰ ਦਿੱਤਾ ਦਾਹਵਾ ਡੀ. ਸੀ. ਨੇ ਪੰਥ ਮਿਲਵਾਂ ਜ਼ੋਰ ਲਗਾਯਾ ਜਦੋਂ ।
ਸੰਤ ਸਿੰਘ ਬੈਠਾ ਕਰਮਾਂ ਤਾਈਂ ਰੋ ਕੇ ਸੁੱਕਾ ਹਾਕਮਾਂ ਜ੍ਵਾਬ ਸੁਨਾਯਾ ਜਦੋਂ ।
ਸੇਵਾ ਪੰਥ ਨੇ ਲਈ ਕਰਤਾਰ ਸਿੰਘਾ ਸਮੇਂ ਬਦਲੇ ਗੁਰੂ ਨੂੰ ਭਾਯਾ ਜਦੋਂ ।

## ਵਾਕ ਕਵੀ

ਇਹ ਭੀ ਹਿੰਮਤ ਭਾਈ ਕਰਤਾਰ ਸਿੰਘ ਦੀ ਹੋਰ ਸਿੰਘਾਂ ਭੀ ਸੇਵਾ ਕਮਾਈ ਚੰਗੀ ।
ਅਮਰ ਸਿੰਘ ਝਬਾਲ ਤੇ ਸ਼ੇਰ ਸਿੰਘ ਨੇ ਤਦੋਂ ਹਿੰਮਤ ਕਰ ਦਿਖਾਈ ਚੰਗੀ ।
ਸੋਹਣ ਸਿੰਘ ਤੇ ਰਾਮ ਸਿੰਘ ਦੋਵੇਂ ਪਿੰਡੀ ਵਾਲਿਆਂ ਕਰ ਚਤਰਾਈ ਚੰਗੀ ।
ਨਾਲ ਅਫਸਰਾਂ ਮਿਲ ਕਰਤਾਰ ਸਿੰਘਾ ਵੱਡੀ ਗੱਲ ਇਹ ਸਿਰੇ ਚੜ੍ਹਾਈ ਚੰਗੀ ।

---

*ਤਾਰੀਖ ੨੦ ਪੋਹ ਦੀ ਸੀ, ਡਿਪਟੀ ਕਮਿਸ਼ਨਰ ਕੈਂਬਲ ਪਰ ਨੇ ਮਹੰਤ ਦਾ ਦਾਹਵਾ ੧੯ ਪੋਹ ਨੂੰ ਖਾਰਜ ਕਰ ਦਿੱਤਾ ।

## ਸਾਕਾ ਸ੍ਰੀ ਤਰਨ ਤਾਰਨ ਸਾਹਿਬ ਜੀ

ਅਰਜਨ ਦੇਵ ਸਤਿਗੁਰੂ ਜੀ ਪੰਜਵੇਂ ਨੇ ਭਾਰਾ ਤੀਰਥ ਇਹ ਬਨਾਯਾ ਜੀ ।
ਸੋਲਾਂ ਸੌ ਅਠਤਾਲੀਏਂ ਬਿਕ੍ਰਮੀ ਨੂੰ ਕੱਚਾ ਤਾਲ ਪਹਿਲਾਂ ਪਟਵਾਯਾ ਜੀ ।
ਸੋਲਾਂ ਸੌ ਤ੍ਰਿਵੰਜਾ ਨੂੰ ਚਾੜ੍ਹ ਆਵੇ ਪੱਕਾ ਕਰਨਾ ਓਸਨੂੰ ਚਾਹਯਾ ਜੀ ।
ਨੂਰ ਦੀਨ ਦੇ ਬੇਟੇ ਅਮੀਰ ਦੀ ਨੇ ਧੱਕਾ ਕਰਕੇ ਜ਼ੋਰ ਜਤਾਯਾ ਜੀ ।
ਇੱਟਾਂ ਲੈ ਗਿਆ ਸਭ ਚਕਵਾ ਕਰਕੇ ਸ਼ਾਂਤਿ ਰੂਪ ਸਤਿ ਗੁਰੂ ਸੁਨਾਯਾ ਜੀ ।
ਇਹੋ ਇੱਟਾਂ ਮੁੜਕੇ ਸਿੰਘ ਲਾਉਨ ਏਥੇ ਸੱਚਾ ਪੰਥ ਨੇ ਬਚਨ ਕਰਾਯਾ ਜੀ ।
ਬੁੱਧ ਸਿੰਘ ਸਰਦਾਰ ਫੈਜ਼ੁਲਾ ਪੁਰੀਏ ਗੁਰਬਚਨ ਤੇ ਅਮਲ ਕਮਾਯਾ ਜੀ ।
ਠਾਰਾਂ ਸੌ ਦੇ ਬੱਤੀਏ ਬਿੱਕ੍ਰਮੀ ਨੂੰ ਨੂਰਦੀਨ ਦੇ ਘਰਾਂ ਨੂੰ ਢਾਹਯਾ ਜੀ ।
ਇੱਟਾਂ ਸਭ ਮੁੜ ਵਰਤੀਆਂ ਤਰਨ ਤਾਰਨ ਸ਼ਾਨ ਦਾਰ ਮੰਦਰ ਚਿਣਵਾਯਾ ਜੀ ।
ਠਾਰਾਂ ਸੌ ਬਿਆਸੀਏ ਬਿਕ੍ਰਮੀ ਨੂੰ ਮਹਾਰਾਜਾ ਰਣਜੀਤ ਸਿੰਘ ਆਯਾ ਜੀ ।
ਪੱਕਾ ਸਭ ਤਲਾਬ ਬਣਵਾ ਦਿੱਤਾ ਮੰਦਰ ਉੱਪਰ ਸ੍ਵਰਨ ਚੜ੍ਹਾਯਾ ਜੀ ।
ਕੰਵਰ ਨੌ ਨਿਹਾਲ ਸਿੰਘ ਬਹੁਤ ਸੇਵਾ ਕਰ ਖੜਾ ਮੁਨਾਰਾ ਦਿਖਾਯਾ ਜੀ ।
ਸੰਗਮਰਮਰ ਲਾਉਨ ਦਾ ਹੁਕਮ ਦਿੱਤਾ ਪਰ ਨਾਹਿੰ ਅਕਾਲ ਨੂੰ ਭਾਯਾ ਜੀ ।
ਖੜਗ ਸਿੰਘ ਤੇ ਕੰਵਰ ਚੜ੍ਹਾਈ ਕਰ ਗਏ ਧਯਾਨ ਸਿੰਘ ਨੇ ਧ੍ਰੋਹ ਕਮਾਯਾ ਜੀ ।
ਮਾਝੇ ਵਿੱਚ ਤਰੀਥ ਮਸ਼ਾਹੂਰ ਭਾਰਾ ਹਰ ਸਾਲ ਚੜ੍ਹਦੀ ਬਹੁਤ ਮਾਯਾ ਜੀ ।
ਮੇਲੇ ਲੱਗਦੇ ਭਾਰੇ ਕਰਤਾਰ ਸਿੰਘਾ ਦੇਸ ਬਹੁਤ ਉਸਤੋਂ ਵਰੋਸਾਯਾ ਜੀ ।

### ਵਾਕ ਕਵੀ

ਇਹ ਤੀਰਥ ਦੁਨੀਆਂ ਵਿੱਚ ਉਘਾ ਦਰਸ਼ਨ ਕਰਨ ਦੂਰੋਂ ਦੂਰੋਂ ਆਉਨ ਬਹੁਤੇ ।
ਮੇਲਾ ਮੱਸਯਾ ਦਾ ਨਿੱਤ ਬਹੁਤ ਲਗਦਾ ਲੋਕ ਫਲ ਗੁਰੂ ਘਰੋਂ ਪਾਉਨ ਬਹੁਤੇ ।
ਕੁਸ਼ਟ ਹਟਦਾ ਜਨਮ ਦੇ ਕੁਸ਼ਟੀਆਂ ਦਾ ਸੁੱਖ ਸੁੱਖਣਾ ਲੋਕ ਆ ਨ੍ਹਾਉਨ ਬਹੁਤੇ ।
ਪਹਿਲਾਂ ਬੜਾ ਵਗਾੜ ਸੀ ਹੋਯਾ ਹੋਯਾ ਮਾਝੇ ਵਾਲੇ ਖਰੂਦ ਮਚਾਉਨ ਬਹੁਤੇ ।
ਫਿਰਨ ਵਿੱਚ ਸ਼ਰਾਬਾਂ ਦੇ ਮਸਤ ਹੋ ਕੇ ਗੰਦ ਮੰਦ ਭੀ ਮੂੰਹੋਂ ਸੁਨਾਉਨ ਬਹੁਤੇ ।
ਲੁੰਡੇ ਬੁਰਛੇ ਤੱਦੀਆਂ ਬਹੁਤ ਕਰਦੇ ਆਈਆਂ ਸੰਗਤਾਂ ਤਈਂ ਸਤਾਉਨ ਬਹਤੇ ।

ਠਾਣੇਦਾਰ ਤੇਜਾ ਸਿੰਘ ਇੱਕ ਆਯਾ ਓਹ ਦੇ ਪਾਸ ਫਰਿਆਦ ਪੁਚਾਉਨ ਬਹਤੇ ।
ਓਸ ਖੂਬ ਕੀਤੇ ਸਿੱਧੇ ਮਾਰ ਲੁੱਚੇ ਲੱਗੇ ਓਸ ਤੋਂ ਅੱਖਾਂ ਚੁਰਾਉਨ ਬਹੁਤੇ ।
ਭਾਈ ਮੋਹਨ ਸਿੰਘ ਵੈਦ ਤੇ ਹੋਰ ਸ਼ਹਿਰੀ ਲੱਗ ਪਏ ਦਲੀਲ ਦੁੜਾਉਨ ਬਹੁਤੇ ।
ਸ਼ਹਿਰ ਵਿਚੋਂ ਸ਼ਰਾਬ ਨੂੰ ਕੱਢ ਦਿੱਤਾ ਥਾਂ ਥਾਂ ਦੀਵਾਨ ਲਗਾਉਨ ਬਹੁਤੇ ।
ਵਿੱਦਯਾਲੇ ਵੱਲੋਂ ਪ੍ਰਚਾਰ ਵਧਯਾ ਗੰਦ ਭੁੱਲ ਲੱਗੇ ਸ਼ਬਦ ਗਾਉਨ ਬਹੁਤੇ ।
ਅੰਦਰ ਰਹੀ ਬੀਮਾਰੀ ਕਰਤਾਰ ਸਿੰਘਾ ਸੇਵਾਦਾਰ ਕੁਕਰਮ ਕਮਾਉਨ ਬਹੁਤੇ ।

## ਸ੍ਰੀ ਤਰਨ ਤਾਰਨ ਦੇ ਸੇਵਾਦਾਰ

ਇਹ ਭੀ ਧਾਮ ਮਾਤਹਿਤ ਅਰੂੜ ਸਿੰਘ ਸੀ ਸੇਵਾਦਾਰ ਸਨ ਖੁਦ ਮੁਖ਼ਤਾਰ ਭਾਈ ।
ਜਾਪ ਤਾਪ ਤਾਂ ਰਹਿ ਗਿਆ ਇੱਕ ਪਾਸੇ ਜੋ ਮਨ ਆਵੇ ਕਰਨ ਕਾਰ ਭਾਈ ।
ਕੁੰਡਾ ਸਿਰ ਤੇ ਨਾ ਹਾਥੀ ਫਿਰੇ ਲੁੰਡਾ ਬਦ ਮਸਤ ਹੋਏ ਸੇਵਾਦਾਰ ਭਾਈ ।
ਕੋਈ ਫਿਕਰ ਫਾਕਾ ਦੁਨੀਆਂ ਦਾਰੀ ਦਾ ਨਾ ਮਾਯਾ ਆਉਂਦੀ ਬੇਸ਼ੁਮਾਰ ਭਾਈ ।
ਖੁੱਲ੍ਹੇ ਖਾਨ ਕਬਾਬ ਸ਼ਰਾਬ ਪੀਵਨ ਵੈਲ ਦਾਰ ਸਾਰੇ ਜ਼ਨ੍ਹਾਕਾਰ ਭਾਈ ।
ਗੁਰਦੁਆਰਾ ਜਾਗੀਰ ਬਨਾਈ ਹੋਈ ਲੁੱਚੇ ਡਾਕੂਆਂ ਦੇ ਬਣੇ ਯਾਰ ਭਾਈ ।
ਆਈਆਂ ਦੇਵੀਆਂ ਤਾਈਂ ਬੇਪੱਤ ਕਰਦੇ ਰੱਖਨ ਕਿਸੇ ਦੀ ਮੂਲ ਨ ਸਾਰ ਭਾਈ ।
ਮੰਦਰ ਬੈਠਦੇ ਨਿੱਤ ਸ਼ਰਾਬ ਪੀਕੇ ਗੱਪਾਂ ਮਾਰਦੇ ਬਾਣੀ ਵਸਾਰ ਭਾਈ ।
ਜਿਨ੍ਹੂੰ ਚਾਹੁੰਦੇ ਅੰਦਰ ਜਾਣ ਦਿੰਦੇ ਜਿਨ੍ਹੂੰ ਚਾਹੁੰਦੇ ਕੱਢਦੇ *ਮਾਰ ਭਾਈ ।
ਪੈ ਰਹੀ ਪੁਕਾਰ ਕਰਤਾਰ ਸਿੰਘਾ ਸੇਵਾਦਾਰ ਕਰਦੇ ਅੱਤਯਾਚਾਰ ਭਾਈ ।

---

*ਇੱਕ ਹਿੰਦੂ ਪਤਵੰਤੇ ਘਰ ਦੀ ਬੀਬੀ ਦੀ ਪਤ ਨੂੰ ਹੱਥ ਪਾਯਾ, ਜਦ ਲੋਕਾਂ ਤਾੜਿਆ ਤਾਂ ਆਖਿਆ ਕਿ ਤੁਸੀਂ ਆਪਨੀਆਂ ਤੀਵੀਆਂ ਨੂੰ ਏਥੇ ਨਾ ਆਉਣ ਦਿਓ । ਸੁਣਯਾਂ ਹੈ ਕਿ ਭਾਈ ਸੰਤ ਸਿੰਘ ਜੀ ਸਕੱਤ੍ਰ ਦੇ ਬੱਚੇ ਨੂੰ ਓਹਨਾਂ ਜ਼ਾਲਮਾਂ ਨੇ ਈਰਖਾ ਕਰਕੇ ਮਾਰ ਕੇ ਸਰ ਵਿੱਚ ਡਬੋ ਦਿੱਤਾ ਸੀ । ਇਕ ਨਿਹੰਗ ਸਿੰਘ ਆਤਮਾ ਸਿੰਘ ਨਾਮੀ ਨੇ ਫੋਕੇ ਕਾਰਤੂਸ ਨੂੰ ਚਲਾਕੇ ਨਿਹੰਗੀ ਸੁਭਾ ਮੁਜਬ ਬੰਦੂਕ ਦੀ ਸ਼ਲਕ ਕੀਤੀ ਜਿਸ ਨੂੰ ਫੜ ਕੇ ਪੁਜਾਰੀਆਂ ਹਦੋਂ ਬਾਹਰ ਮਾਰਿਆ, ਉਸ ਦਾ ਸਮਾਨ ਗੁੰਮ ਕਰ ਲਿਆ ਤੇ ਫੇਰ ਉਸਤੇ ਮੁਕੱਦਮਾ ਚਲਾਯਾ ਜੋ ਖਾਰਜ ਹੋ ਗਿਆ ।

## ੨੫ ਜਨਵਰੀ ਅਰਥਾਤ ਤੇਰ੍ਹਾਂ ਮਾਘ ੧੯੨੧ ਈ:
## ਅੰਮ੍ਰਿਤਸਰ ਗੁਰਮਤਾ ਪਾਸ ਹੋਣਾ

ਤਰਨਤਾਰਨੋਂ ਆਉਣ ਸ਼ਕਾਇਤਾਂ ਜੀ ਏਸ ਧਾਮ ਦਾ ਕੁਝ ਸੁਧਾਰ ਕਰੀਏ ।
ਸੇਵਾਦਾਰ ਏਥੇ ਕਰਨ ਪਾਪ ਭਾਰੇ ਇਹਨਾਂ ਵਾਸਤੇ ਕੁਝ ਵਿਚਾਰ ਕਰੀਏ ।
ਆਖ਼ਰ ਕਾਰ ਕਮੇਟੀ ਦੀਵਾਨ ਕੀਤਾ ਸੋਚ ਏਸ ਤੇ ਨਾਲ ਵਿਸਥਾਰ ਕਰੀਏ ।
ਹੋਯਾ ਫੈਸਲਾ ਜੱਥਾ ਜ਼ਰੂਰ ਜਾਵੇ ਏਸੇ ਵੇਲੇ ਹੀ ਹੁਣ ਤਿਆਰ ਕਰੀਏ ।
ਤੇਜਾ ਸਿੰਘ ਜਾਵੇ ਜੱਥੇਦਾਰ ਹੋ ਕੇ ਕਰਤਾਰ ਸਿੰਘ ਝੱਬਰ ਮੱਦਦਗਾਰ ਕਰੀਏ ।
ਕਰਨ ਜਾ ਪੜਤਾਲ ਕਰਤਾਰ ਸਿੰਘਾ ਨਾਲ ਸਿੰਘ ਚਾਲੀ ਹੁਸ਼ਯਾਰ ਕਰੀਏ ।

## ੧੪ ਮਾਘ ਨੂੰ ਜੱਥੇ ਨੇ ਸ੍ਰੀ ਤਰਨ ਤਾਰਨ ਪਹੁੰਚਨਾ

ਦਿਨੇ ਉੱਠਕੇ ਸੋਧ ਅਰਦਾਸ ਤਾਈਂ ਸਿੰਘ ਰੇਲ ਅਸਵਾਰ ਹੋ ਜਾਂਵਦੇ ਨੇ ।
ਸੂਰਜ ਚੜ੍ਹਦਿਆਂ ਜਾ ਦਰਬਾਰ ਪਹੁੰਚੇ ਸੱਤਿ ਸ੍ਰੀ ਅਕਾਲ ਗਜਾਂਵਦੇ ਨੇ ।
ਅੱਗੋਂ ਵੇਖ ਪੁਜਾਰੀਆਂ ਫ਼ਿਕਰ ਪਏ ਇੱਕ ਦੂਸਰੇ ਤਾਈਂ ਬੁਲਾਂਵਦੇ ਨੇ ।
ਰਲ ਮਿਲ ਲੱਗੇ ਗੋਂਦਾਂ ਗੁੰਦਨੇ ਓਹ ਕਈ ਤੇਜ਼ ਹੋ ਤੇਜ਼ੀ ਜਤਾਂਵਦੇ ਨੇ ।
ਕਈ ਵੱਲ ਤਹਸੀਲ ਦੇ ਦੌੜ ਗਏ ਕੁਝ ਜਾ ਠਾਣੇ ਰੌਲਾ ਪਾਂਵਦੇ ਨੇ ।
ਲੁੱਟਨ ਆਨ ਪਏ ਸਾਨੂੰ ਸਿੰਘ ਬਹੁਤੇ ਪੁਲਸ ਨਾਲ ਚੜ੍ਹਾ ਲਿਆਂਵਦੇ ਨੇ ।
ਠਾਣੇਦਾਰ ਤੇ ਹਾਕਮ ਹੋਰ ਆਏ ਭੇਦ ਸਿੰਘਾ ਤੋਂ ਪੁੱਛ ਪੁਛਾਂਵਦੇ ਨੇ ।
ਝੱਬਰ ਉਨ੍ਹਾਂ ਨੂੰ ਦੱਸਦਾ ਹਾਲ ਸਾਰਾ ਸਿੰਘ ਲੜਨਾ ਮੂਲ ਨਾ ਚਾਂਹਵਦੇ ਨੇ ।
ਇਹ ਕਰਨ ਕੁਕਰਮ ਜੋ ਵਿੱਚ ਮੰਦਰ ਕਰਨੇ ਦੂਰ ਹਨ ਭੇਦ ਬਤਾਂਵਦੇ ਨੇ ।
ਮੰਨ ਲੈਨ ਸ਼ਰਤਾਂ ਜੇਕਰ ਪੰਥ ਦੀਆਂ ਝਗੜਾ ਫੇਰ ਨ ਸਿੰਘ ਉਠਾਂਵਦੇ ਨੇ ।
ਹਾਕਮ ਸਮਝ ਸਾਰੀ ਗੱਲ ਖੁਸ਼ ਹੋਏ ਬਹਿ ਪੁਜਾਰੀਆਂ ਤਾਈਂ ਸਮਝਾਂਵਦੇ ਨੇ ।
ਪੰਥ ਨਾਲ ਤੁਸੀਂ ਮੇਲ ਕਰ ਲਵੋ ਮੰਨ ਲੌ ਜੋ ਸਿੰਘ ਫ਼ੁਰਮਾਂਵਦੇ ਨੇ ।
ਦਿਲੋਂ ਖੋਟ ਰੱਖ ਕੇ ਉੱਤੋਂ ਹਾਂ ਕਰਦੇ ਚਾਰ ਵਜੇ ਦਾ ਵਕਤ ਠਹਿਰਾਂਵਦੇ ਨੇ ।
ਕੱਠੇ ਹੋਕੇ ਫੇਰ ਕਰਤਾਰ ਸਿੰਘਾ ਆਪੋ ਆਪਨੇ ਖ਼ਯਾਲ ਦੁੜਾਂਵਦੇ ਨੇ ।

### ਪੁਜਾਰੀਆਂ ਨੇ ਪਿੰਡਾਂ ਦੇ ਬਦਮਾਸ਼ ਕੱਠੇ ਕਰਨੇ

ਖੋਟੀ ਨੀਯਤ ਧਰੀ ਪੁਜਾਰੀਆਂ ਨੇ ਪਿੰਡੀਂ ਆਦਮੀਂ ਝੱਟ ਦੁੜਾਂਵਦੇ ਜੀ ।
ਸੀ ਨਿਵਾਲੇ ਪਿਆਲੇ ਦੇ ਯਾਰ ਜਿਹੜੇ ਓਹਨਾਂ ਲੁੱਚਿਆਂ ਤਾਈਂ ਬੁਲਾਂਵਦੇ ਜੀ ।
ਡਾਂਗਾਂ ਛੱਵੀਆਂ ਕੱਠੀਆਂ ਕਰ ਲਈਆਂ ਛੱਤੇ ਉਤਲੀ ਜਮਾਂ ਕਰਾਂਵਦੇ ਜੀ ।
ਕੱਠੇ ਹੋ ਕੇ ਜਿੰਨੇ ਬਦਮਾਸ਼ ਆਏ ਓਹਨਾਂ ਤਾਈਂ ਸ਼ਰਾਬ ਪਲਾਂਵਦੇ ਜੀ ।
ਹਰੀਮੰਦਰ ਦੀ ਛੱਤ ਉਤਲੀ ਤੇ ਲੁੱਚ ਮੰਡਲੀ ਕੱਠੀ ਬੈਠਾਂਵਦੇ ਜੀ ।
ਇਰਦ ਗਿਰਦ ਦਿਆਂ ਘਰਾਂ ਵਿੱਚ ਪਾਪੀ ਇੱਟਾਂ ਵੱਟੇ ਬਹੁ ਜਮਾਂ ਰਖਾਂਵਦੇ ਜੀ ।
ਨਾਲ ਪੰਥ ਦੇ ਜੰਗ ਨੂੰ ਡਟ ਖੜੇ ਖੌਫ਼ ਗੁਰੂ ਕਰਤਾਰ ਭੁਲਾਂਵਦੇ ਜੀ ।
ਚਾਰ ਖੜਕੇ ਗਏ ਕਰਤਾਰ ਸਿੰਘਾ ਸਿੰਘ ਆਇ ਦੀਵਾਨ ਸਜਾਂਵਦੇ ਜੀ ।

### ਸਿੰਘਾਂ ਦਾ ਦੀਵਾਨ

ਵਿੱਚ ਚੌਂਕ ਦੇ ਲੱਗ ਦੀਵਾਨ ਗਿਆ ਬਾਣੀ ਸਤਿਗੁਰਾਂ ਦੀ ਸਿੰਘ ਗਾਉਨ ਲੱਗੇ ।
ਵੇਲੇ ਸਿਰ ਪੁਜਾਰੇ ਨ ਹੋਇ ਹਾਜਰ ਬਾਰ ਬਾਰ ਜਾ ਸਿੰਘ ਬੁਲਾਉਨ ਲੱਗੇ ।
ਟਾਲੇ ਵਾਲੇ ਕਰਕੇ ਦੋ ਕੁ ਆਨ ਬੈਠੇ ਵੱਧ ਬੋਲ ਕਬੋਲ ਸੁਨਾਉਨ ਲੱਗੇ ।
ਨਿਹਾਲ ਸਿੰਘ ਗੁਰਬਖਸ਼ ਸਿੰਘ ਬਹੁਤ ਚਾਤਰ ਉਤ੍ਹਾਂ ਹਿਠਾਂ ਹੋ ਹੋ ਡਰਾਉਣ ਲੱਗੇ ।
ਭਾਈ ਮੋਹਨ ਸਿੰਘ ਜੀ ਵੈਦ ਤਰਨਤਾਰਨ ਬੈਠ ਹੋਰ ਭੀ ਸਿੰਘ ਸਮਝਾਉਨ ਲੱਗੇ ।
ਦਾਨ ਸਿੰਘ ਸਰਦਾਰ ਤੇ ਨਾਲ ਝੱਬਰ ਹੋਰ ਸਿੰਘ ਕਈ ਧਾਰ ਧਰਾਉਨ ਲੱਗੇ ।
ਕੁੱਲੇ ਵਾਲਾ ਸਰਦਾਰ ਬਲਵੰਤ ਸਿੰਘ ਭੀ ਧਰਮ ਸਿੰਘ ਉਸਮਾਂ ਜੋਰ ਲਾਉਨ ਲੱਗੇ ।
ਈਸ਼ਰ ਸਿੰਘ ਗਯਾਨੀ ਅਤੇ ਹੋਰ ਸੱਜਨ ਰਲ ਮਿਲ ਕੇ ਸੁਲ੍ਹਾ ਕਰਾਉਨ ਲੱਗੇ ।
ਮੰਨੀ ਕਿਸੇ ਦੀ ਨਾ ਪੁਜਾਰੀਆਂ ਨੇ ਹਾਂ ਨਾਂਹ ਕਰ ਵਕਤ ਲੰਘਾਉਣ ਲੱਗੇ ।
ਕਦੇ ਆ ਜਾਂਦੇ ਸ਼ਰਤਾਂ ਮੰਨਣੇ ਤੇ ਕਦੇ ਦਾਬਿਆਂ ਤੇ ਜ਼ੋਰ ਪਾਉਨ ਲੱਗੇ ।
ਆਖਰ ਡੁੱਬ ਗਿਆ ਦਿਨ ਏਸੇ ਤਰ੍ਹਾਂ ਪਾਪੀ ਰਲਕੇ ਦਾਉ ਤਕਾਉਨ ਲੱਗੇ ।
ਵੇਖ ਜ਼ਾਲਮ ਉਹ ਕਰਤਾਰ ਸਿੰਘਾ ਵਿੱਚ ਮੰਦਰ ਪਾਪ ਕਮਾਉਨ ਲੱਗੇ ।

### ਪੁਜਾਰੀਆਂ ਨੇ ਖੂਨ ਖਰਾਬਾ ਸ਼ੁਰੂ ਕਰਨਾ

ਏਧਰ ਓਧਰ ਹੀ ਫਿਰਦਿਆਂ ਰਾਤ ਪੈ ਗਈ ਪਾਪੀ ਫੈਸਲਾ ਨਾਹਿੰ ਵਚਾਰ ਕਰਦੇ ।
ਸਿੰਘਾਂ ਬੈਠ ਰਹਿਰਾਸ ਦਾ ਪਾਠ ਕੀਤਾ ਉਠ ਝੱਬਰ ਹੋਰੀ ਪਰਚਾਰ ਕਰਦੇ ।

ਓਧਰ ਕੱਠ ਪੁਜਾਰੀਆਂ ਕਰ ਲਿਆ ਨਾਲ ਗੁੰਡਿਆਂ ਤਾਈਂ ਤਯਾਰ ਕਰਦੇ ।
ਝੰਡੇ ਬੁੰਗੇ ਪਾਸੋਂ ਪਿਆ ਆਨ ਗੋਲਾ ਵੇਖੋ ਕਹੀ ਬਦਮਾਸ਼ੀ ਦੀ ਕਾਰ ਕਰਦੇ ।
ਤਿੰਨ ਚਾਰ ਉੱਤੋ ਡਿੱਤੀ ਬੰਬ ਫਟੇ ਵਿੱਚ ਚੌਂਕ ਸਾਰੇ ਧੂਆਂ ਧਾਰ ਕਰਦੇ ।
ਹੈ ਸੀ ਬੰਬਾਂ ਦੀ ਵਾਜ ਤਾਂ ਤੋਪ ਜਿੰਨੀ ਰੋੜੇ ਭਰੇ ਸਨ ਕੁਝ ਨ ਮਾਰ ਕਰਦੇ ।
ਓਧਰ ਏਸੇ ਰੌਲੇ ਵਿੱਚ ਫੜ ਛਵੀਆਂ ਝਟਾ ਪੱਟ ਬਦਮਾਸ਼ ਆ ਵਾਰ ਕਰਦੇ ।
ਠਾਰਾਂ ਵੀਹਾਂ ਤਾਈਂ ਜ਼ਖਮੀ ਕਰ ਦਿੱਤਾ ਸਿੰਘ ਸ਼ੁਕਰ ਕਰਤਾਰ ਕਰਤਾਰ ਕਰਦੇ ।
ਹੱਥ ਕਿਸੇ ਨੇ ਅੱਗੋਂ ਨ ਚੁੱਕਨਾ ਜੀ ਜੱਥੇਦਾਰ ਇਹ ਉੱਚੀ ਪੁਕਾਰ ਕਰਦੇ ।
ਪੈ ਗਿਆ ਰੌਲਾ ਕਰਤਾਰ ਸਿੰਘਾ ਲੋਕ ਵੇਖਦੇ ਤੇ ਹਾ ਹਾ ਕਾਰ ਕਰਦੇ ।

### ਤਥਾ

ਓਹਨਾਂ ਪਾਪੀਆਂ ਜ਼ਾਲਮਾਂ ਮੱਸਯਾਂ ਨੇ ਛਵੀਆਂ ਵਿੱਚ ਦਰਬਾਰ ਦੇ ਮਾਰੀਆਂ ਜੀ ।
ਅੰਦਰ ਬਾਹਰ ਸਾਰੇ ਖੂਨੋਂ ਖੂਨ ਕੀਤਾ ਹਾਇ ਕੀਤੀਆਂ ਕਹਿਰ ਗੁਜ਼ਾਰੀਆ ਜੀ ।
ਹਜਾਰਾ ਸਿੰਘ ਤੇ ਹੁਕਮ ਸਿੰਘ ਬਹੁਤ ਜ਼ਖਮੀ ਚੋਟਾਂ ਲੱਗੀਆ ਉਨ੍ਹਾਂ ਨੂੰ ਭਾਰੀਆਂ ਜੀ ।
ਵੱਢੀ ਬਾਂਹ ਸਰਦਾਰ ਬਲਵੰਤ ਸਿੰਘ ਦੀ ਭਾਣੇ ਵਿੱਚ ਇਹ ਸੱਟਾਂ ਸਹਾਰੀਆਂ ਜੀ ।
ਆਈ ਸ਼ਰਮ ਨਾ ਮੱਸੇ ਦੇ ਸਾਥੀਆਂ ਨੂੰ ਸਿੱਖਾਂ ਨਾਲ ਏਹ ਕੀਤੀਆਂ ਕਾਰੀਆਂ ਜੀ ।
ਹੱਥ ਚੁੱਕਦੇ ਸਿੰਘ ਕਰਤਾਰ ਸਿੰਘਾ ਭੁੱਲ ਜਾਂਦੀਆਂ ਸ਼ੇਖੀਆਂ ਸਾਰੀਆਂ ਜੀ ।

### ਪੁਜਾਰੀਆਂ ਤੇ ਬਦਮਾਸ਼ਾਂ ਨੇ ਨੱਠਣਾ

ਅੰਦਰ ਬਾਹਰ ਜਦੋਂ ਖੂਨੋਂ ਖੂਨ ਹੋਯਾ ਜਥੇਦਾਰਾਂ ਨੂੰ ਸਿੰਘ ਪੁਕਾਰਦੇ ਜੀ ।
ਕਦ ਤੱਕ ਬੈਠੇ ਅਸੀਂ ਮਾਰ ਖਾਂਗੇ ਵੇਖੋ ਜ਼ਾਲਮ ਕਹਿਰ ਗੁਜ਼ਾਰਦੇ ਜੀ ।
ਹੋਯਾ ਹੁਕਮ ਲੌ ਖੋਹ ਹਥਿਆਰ ਸਾਰੇ ਮਾਰੋ ਕਿਸੇ ਨੂੰ ਨਾਹਿੰ ਉਚਾਰਦੇ ਜੀ ।
ਸਿੰਘਾਂ ਉੱਠ ਘੇਰਾ ਜਦੋਂ ਘੱਤ ਲਿਆ ਪਾਪੀ ਹੱਤਯਾਰੇ ਖੌਫ ਧਾਰਦੇ ਜੀ ।
ਦਿਲ ਕੰਬ ਗਏ ਆਪਨੇ ਪਾਪ ਤੋਂ ਨੱਠੇ ਉੱਠਕੇ ਵੱਲ ਬਾਜ਼ਾਰ ਦੇ ਜੀ ।
ਹੋਰ ਜਿਸ ਪਾਸੇ ਸਾਨੂੰ ਰਾਹ ਲੱਭਾ ਭੱਜੇ ਓਧਰੇ ਹੌਸਲਾ ਹਾਰਦੇ ਜੀ ।
ਸਿੰਘਾਂ ਮੂਲ ਨ ਕਿਸੇ ਤੇ ਵਾਰ ਕੀਤਾ ਚੋਟਾਂ ਸਖਤੀਆਂ ਬੈਠ ਸਹਾਰਦੇ ਜੀ ।
ਨੱਠ ਗਏ ਪੁਜਾਰੇ ਕਰਤਾਰ ਸਿੰਘਾ ਸਿੰਘ ਬੈਠ ਗਏ ਵਿੱਚ ਦਰਬਾਰ ਦੇ ਜੀ ।

## ਵਾਕ ਕਵੀ

ਹਾਕਮ ਵੇਖਦੇ ਰਹੇ ਇਹ ਕਾਰ ਸਾਰੀ ਸਿੰਘਾਂ ਹੌਸਲਾ ਵੱਡਾ ਦਿਖਾਯਾ ਜਿਵੇਂ ।
ਖਾਧੀ ਮਾਰ ਤੇ ਹੌਸਲਾ ਛੱਡਿਆ ਨ ਜ਼ੋਰ ਹੁੰਦਿਆਂ ਜ਼ੋਰ ਛਪਾਯਾ ਜਿਵੇਂ ।
ਪੱਥਰ, ਇੱਟਾਂ, ਵੱਟੇ ਸਹੇ ਛੱਵੀ ਟੋਕੇ ਤੇ ਪੁਜਾਰਯਾਂ ਜ਼ੁਲਮ ਕਮਾਯਾ ਜਿਵੇਂ ।
ਧੰਨ ਸਿੰਘਾਂ ਨੂੰ ਆਖ ਰਹੇ ਲੋਕ ਸਾਰੇ ਡਿੱਠਾ ਜਿਗਰਾ ਜੱਥੇ ਰਖਾਯਾ ਜਿਵੇਂ ।
ਪਈਆਂ ਲਾਹਨਤਾਂ ਪੈਨ ਪੁਜਾਰਯਾਂ ਨੂੰ ਫਲ ਪਾਉਨਗੇ ਬੀਜ ਬਜਾਯਾ ਜਿਵੇਂ ।
ਲਾਹੇ ਵੀਰਾਂ ਦੇ ਘਾਨ ਕਰਤਾਰ ਸਿੰਘਾ ਵੈਰੀ ਬਣ ਆ ਲੜੇ ਪਰਾਯਾ ਜਿਵੇਂ ।

## ਜ਼ਖਮੀਆਂ ਦੀ ਸੰਭਾਲ

ਗੁਰੂ ਅਰਜਨ ਸਕੂਲ ਦੇ ਲੜਕਿਆਂ ਨੇ ਮਦਦ ਬਹੁਤ ਦਿਲੀ ਝੱਟ ਆਇਕੇ ਜੀ ।
ਕੱਠੇ ਹੋ ਪ੍ਰੇਮੀਆਂ ਹੋਰਨਾਂ ਭੀ ਝਟਾ ਪੱਟ ਜ਼ਖਮੀ ਉਠਵਾਇਕੇ ਜੀ ।
ਸਾਰੇ ਹਸਪਤਾਲ ਪੁਚਾਇ ਦਿੱਤੇ ਸਭ ਦੀ ਮਰ੍ਹਮ ਪੱਟੀ ਕਰਵਾਇਕੇ ਜੀ ।
ਸਿੰਘ ਤਿੰਨ ਕੁ ਜ਼ਖਮੀ ਬਹੁਤ ਹੋਏ ਸੱਟਾਂ ਗਈਆਂ ਸਰੀਰ ਨੂੰ ਖਾਇਕੇ ਜੀ ।
ਲਈ ਸੇਵਾ ਸੰਭਾਲ ਦਰਬਾਰ ਸਿੰਘਾਂ ਸਿਰਾਂ ਧੜਾਂ ਸੰਦੀ ਬਾਜ਼ੀ ਲਾਇਕੇ ਜੀ ।
ਰਾਤ ਬੀਤ ਗਈ ਸਾਰੀ ਕਰਤਾਰ ਸਿੰਘਾ ਸੁੱਤਾ ਕੋਈ ਨਾ ਅੱਖ ਮਲਾਇਕੇ ਜੀ ।

## ੨੭ ਜਨਵਰੀ ਮਾਘ ੧੫ ਦਾ ਦਿਨ

ਦਿਨ ਚੜ੍ਹਦੇ ਨੂੰ ਖਬਰਾਂ ਧੁੰਮ ਗਈਆਂ ਲੋਕ ਸੁਣ ਪਿੰਡਾਂ ਵਾਲੇ ਆਂਵਦੇ ਨੇ ।
ਖਬਰ ਅਫਸਰਾਂ ਨੂੰ ਅੰਮ੍ਰਤਸਰ ਹੋਈ ਓਹ ਭੀ ਮੋਟਰਾਂ ਝੱਟ ਦੁੜਾਂਵਦੇ ਨੇ ।
ਡੀ. ਸੀ. ਤੇ ਪੁਲਸ ਕਪਤਾਨ ਦੋਵੇਂ ਤੜਕੇ ਤਰਨ ਤਾਰਨ ਪਹੁੰਚ ਜਾਂਵਦੇ ਨੇ ।
ਅੰਮ੍ਰਤਸਰੋਂ ਬਹੁਤੇ ਸਿੰਘ ਪਹੁੰਚ ਗਏ ਹਾਲ ਵੀਰਾਂ ਦਾ ਦੇਖ ਪਛਤਾਂਵਦੇ ਨੇ ।
ਓਧਰ ਪੈ ਗਿਆ ਫਿਕਰ ਪੁਜਾਰੀਆਂ ਨੂੰ ਕੱਠੇ ਹੋ ਦਲੀਲਾਂ ਦੁੜਾਂਵਦੇ ਨੇ ।
ਸਿੰਘ ਹੋਏ ਜ਼ਖਮੀ ਅਸੀਂ ਮਾਰੇ ਜਾਂਗੇ ਰਲ ਮਿਲਕੇ ਵਿਉਂਤ ਬਨਾਂਵਦੇ ਨੇ ।
ਥੋੜ੍ਹੇ ਬਹੁਤੇ ਲਾਕੇ ਜ਼ਖਮ ਪਿੰਡਯਾਂ ਤੇ ਫੱਟੜ ਅਸੀਂ ਭੀ ਹੋਇ ਜਤਾਂਵਦੇ ਨੇ ।
ਪਾਕੇ ਆਪਨੇ ਆਦਮੀ ਮੰਜਿਆਂ ਤੇ ਹਸਪਤਾਲ ਵਿੱਚ ਚੁੱਕ ਲਿਜਾਂਵਦੇ ਨੇ ।
ਸਾਡੇ ਆਦਮੀ ਸਿੰਘਾਂ ਨੇ ਮਾਰ ਘੱਤੇ ਸ਼ੋਰ ਸ਼ਹਿਰ ਦੇ ਵਿੱਚ ਮਚਾਂਵਦੇ ਨੇ ।

ਡਾਕਟਰਾਂ ਨੇ ਵੇਖਕੇ ਬਾਹਰ ਕੱਢੇ ਲਿਆ ਸਮਝ ਫਰੇਬ ਬੁਨਾਂਵਦੇ ਨੇ ।
ਓਧਰ ਰਾਤ ਦੀ ਲਿਖੀ ਰਪੋਟ ਸਾਰੀ ਪੁਲਸ ਵਾਲੇ ਲਿਆ ਦਿਖਾਂਵਦੇ ਨੇ ।
ਉੱਨੀ ਸਿੰਘਾਂ ਦੇ ਆਦਮੀ ਹੋਇ ਫੱਟੜ ਅੱਗੇ ਲਿਖੀ ਫੈਰਿਸਤ ਰਖਾਂਵਦੇ ਨੇ ।
ਦੂਜੇ ਪਾਸਿਓਂ ਫੱਟੜ ਸੀ ਇੱਕ ਭੀ ਨਾ ਸਾਰ ਖੋਲ੍ਹਕੇ ਭੇਦ ਰਖਾਂਵਦੇ ਨੇ ।
ਡੀ. ਸੀ. ਤੇ ਪੁਲਸ ਕਪਤਾਨ ਦੋਵੇਂ ਜ਼ਖਮੀ ਸਿੰਘਾਂ ਨੂੰ ਦੇਖ ਦਖਾਂਵਦੇ ਨੇ ।
ਅਸੀ ਮਾਰੇ ਹਜ਼ੂਰ ਤੇ ਗਏ ਲੁੱਟੇ ਸ਼ੋਰ ਆਣ ਪੁਜਾਰੇ ਭੀ ਪਾਂਵਦੇ ਨੇ ।
ਗੁੱਸੇ ਨਾਲ ਹਾਕਮ ਕਰਤਾਰ ਸਿੰਘਾ ਓਹਨਾਂ ਪਾਪੀਆਂ ਤਾਈਂ ਧਮਕਾਂਵਦੇ ਨੇ ।

### ਪੁਜਾਰੀਆਂ ਦੀਆਂ ਜ਼ਮਾਨਤਾਂ

ਕਹਯਾ ਅਫਸਰਾਂ ਸੁਣ ਲਿਆ ਹਾਲ ਸਾਰਾ ਤੁਸਾਂ ਬਹੁਤ ਹੀ ਕਹਿਰ ਕਮਾਯਾ ਏ ।
ਡਰ ਰੱਖਯਾ ਨ ਤੁਸਾਂ ਹਾਕਮਾਂ ਦਾ ਬੇ ਖਤਰ ਹੋ ਜ਼ੋਰ ਦਿਖਾਯਾ ਏ ।
ਪੰਜ ਪੰਜ ਹਜ਼ਾਰ ਜ਼ਮਾਨਤੀ ਦਿਓ ਚੱਲੋ ਜੇਲ੍ਹ ਖਾਨੇ ਨਹੀਂ ਸੁਨਾਯਾ ਏ ।
ਲੈ ਜ਼ਮਾਨਤਾਂ ਝੱਟ ਕਰਤਾਰ ਸਿੰਘਾ ਚੰਗਾ ਪਾਪੀਆਂ ਨੂੰ ਦਬਕਾਯਾ ਏ ।

### ਸਿੰਘਾਂ ਮੁਕੱਦਮਾਂ ਕਰਨ ਤੋਂ ਨਾਂਹ ਕਰਨੀ

ਫੇਰ ਸਿੰਘਾਂ ਨੂੰ ਅਫਸਰਾਂ ਕਹਯਾ ਆਕੇ ਇਨ੍ਹਾਂ ਉੱਤੇ ਮੁਕੱਦਮਾ ਚਾਈਏ ਜੀ ।
ਭਾਈ ਇਨ੍ਹਾਂ ਦੇ ਤਈਂ ਸਜ਼ਾ ਦੇ ਕੇ ਬੰਨ੍ਹ ਜੇਲ੍ਹ ਖਾਨੇ ਸਾਰੇ ਪਾਈਏ ਜੀ ।
ਸਿੰਘਾਂ ਆਖਯਾ ਬੈਠ ਜਾਂ ਮਾਰ ਖਾਧੀ ਹੁਣ ਕਾਸਨੂੰ ਸਜ਼ਾ ਦਵਾਈਏ ਜੀ ।
ਅਸਾਂ ਕੋਈ ਮੁਕੱਦਮਾਂ ਨਹੀਂ ਕਰਨਾ ਸਤਿਗੁਰੂ ਤੋਂ ਫੈਸਲਾ ਚਾਹੀਏ ਜੀ ।
ਇਹ ਪੰਥ ਵਿਚੋਂ ਫਿਟਕਾਰੇ ਗਏ ਗੁਰੂ ਘਰ ਤੋਂ ਬਾਹਰ ਧਕਾਈਏ ਜੀ ।
ਇਹੋ ਇਨ੍ਹਾਂ ਦੇ ਤਈਂ ਸਜ਼ਾ ਭਾਰੀ ਬੇਮੁਖ ਕਰ ਵੱਖ ਕਰਾਈਏ ਜੀ ।
ਗੁਰੂ ਘਰੋਂ ਚਾਹਦੇ ਹੈਸਾਂ ਪਾਪ ਕੱਢਨ ਕੱਢੇ ਗਏ ਸੋ ਸ਼ੁਕਰ ਮਨਾਈਏ ਜੀ ।
ਸੇਵਾ ਪਏ ਕਬੂਲ ਕਰਤਾਰ ਸਿੰਘਾ ਅਸੀਂ ਇਹੋ ਹੀ ਆਸ ਰਖਾਈਏ ਜੀ ।

### ਪੁਜਾਰੀਆਂ ਨੇ ਮੁਆਫੀ ਮੰਗਣੀ

ਡਿੱਠਾ ਰੁਖ ਪੁਜਾਰੀਆਂ ਹਾਕਮਾਂ ਦਾ ਸਿਰ ਗੋਡਿਆਂ ਦੇ ਵਿੱਚ ਪਾ ਬੈਠੇ ।
ਮਦਦਗਾਰ ਬਣਦਾ ਕੋਈ ਦਿੱਸਦਾ ਨਾਂ ਐਵੇਂ ਪੰਥ ਦੇ ਨਾਲ ਗਵਾ ਬੈਠੇ ।
ਦੀਨ ਦੁਨੀ ਲਈ ਏ ਗਵਾ ਚੁੱਕੇ ਦੁਨੀ ਨਿਭੀ ਨ ਸਾਥ ਖੁਹਾ ਬੈਠੇ ।

ਜਿੱਧਰ ਜਾਵਾਂਗੇ ਜੱਗ ਫਿਟਕਾਰ ਦੇ ਸੀ ਕਾਲੇ ਮੂੰਹ ਹਾਂ ਅਸੀਂ ਕਰਵਾ ਬੈਠੇ ।
ਗੁਰਦ੍ਵਾਰੇ ਦੀ ਪੰਥ ਨੇ ਲਈ ਸੇਵਾ ਆਸ ਰੋਜ਼ੀ ਦੀ ਉਹ ਭੀ ਚੁਕਾ ਬੈਠੇ ।
ਅੰਤ ਪੰਥ ਦੀ ਸ਼ਰਨੀ ਆਣ ਪਏ ਬਖਸ਼ੋ ਅਸੀਂ ਅਪਰਾਧ ਕਮਾ ਬੈਠੇ ।
ਸਿੰਘਾਂ ਕਹਯਾ ਮੁਕੱਦਮਾਂ ਨਹੀਂ ਕਰਨਾ ਪਰ ਤੁਸਾਂ ਦਾ ਮੇਲ ਮੁਕਾ ਬੈਠੇ ।
ਪੰਥੋਂ ਖਾਰਜ ਤੁਸੀਂ ਕਰਤਾਰ ਸਿੰਘਾ ਫਲ ਪਾਓ ਜੇਹੜਾ ਬੂਟਾ ਲਾ ਬੈਠੇ ।

## ਦੋ ਸਿੰਘਾ ਨੇ ਚੜ੍ਹਾਈ ਕਰ ਜਾਣੀ

ਹਜ਼ਾਰਾ ਸਿੰਘ ਹੈ ਸੀ ਅਲਦੀਨ ਪੁਰੀਆ ਛੋਟੀ ਉਮਰਾ ਅਜੇ ਜ੍ਵਾਨ ਵੀਰੋ ।
ਤਰਨ ਤਾਰਨੋਂ ਓਸਦਾ ਪਿੰਡ ਨੇੜੇ ਜ਼ਿਮੀਂਦਾਰ ਚੰਗਾ ਸ਼ਰਧਾਵਾਨ ਵੀਰੋ ।
ਦੋ ਪੁੱਤ ਛੋਟੇ ਮਾਈ ਸੁਣ ਆਈ ਸ਼ੁਕਰ ਕਰਦੀ ਵੇਖ ਭਗਵਾਨ ਵੀਰੋ ।
ਓਸੇ ਦਿਨ ਲੌਢੇ ਵੇਲੇ ਗੁਜ਼ਰ ਗਿਆ ਹੋ ਗਿਆ ਸ਼ਹੀਦ ਸੁਜਾਨ ਵੀਰੋ ।
ਏਸ ਲਹਿਰ ਦੇ ਉਠਦਿਆਂ ਏਹ ਪਹਿਲਾ ਹੋਯਾਂ ਪੰਥ ਵਿੱਚੋਂ ਬਲੀਦਾਨ ਵੀਰੋ ।
ਏਸ ਮੁੜ ਕੁਰਬਾਨੀ ਨੂੰ ਹਰਾ ਕੀਤਾ ਸਦਾ ਨਾਮ ਰਹਿ ਸੀ ਲਓ ਜਾਨ ਵੀਰੋ ।
ਚਾਰ ਫਰਵਰੀ ਤੇ ਤੇਈ ਮਾਘ ਜਾਣੋ ਜ਼ਖਮੀ ਦੂਸਰਾ ਸਿੰਘ ਪਛਾਨ ਵੀਰੋ ।
ਹੁਕਮ ਸਿੰਘ ਭੀ ਕਰ ਚੜ੍ਹਾਈ ਗਿਆ ਗੁਰੂ ਘਰ ਤੋਂ ਹੋ ਕੁਰਬਾਨ ਵੀਰੋ ।
ਇਹ ਦਾ ਪਿੰਡ ਵਸਾਊ ਦਾ ਕੋਟ ਸਮਝੋ ਜ਼ਿਲ੍ਹਾ ਗੁਰਦਾਸਪੁਰ ਮਾਨ ਵੀਰੋ ।
ਇਹ ਮਰੇ ਕਾਹਨੂੰ ਕਰਤਾਰ ਸਿੰਘ ਸਦਾ ਜੀਊਂਦੇ ਰਹੇ ਜਹਾਨ ਵੀਰੋ ।

## ਵਾਕ ਕਵੀ

ਕੁੱਲੇ ਵਾਲਾ ਸਰਦਾਰ ਬਲਵੰਤ ਸਿੰਘ ਜੀ ਚਿਰ ਪਿੱਛੋਂ ਹੋਯਾ ਰਾਜ਼ੀ ਆਇਕੇ ਜੀ ।
ਬਾਕੀ ਸਿੰਘ ਰਾਜ਼ੀ ਝਬਦੇ ਹੋਇ ਗਏ ਗੁਰੂ ਘਰ ਚੋਂ ਖੁਸ਼ੀਆਂ ਪਾਇਕੇ ਜੀ ।
ਓਸ ਵੇਲੇ ਤਾਂ ਫੈਸਲਾ ਇਹੋ ਹੋਯਾ ਸਿੰਘਾਂ ਕਬਜ਼ਾ ਲਿਆ ਜਮਾਇਕੇ ਜੀ ।
ਕੱਢੇ ਗਏ ਪੁਜਾਰੇ ਸਭ ਗੁਰੂ ਘਰੋਂ ਮੱਥੇ ਟਿੱਕਾ ਬਦਨਾਮੀ ਦਾ ਲਾਇਕੇ ਜੀ ।
ਪਰ ਫੇਰ ਨਨਕਾਣੇ ਦੇ ਸਾਕੇ ਪਿੱਛੋਂ ਸੁੱਤੀ ਕਲਾ ਨੂੰ ਪੁਲਸ ਹਲਾਇਕੇ ਜੀ ।
ਸ਼ੁਰੂ ਕਰ ਮੁਕੱਦਮਾਂ ਮੁੜ ਦਿੱਤਾ ਸ਼ਕਲ ਹੋਰ ਦੀ ਹੋਰ ਪਲਟਾਇਕੇ ਜੀ ।
ਜਿੰਨੇ ਜ਼ਖਮੀ ਸਿੰਘ ਸਨ ਲਾ ਦਫ਼ਾ ਰੋਹਬ ਪਾਉਨ ਦੀ ਬਣਤ ਬਨਾਇਕੇ ਜੀ ।
ਬਹੁਤਾ ਚਿਰ ਫਿਰ ਧੂਹ ਘਸੀਟ ਕੀਤੀ ਕਈ ਜੁਰਮ ਓਹਨਾਂ ਜ਼ਿੰਮੇ ਲਾਇਕੇ ਜੀ ।

ਦਿੱਤੀ ਸਜਾ ਸਰਦਾਰ ਬਲਵੰਤ ਸਿੰਘ ਨੂੰ ਐਵੇਂ ਬਹੁਤ ਇਲਜ਼ਾਮ ਵਧਾਇਕੇ ਜੀ ।
ਆਪੇ ਬੰਨ੍ਹੇ ਛੱਡੇ ਕਰਤਾਰ ਸਿੰਘਾ ਚਾਰ ਦਿਨ ਦਾ ਜ਼ੋਰ ਦਿਖਾਇਕੇ ਜੀ ।

ਤਥਾ

ਸਾਕਾ ਹੋਯਾ ਇਹ ਪੰਥ ਦੇ ਵਿੱਚ ਪਹਿਲਾ ਦਿੱਤੀ ਕਲਾ ਵਰਤਾ ਕਰਤਾਰ ਵੀਰੋ ।
ਮਾਦਾ ਪੈਦਾ ਕੁਰਬਾਨੀਆਂ ਫੇਰ ਹੋਯਾ ਪੰਥ ਆਣ ਹੋਯਾ ਹੁਸ਼ਯਾਰ ਵੀਰੋ ।
ਜਿਨ੍ਹਾਂ ਪੇਂਡੂਆਂ ਆਣ ਕੇ ਜ਼ੁਲਮ ਕੀਤਾ ਲਈ ਉਨ੍ਹਾਂ ਨੇ ਮੁਫਤ ਫਿਟਕਾਰ ਵੀਰੋ ।
ਪੱਛੋ ਤਾ ਜੇ ਪੰਥ ਦੀ ਸਰਨ ਆ ਗਏ ਗੁਰੂ ਦੇਗਾ ਭਵਜਲੋਂ ਤਾਰ ਵੀਰੋ ।
ਜੇਕਰ ਰਹੇ ਪੁਜਾਰੀਆਂ ਨਾਲ ਮਿਲੇ ਵੱਗੂ ਅੰਤ ਨੂੰ ਗੁਰੂ ਕੀ ਮਾਰ ਵੀਰੋ ।
ਮੂੰਹ ਕਾਲਾ ਜਹਾਨ ਦੇ ਵਿੱਚ ਹੋਸੀ ਨਸ਼ਟ ਜਾਣਗੇ ਹੋ ਪਰਵਾਰ ਵੀਰੋ ।
ਲਾਹਨਤ ਲਈ ਪੁਜਾਰੀਆਂ ਖੱਟ ਭਾਰੀ ਮੰਦਰ ਪੰਥ ਨੇ ਲਿਆ ਸੰਭਾਰ ਵੀਰੋ ।
ਅੰਤ ਰਹਿ ਗਿਆ ਸੱਚ ਕਰਤਾਰ ਸਿੰਘਾ ਕੂੜ ਹੋ ਗਿਆ ਵਿਚੋਂ ਉਡਾਰ ਵੀਰੋ ।

## ਸ਼ੇਖੂ ਪੁਰੇ ਬਾਰ ਵਾਲੇ ਜੱਥੇ ਦਾ ਉਗ਼ਦਮ

ਜੱਥੇ ਬਾਰ ਵਾਲੇ ਚੰਗਾ ਕੰਮ ਕੀਤਾ ਸਾਂਭੇ ਗੁਰਦੁਆਰੇ ਹੱਲਾ ਮਾਰਕੇ ਜੀ ।
ਪਹਿਲਾਂ ਸੱਚਾ ਸੌਦਾ ਹੱਥ ਵਿੱਚ ਲਿਆ ਪਾਪੀ ਏਥੋਂ *ਨਰੈਣਾ ਨਕਾਰਕੇ ਜੀ ।
ਨਾਨਕ ਸ਼ਰਨ ਨੂੰ ਧੱਕਯਾ ਕੇਰ ਸਾਹਿਬੋਂ ਜੋ ਬੈਠਾ ਸੀ ਧਰਮ ਵਸਾਰ ਕੇ ਜੀ ।
ਗੁਲਾਬ ਦਾਸ ਹੈ ਸੀ ਮਾਛੀ ਕਿਆਂ ਵਾਲਾ ਕਰਦਾ ਪਾਪ ਹੰਕਾਰ ਨੂੰ ਧਾਰਕੇ ਜੀ ।
ਸ਼ੇਖੂ ਪੁਰੇ **ਨਕੈਨ ਦਾ ਗੁਰਦੁਆਰਾ ਮਹਾਂ ਰਾਣੀ ਦੀ ਯਾਦ ਚਤਾਰਕੇ ਜੀ ।
ਜੀਊਨ ਦਾਸ ਮਹੰਤ ਸੀ ਓਸ ਥਾਂ ਦਾ ਮੰਦ ਕਰਮ ਕਰੇ ਧਰਮ ਹਾਰਕੇ ਜੀ ।
ਓਹਨੂੰ ਕੱਢਯਾ ਜੱਥੇ ਨੇ ਜ਼ੋਰ ਦੇ ਕੇ ਸੇਵਾ ਕਰਦੇ ਆਪ ਸੰਭਾਰ ਕੇ ਜੀ ।
ਝੱਬਰ ਉੱਦਮ ਕੀਤਾ ਕਰਤਾਰ ਸਿੰਘਾ ਕੀਤੇ ਕਾਰਜ ਸਿੱਧ ਵਚਾਰਕੇ ਜੀ ।

### ਗੁਰਦੁਆਰਾ ਭਾਈ ਜੋਗਾ ਸਿੰਘ

ਦਸਵੇਂ ਪਾਤਸ਼ਾਹ ਦਾ ਪੂਰਾ ਸਿੰਘ ਹੋਯਾ ਸਿੱਖੀ ਸਿਦਕ ਪ੍ਰੇਮ ਨਬਾਹਯਾ ਸੀ ।
***ਲਾਵਾਂ ਲੈਂਦਾ ਵਿੱਚੇ ਛੱਡ ਆਯਾ ਇਹ ਸਤਿਗੁਰਾਂ ਦਾ ਹੁਕਮ ਬਜਾਯਾ ਸੀ ।
ਭੁੱਲ ਗਿਆ ਹੁਸ਼ਯਾਰ ਪੁਰ ਵੇਸਵਾ ਤੇ ਹੱਥ ਦੇ ਦਸਮੇਸ਼ ਬਚਾਯਾ ਸੀ ।
ਬਹੁਤ ਚਿਰ ਅਨੰਦਪੁਰ ਵਿੱਚ ਰਿਹਾ ਸੇਵਾ ਕਰ ਚੰਗਾ ਵਰੋਸਾਯਾ ਸੀ ।
ਸੇਵਾ ਕਰਦਯਾਂ ਆਤਮਕ ਬਲ ਹੋਯਾ ਘਰ ਜਾਹ ਸਤਿਗੁਰੂ ਸੁਨਾਯਾ ਸੀ ।
ਜੰਗ ਆਖਰੀ ਦੇ ਵਿੱਚੋਂ ਭੇਜ ਦਿੱਤਾ ਡੇਰਾ ਜਾ ਪਸ਼ੌਰ ਜਮਾਯਾ ਸੀ ।

---

*ਇਹ ਸਾਰੇ ਮਹੰਤ ਵੱਡੇ ਕੁਕਰਮੀ ਸਨ, ਇਹਨਾਂ ਨੇ ਨੀਚ ਜਾਤ ਦੀਆਂ ਔਰਤਾਂ ਚੋਰੀ ਰੱਖੀਆਂ ਹੋਈਆਂ ਸਨ, ਜਿਨ੍ਹਾਂ ਦਾ ਹਾਲ ਲਿਖਨਾ ਗ੍ਰੰਥ ਸਾਹਿਬ ਵਿੱਚ ਸੋਭਦਾ ਨਹੀਂ ।

**ਰਾਣੀ ਨਕੈਨ ਮਹਾਰਾਜੇ ਖੜਗ ਸਿੰਘ ਦੀ ਮਾਈ ਜਿਸਦਾ ਨਾਮ ਦਾਤਾਰ ਕੌਰ ਸੀ, ਇਹ ਰਣ ਸਿੰਘ ਦੀ ਧੀ ਸੀ ਤੇ ਬਹੁਤਾ ਸ਼ੇਖੂ ਪਰੇ ਹੀ ਰਹਿੰਦਾ ਸੀ ।

***ਜੇਕਰ ਭਾਈ ਜੋਗਾ ਸਿੰਘ ਜੀ ਦਾ ਸਾਰਾ ਹਾਲ ਦੇਖਣ ਦਾ ਸ਼ੌਕ ਹੋਵੇ ਤਾਂ ਦਾਸ ਦੇ ਬਨਾਏ ਗ੍ਰੰਥ 'ਅਕਾਲੀ ਜੋਤ' ਤੇ 'ਦਸਮੇਸ ਪ੍ਰਕਾਸ਼' ਨੂੰ ਮੰਗਾਕੇ ਦੇਖੋ ।

ਓਥੇ ਭਗਤੀ ਪ੍ਰੇਮ ਦੇ ਬਲ ਕਰਕੇ ਚੰਗਾ ਮਾਨ ਵਡਿਆਈ ਨੂੰ ਪਾਯਾ ਸੀ ।
ਵਧੀ ਇੱਜ਼ਤ ਬਹੁਤ ਕਰਤਾਰ ਸਿੰਘਾ ਜੋਗਾ ਸਿੰਘ ਪ੍ਰਤਾਪ ਵਧਾਯਾ ਸੀ ।

**ਭਾਈ ਜੀ ਦੇ ਨਾਮ ਤੇ ਮਹੱਲੇ ਦੀ ਵੱਸੋਂ**

ਜਿਸ ਤਰਫ ਹੈ ਸੀ ਘਰ ਭਾਈ ਜੀ ਦਾ ਮਾਲਕ ਓਸ ਥਾਂ ਦੇ ਮੁਸਲਮਾਨ ਆਹੇ ।
ਓਨ੍ਹਾਂ ਕਰਾਮਾਤਾਂ ਬਹੁਤ ਵੇਖੀਆਂ ਜਾਂ ਬਣ ਰਹੇ ਮੁਰੀਦ ਪਠਾਨ ਆਹੇ ।
ਭਾਈ ਜੀ ਦੇ ਘਰ ਦੇ ਇਰਦ ਗਿਰਦੇ ਸਾਰੇ ਓਨ੍ਹਾਂ ਦੇ ਹੀ ਸਮਝੋ ਥਾਨ ਆਹੇ ।
ਓਨ੍ਹਾਂ ਦੇ ਦਿੱਤਾ ਥਾਉਂ ਭਾਈ ਜੀ ਨੂੰ ਪੀਰ ਮੰਨਦੇ ਤੇ ਸ਼ਰਧਾਵਾਨ ਆਹੇ ।
ਸ਼ਹਿਰ ਵਿੱਚ ਭਾਰਾ ਜ਼ੋਰ ਮੁਸਲਮਾਨਾਂ ਹਿੰਦੂ ਬਹੁਤ ਕਮਜ਼ੋਰ ਬੇਜਾਨ ਆਹੇ ।
ਵੱਸੇ ਆਣਕੇ ਆਸਰੇ ਭਾਈ ਜੀ ਦੇ ਇਰਦ ਗਿਰਦ ਬਨਾਏ ਮਕਾਨ ਆਹੇ ।
ਗਿਆ ਵੱਸ ਮਹੱਲਾ ਉਹ ਹਿੰਦੂਆਂ ਦਾ ਬੇਖਤਰ ਓਥੇ ਮਾਲ ਜਾਨ ਆਹੇ ।
ਜੋਗਾ ਸਿੰਘ ਪਿੱਛੇ ਕਰਤਾਰ ਸਿੰਘਾ ਹਿੰਦੂ ਸੁਖ ਦੇ ਦਿਨ ਲੰਘਾਨ ਆਹੇ ।

**ਭਾਈ ਜੀ ਦੇ ਨਾਮ ਤੇ ਧਰਮਸਾਲ**

ਬਹੁਤ ਚਿਰ ਰਹਿ ਭਾਈ ਜੀ ਗੁਜ਼ਰ ਗਏ ਗੁਰ ਸਿੱਖੀ ਦੀ ਚਾਲ ਚਲਾ ਕਰਕੇ ।
ਯਾਦਗਾਰ ਥਾਂ ਉਨ੍ਹਾਂ ਦੇ ਸੇਵਕਾਂ ਨੇ ਆਲੀਸ਼ਾਨ ਮਕਾਨ ਬਨਾ ਕਰਕੇ ।
ਗੁਰਦੁਆਰਾ ਤਯਾਰ ਕਰਾਇ ਕਰਕੇ ਸ਼ਰਧਾ ਪ੍ਰੇਮ ਪਰੀਤ ਵਧਾ ਕਰਕੇ ।
ਗੁਰੂ ਗ੍ਰੰਥ ਸਾਹਿਬ ਜੀ ਦੀ ਕਰਨ ਪੂਜਾ ਸਤਿਸੰਗਤ ਖੂਬ ਰਲਾ ਕਰਕੇ ।
ਸਿੰਘ ਕੇਸਾ ਧਾਰੀ ਅਤੇ ਸ਼ਰਧਾਲੂ ਸੇਵਾ ਟਹਿਲ ਕਰਦੇ ਚਿੱਤ ਲਾ ਕਰਕੇ ।
ਜੋਗਾ ਸਿੰਘ ਬਹੁਤੇ ਜੋਗਨ ਸ਼ਾਹ ਕਹਿੰਦੇ ਲੋਕ ਪੂਜਦੇ ਥਾਊਂ ਨੂੰ ਜਾ ਕਰਕੇ ।
ਕੁਝ ਚਿਰਾਂ ਤੋਂ ਬਣੀ ਕਮੇਟੀ ਓਥੇ ਅੱਧੇ ਸਿੰਘ *ਸਹਿਜਧਾਰੀ ਮਲਾ ਕਰਕੇ ।
ਰੱਖਣ ਆਮਦਨ ਖਰਚ ਕਰਤਾਰ ਸਿੰਘਾ ਬੰਦੋਬਸਤ ਕਰਦੇ ਮਿਲਾ ਕਰਕੇ ।

---

*ਸਹਿਜਧਾਰੀ ਵਾਸਤਵ ਵਿੱਚ ਕੋਈ ਪਦ ਨਹੀਂ ਹੈ, ਇਹ ਓਹਨਾਂ ਲੋਕਾਂ ਨੇ ਆਪਣੇ ਵਾਸਤੇ ਘੜ ਲਿਆ ਹੋਯਾ ਹੈ, ਜਿਹੜੇ ਗੁਰੂ ਘਰ ਦੇ ਸ਼ਰਧਾਲੂ ਤਾਂ ਹਨ, ਪਰ ਅਪਨੀ ਕਮਜ਼ੋਰੀ ਦੇ ਵੱਸ ਕੇਸ ਨਹੀਂ ਧਾਰ ਸਕਦੇ । ਲੋਕ ਕਹਿੰਦੇ ਹਨ ਕਿ ਦਸਵੇਂ ਪਾਤਸ਼ਾਹ ਦੇ ਵੇਲੇ ਤੋਂ ਹੀ ਸਹਿਜਧਾਰੀ ਪਦ ਚਲਿਆ ਆਵੰਦਾ ਹੈ, ਜੋ ਬਿਲਕੁਲ ਗਲਤ ਹੈ ।

## ਲਾਲਾ ਕਰਮ ਚੰਦ

ਬਹੁਤ ਬਸਰ ਕਿਸੇ ਪੱਲਾ ਖ਼ੁੱਲਯਾ ਨਾ ਕਰਮ ਚੰਦ ਆਗੂ ਬਣ ਜਾਵੰਦਾ ਜੀ ।
ਗੁਰਦ੍ਵਾਰੇ ਦੀ ਕਈ ਹਜ਼ਾਰ ਨਕਦੀ ਜਮ੍ਹਾਂ ਆਪਣੇ ਪਾਸ ਰਖਾਵੰਦਾ ਜੀ ।
ਦੇਂਦਾ ਕਿਸੇ ਨੂੰ ਮੂਲ ਹਿਸਾਬ ਨਾ ਓਹ ਦਾਬਾ ਸਭ ਦੇ ਉੱਤੇ ਜਮਾਵੰਦਾ ਜੀ ।
ਓਹਦਾ ਨਾਲ ਰਸੂਖ ਸੀ ਅਫਸਰਾਂ ਦੇ ਨਜ਼ਰ ਥੱਲੇ ਨਾ ਕਿਸੇ ਨੂੰ ਲਿਆਵੰਦਾ ਜੀ ।
ਹੌਲੀ ਹੌਲੀ ਆ ਸਮੇਂ ਨੇ ਰੰਗ ਬਦਲੇ ਕੁਝ ਪੰਥ ਪਾਸਾ ਪਰਤਾਵੰਦਾ ਜੀ ।
ਸਿੰਘ ਕਰਨ ਲੱਗੇ ਪੁੱਛਾਂ ਓਸ ਪਾਸੋਂ ਕਿਉਂ ਨਹੀਂ ਹਿਸਾਬ ਦਿਖਾਵੰਦਾ ਜੀ ।
ਖਾਧਾ ਹੋਯਾ ਉਗਲੱਛਣਾ ਬਹੁਤ ਔਖਾ ਓਹ ਅੱਖੀਆਂ ਆਣ ਫਿਰਾਵੰਦਾ ਜੀ ।
ਇਹ ਤਾਂ ਮੰਦਰ ਹੈਗਾ ਏ ਹਿੰਦੂਆਂ ਦਾ ਸਿੱਖ ਲਗਦੇ ਕੀਹ ਸੁਨਾਵੰਦਾ ਜੀ ।
ਹੁੰਦੇ ਕੀਰਤਨ ਦੇ ਵਿੱਚ ਚੁੱਕ ਗੁੰਡੇ ਰੌਲਾ ਆਨਕੇ ਉਹ ਪਵਾਵੰਦਾ ਜੀ ।
ਸੀਤਾ ਰਾਮ ਰਾਧਾ ਕ੍ਰਿਸ਼ਨ ਜੈ ਆਖਨ ਫਤੇਹ ਬੋਲਣੀ ਬੰਦ ਕਰਾਵੰਦਾ ਜੀ ।
ਸਿੰਘਾਂ ਹਿੰਦੂਆਂ ਵਿੱਚ ਫਸਾਦ ਪਾਕੇ ਨਵਾਂ ਹੋਰ ਹੀ ਸ਼ੋਰ ਉਠਾਵੰਦਾ ਜੀ ।
ਲੱਗੇ ਹੋਣ ਫਸਾਦ ਕਰਤਾਰ ਸਿੰਘਾ ਤੰਗੀ ਸਿੰਘਾਂ ਦੇ ਤਈਂ ਦਵਾਵੰਦਾ ਜੀ ।

## ਪਸ਼ੋਰ ਦੇ ਸਿੰਘਾਂ ਨੇ ਪੰਥ ਨੂੰ ਖਬਰ ਕਰਨੀ

ਸਿੰਘ ਵਿੱਚ ਪਸ਼ੋਰ ਦੇ ਬਹੁਤ ਥੋੜ੍ਹੇ ਖਬਰ ਅੰਮ੍ਰਿਤਸਰ ਪੁਚਾਈ ਓਹਨਾਂ ।
ਪੰਜੇ ਸਾਹਿਬ ਵਾਲੇ ਜੱਥੇ ਸੁਣ ਲਿਆ ਕੀਤੀ ਨੇੜਿਓਂ ਤੁਰਤ ਚੜ੍ਹਾਈ ਓਹਨਾਂ ।
ਤੇਜਾ ਸਿੰਘ ਭੁੱਚਰ ਜਾ ਪਹੁੰਚਿਆ ਜੀ ਸ਼ੇਖੀ ਹਿੰਦੂਆਂ ਵਾਲੀ ਦਬਾਈ ਓਹਨਾਂ ।
ਸੇਵਾ ਸਾਂਭ ਲਈ ਜਾ ਕਰਤਾਰ ਸਿੰਘਾ ਪ੍ਰਵਾਹ ਨ ਮੂਲ ਰਖਾਈ ਓਹਨਾਂ ।

## ਹਿੰਦੂਆਂ ਦੀਆਂ ਸ਼ਰਾਰਤਾਂ

ਸ਼ਹਿਰ ਵਿੱਚ ਹਿੰਦੂ ਭੂਤੇ ਬਹੁਤ ਆਏ ਬੁਰੇ ਬੋਲ ਸੁਨਾਉਂਣ ਬਹਿ ਬਹਿ ।
ਬੈਠੇ ਵਿੱਚ ਦੁਕਾਨਾਂ ਦੇ ਸਿੰਘਾਂ ਤਾਈਂ ਤਾਨ੍ਹੇ ਮਾਰ ਦੇ ਚਿਪਾਂ ਚੜ੍ਹਾਉਣ ਬਹਿ ਬਹਿ ।
ਓਹ ਮਹੱਲਾ ਸਾਰਾ ਹੀ ਹਿੰਦੂਆਂ ਦਾ ਰੰਨਾਂ ਪਾਸੋਂ ਖਰੂਦ ਕਰਵਾਉਂਣ ਬਹਿ ਬਹਿ ।
ਸਿੰਘਾਂ ਤਈਂ ਪਸ਼ੌਰ ਤੋਂ ਕੱਢ ਦਈਏ ਇਹੋ ਜੇਹੀਆਂ ਸਲਾਹਾਂ ਪਕਾਉਂਣ ਬਹਿ ਬਹਿ ।
ਮੰਦਰ ਹਿੰਦੂਆਂ ਦਾ ਖੋਹਯਾ ਆਣ ਸਿੰਘਾਂ ਧਰਮਸਾਲ ਨੂੰ ਮੰਦਰ ਬਨਾਉਂਣ ਬਹਿ ਬਹਿ ।

ਜੋਗਾ ਸਿੰਘ ਨਹੀਂ ਸੀ ਜੋਗਨ ਸ਼ਾਹ ਹੈ ਸੀ ਤ੍ਰੁਤ ਭੀਤੀਆਂ ਜੋੜ ਜੁੜਾਉਂਨ ਬਹਿ ਬਹਿ ।
ਇੱਕ ਦੋ ਜਿਹੜੇ ਗੁਰਦ੍ਵਾਰੇ ਹੈ ਸਨ ਓਥੇ ਆਪਣੇ ਪੈਰ ਜਮਾਉਂਣ ਬਹਿ ਬਹਿ ।
ਬੇਮੁਰੱਵਤੇ ਬੜੇ ਕਰਤਾਰ ਸਿੰਘਾ ਗੁਰਾਂ ਤਈਂ ਕੁ ਬੱਚਨ ਸੁਨਾਉਂਣ ਬਹਿ ਬਹਿ ।

### ਤਥਾ

ਕਈ ਦਿਨ ਰਹੇ ਏਸੇ ਤਰ੍ਹਾਂ ਝੇੜੇ ਹਿੰਦੂ ਸਿੰਘਾਂ ਦੇ ਤਈਂ ਦਬਾਂਦੇ ਰਹੇ ।
ਮਿਲ ਮਿਲਕੇ ਅਫਸਰਾਂ ਨਾਲ ਭੀ ਓਹ ਲਿਆ ਲਿਆ ਕੇ ਪੁਲਸ ਦਬਕਾਂਦੇ ਰਹੇ ।
ਅੱਗ ਲਾਉਂਣ ਤੋੜੀ ਮੰਦਰ ਤਾਂਈਂ ਗਏ ਸਿੰਘ ਡਾਕੂ ਬਦਮਾਸ਼ ਸੁਨਾਂਦੇ ਰਹੇ ।
ਅੱਗੇ ਕਰਕੇ ਔਰਤਾਂ ਗੁੰਡੀਆਂ ਨੂੰ ਸਿੰਘਾਂ ਤਈਂ ਇੱਟਾਂ ਮਰਵਾਂਦੇ ਰਹੇ ।
*ਗੁਰੂ ਗ੍ਰੰਥ ਜੀ ਦੀ ਕਰੀ ਬੇਅਦਬੀ ਭੀ ਹੋਰ ਪੁੱਜਦਾ ਜ਼ੋਰ ਲਗਾਂਉਂਦੇ ਰਹੇ ।
ਸਿੰਘ ਨਾਲ ਧੀਰਜ ਸਖਤੀ ਉਨ੍ਹਾਂ ਦੀ ਦਾ ਜਵਾਬ ਦੇਕੇ ਸਮਾਂ ਟਪਾਉਂਦੇ ਰਹੇ ।
ਤੇਜਾ ਸਿੰਘ ਜਹੇ ਕਰਤਾਰ ਸਿੰਘਾ ਸਿੰਘ ਹੋਰ ਬਹੁ ਸੇਵਾ ਕਮਾਂਦੇ ਰਹੇ ।

### ਡਿਪਟੀ ਕਮਿਸ਼ਨਰ ਦਾ ਹੁਕਮ

ਮਿਲ ਲਾਲਿਆਂ ਕਾਹਲਿਆਂ ਅਫਸਰਾਂ ਨੂੰ ਇਕ ਨੋਟਸ ਚਾਇ ਕਢਾਯਾ ਜੀ ।
ਚੌਵੀ ਘੰਟੇ ਅੰਦਰ ਜੱਥਾ ਚਲਾ ਜਾਵੇ ਤੇਜਾ ਸਿੰਘ ਨੂੰ ਇਹ ਅਖਾਯਾ ਜੀ ।
ਖਾਲੀ ਗੁਰਦ੍ਵਾਰੇ ਜੇਕਰ ਕਰੇ ਨਾਹੀਂ ਵਰਤੀ ਜਾਏ ਤਾਕਤ ਧਮਕਾਯਾ ਜੀ ।
ਤੇਜਾ ਸਿੰਘ ਇਹ ਸੁਣ ਕਰਤਾਰ ਸਿੰਘਾ ਅੱਗੋਂ ਸਾਫ ਜਵਾਬ ਸੁਨਾਯਾ ਜੀ ।

### ਭਾਈ ਤੇਜਾ ਸਿੰਘ ਜੱਥੇਦਾਰ ਦਾ ਉੱਤਰ

ਇਹ ਡੂਮ ਡਰਾਵੇ ਜੋ ਦਿਹੋ ਸਾਨੂੰ ਅਸੀਂ ਇਨ੍ਹਾਂ ਤੋਂ ਖ਼ੌਫ ਨਾ ਖਾਵਾਂਗੇ ਜੀ ।
ਜੀਉਂਦੇ ਛੱਡਦੇ ਨਹੀਂ ਅਸੀਂ ਗੁਰਦ੍ਵਾਰਾ ਅੱਗੇ ਗੋਲੀਆਂ ਦੇ ਹਿੱਕਾਂ ਡਾਹ੍ਹਾਂਗੇ ਜੀ ।

---

*ਕੱਕੜਾਂ ਵਾਲੇ ਮਹੱਲੇ ਦੀ ਧਰਮਸਾਲਾ ਵਿੱਚੋਂ ਤੇ ਮਾਈ ਰੱਜੀ ਦੀ ਧਰਮਸਾਲਾ ਵਿਚੋਂ ਸੁਣਿਆਂ ਸੀ ਕਿ ਗੁਰੂ ਗ੍ਰੰਥ ਸਾਹਿਬ ਜੀ ਚੁੱਕਕੇ ਹਿੰਦੂ ਭਰਾਵਾਂ ਨੇ ਦਰਯਾ ਵਿੱਚ ਸੁੱਟ ਦਿੱਤੇ ਸਨ, ਤੇ ਕੱਕੜਾਂ ਵਾਲੀ ਧਰਮਸਾਲ ਵਿੱਚ ਦਾਸ ਨੇ ਅੱਖੀਂ ਜਾ ਕੇ ਦੇਖਿਆ ਕਿ ਗੁਰੂ ਸਾਹਿਬ ਜੀ ਹੈ ਨਹੀਂ ਸਨ ਤੇ ਓਹਨਾਂ ਦੀ ਥਾਂ ਵੇਦ ਰੱਖੇ ਹੋਏ ਸੀ ਤੇ ਚੌਂਕ ਵਿੱਚ ਨਵਾਂ ਹੀ ਫਰਸ਼ ਪੁੱਟਕੇ ਹਵਨ ਕੁੰਡ ਬਨਾਇਆ ਹੋਇਆ ਸੀ ।

ਸਾਡੇ ਚੁੱਕਕੇ ਮੁਰਦੇ ਕੱਢ ਲੈਣੇ ਅਸੀਂ ਡਰਦੇ ਛੱਡ ਨਾ ਜਾਵਾਂਗੇ ਜੀ ।
ਹੋਣ ਆਏ ਸ਼ਹੀਦ ਕਰਤਾਰ ਸਿੰਘਾ ਖੁਸ਼ੀ ਨਾਲ ਸ਼ਹੀਦੀਆਂ ਪਾਵਾਂਗੇ ਜੀ ।

**ਗਿਆਨੀ ਬਾਘ ਸਿੰਘ ਤੇ ਹੋਰ ਪਰੇਮੀਆਂ ਨੇ ਦਾਸ ਨੂੰ ਜਮਰੋਦ ਖਬਰ ਕਰਨੀ**

ਬਾਘ ਸਿੰਘ ਤੇ ਦੋ ਤਿੰਨ ਹੋਰ ਪਰੇਮੀ ਦੁਖੀ ਹੋ ਜਮਰੋਦ ਨੂੰ ਜਾਂਵਦੇ ਨੇ ।
ਮਿਲੇ ਦਾਸ ਨੂੰ ਜਾਕੇ ਗੁਰਦੁਆਰੇ ਸਾਰਾ ਫੋਲ ਕੇ ਹਾਲ ਸੁਨਾਂਵਦੇ ਨੇ ।
ਸਿੰਘਾ ਨਾਲ ਧੱਕਾ ਖ਼ਾਸ ਹੋਣ ਲੱਗਾ ਕਰੋ ਕੁਝ ਹੀਲਾ ਆਂਸੂ ਢਾਂਵਦੇ ਨੇ ।
ਨਹੀਂ ਤਾਂ ਹੋਏ ਨੁਕਸਾਨ ਕਰਤਾਰ ਸਿੰਘਾ ਸਿੰਘ ਪਲਟਨਾਂ ਦੀ ਮਦਦ ਚਾਂਹਵਦੇ ਨੇ ।

**ਵਾਕ ਕਵੀ**

ਬਾਘ ਸਿੰਘ ਹੋਰਾਂ ਤਾਈਂ ਟੋਰ ਦਿੱਤਾ ਵੱਡਾ ਹੌਂਸਲਾ ਦੇ ਦਵਾਇਕੇ ਜੀ ।
ਪਿੱਛੋਂ ਅਫਸਰਾਂ ਨੂੰ ਹਾਲ ਦੱਸਯਾ ਜਾ ਕੀਤੀ ਮਦਦ ਉਨ੍ਹਾਂ ਨੇ ਭਾਇਕੇ ਜੀ ।
ਸਾਰਾ ਭੇਦ ਓਹ ਫੋਲਨਾ ਯੋਗ ਨਾਹੀਂ ਏਥੇ ਦੱਸ ਦਾ ਨਹੀਂ ਲਖਾਇਕੇ ਜੀ ।
ਸਿੱਟਾ ਕੱਢਯਾ ਆ ਅਖੀਰ ਚੰਗਾ ਸਾਰੇ ਸਾਹਿਬ ਲੋਕਾਂ ਜ਼ੋਰ ਲਾਇਕੇ ਜੀ ।
ਜ਼ੋਰ ਹਿੰਦੂਆਂ ਦਾ ਮਾਤ ਪਾ ਦਿੱਤਾ ਹੱਕ ਸਿੰਘਾਂ ਨੂੰ ਮਿਲ ਗਿਆ ਆਇਕੇ ਜੀ ।
ਮੇਹਨਤ ਹੋ ਗਈ ਸਫਲ ਕ੍ਰਤਾਰ ਸਿੰਘਾ ਲਾਲੇ ਬੈਠ ਗਏ ਛੂਤ ਛੜਵਾਇਕੇ ਜੀ ।

**ਆਪਸ ਵਿੱਚ ਸਮਝੋਤਾ**

ਆਖਰ ਹਿੰਦੂਆਂ ਸਿੱਖਾਂ ਨੇ ਰਲ ਕਰਕੇ ਆਪੋ ਵਿਚ ਝਗੜਾ ਨਿਪਟਾਇ ਲਿਆ ।
ਇਹ ਗੁਰਦੁਆਰਾ ਕਬਜੇ ਰਹੇ ਸਿੰਘਾਂ ਵਿੱਚੋਂ ਹਿੰਦੂਆਂ ਹੱਥ ਹਟਾਇ ਲਿਆ ।
ਬਾਕੀ ਜਿਸ ਤਰ੍ਹਾਂ ਪਹਿਲੇ ਸਨ ਰਹਿਨ ਓਵੇਂ ਆਪੋ ਵਿੱਚ ਇਉਂ ਕਰ ਕਰਵਾਇ ਲਿਆ ।
ਮੁੱਖ ਹੋਰ ਮਨ ਹੋਰ ਕਰਤਾਰ ਸਿੰਘਾ ਮਿੱਠੇ ਬਾਹਰ ਦਿਲ ਖੋਟ ਰਖਾਇ ਲਿਆ ।

**ਅਕਾਲੀ ਜਥੇ ਨੇ ਵਾਪਸ ਹੋ ਜਾਣਾ ਤੇ ਹਿੰਦੂਆਂ ਨੇ ਫੇਰ ਫਸਾਦ ਕਰਨਾ**

ਉੱਨੀ ਸੌ ਸਤੱਤਰ ਦਸ ਚੇਤਰ ਜੱਥੇ ਵੱਲ ਪੰਜਾਬ ਦੇ ਆਇ ਗਏ ।
ਕੁਝ ਦਿਨ ਪਹਿਲਾਂ ਭਾਈ ਤੇਜਾ ਸਿੰਘ ਜੀ *ਕੈਦ ਹੋ ਲਾਹੌਰ ਪੁਚਾਇ ਗਏ ।

---

*ਜੰਭਰਾਂ ਵਾਲੇ ਗੁਰਦੁਆਰੇ ਦੇ ਮੁਕੱਦਮੇ ਵਿੱਚ ਜਿਸਦਾ ਹਾਲ ਅੱਗੇ ਆਵੇਗਾ ।

ਨਨਕਾਣੇ ਦੇ ਹਾਦਸੇ ਹੋਏ ਪਿੱਛੋਂ ਸਿੱਖ ਫੜ ਜੇਲ੍ਹਾਂ ਵਿੱਚ ਪਾਇ ਗਏ ।
ਵਧੇ ਹੌਸਲੇ ਪੰਥ ਦੇ ਵੈਰੀਆਂ ਦੇ ਥਾਂ ਥਾਂ ਫਸਾਦ ਉਠਾਇ ਗਏ ।
ਗਿਆਰਾਂ ਚੇਤਰ ਦਿਨ ਦੇ ਗਿਆਰਾਂ ਵਜੇ ਹਿੰਦੂ ਹੋ ਕੱਠੇ ਹੁਮ ਹੁਮਾਇ ਗਏ ।
ਕਬਜ਼ਾ ਕਰ ਲੌ ਚੱਲ ਕੇ ਗੁਰਦੁਆਰੇ ਕੀਤੇ ਕੌਲ ਇਕਰਾਰ ਭੁਲਾਇ ਗਏ ।
ਸਿੰਘ ਚਾਲੀ ਪੰਜਾਹ ਕਰਤਾਰ ਸਿੰਘਾ ਹਿੰਦੂ ਸੈਂਕੜੇ ਹੋ ਕੱਠੇ ਧਾਇ ਗਏ ।

ਤਥਾ

ਹੈ ਸਨ ਸਿੰਘ ਪੰਜਾਬ ਦੇ *ਪੰਜ ਸਾਰੇ ਬਾਕੀ ਸ਼ਹਿਰ ਵਾਲੇ ਘੇਰੇ ਆਉਣ ਭਾਈ ।
ਗੁਰਦੁਆਰੇ ਅੰਦਰ ਹਿੰਦੂ ਜਾਏ ਵੜੇ ਮੂੰਹੋਂ ਕਈ ਕੁ ਬਚਨ ਸੁਨਾਉਣ ਭਾਈ ।
ਨਾਲੇ ਸਿੰਘ ਨੂੰ ਵਾਸਤੇ ਚੱਪ ਚਾੜ੍ਹਨ ਜੈ ਬੇਦੀ **ਕਰਤਾਰ ਸਿੰਘ ਗਾਉਣ ਭਾਈ ।
ਕਹਿਣ ਨੈਣੂ ਮਹੰਤ ਦੀ ਜੈ ਹੋਵੇ ਲੂਣ ਫੱਟਾਂ ਉੱਤੇ ਭੈੜੇ ਲਾਉਣ ਭਾਈ ।
ਮਾਰ ਕੁੱਟ ਸ਼ੁਰੂ ਕਰ ਦਿੱਤੀ ਓਨੇ ਭੂਤੇ ਹੋਏ ਬਹੁ ਜ਼ੋਰ ਜਤਾਉਣ ਭਾਈ ।
ਬਹੁਤ ਹਿੰਦਨਾਂ ਚੜ੍ਹ ਚੁਬਾਰਿਆਂ ਤੇ ਇੱਟਾਂ ਪੱਥਰ ਬਹੁਤ ਚਲਾਉਣ ਭਾਈ ।
ਸਾਰੇ ਸ਼ਹਿਰ ਅੰਦਰ ਰੌਲਾ ਮਚ ਗਿਆ ਲੋਕ ਆਉਣ ਦੌੜਾਂ ਸ਼ੋਰ ਪਾਉਣ ਭਾਈ ।
ਕਰਨ ਪੈਣ ਬੇਅਦਬੀ ਗੁਰੂ ਜੀ ਦੀ ਸਿੱਖ ਹੀਲਕੇ ਜਾਨ ਬਚਾਉਣ ਭਾਈ ।
ਸਿੰਘਾਂ ਤੰਗ ਪੈਕੇ ਚੁੱਕੇ ਹੱਥ ਜਦੋਂ ਹਿੰਦੂ ਲੱਗੇ ਆ ਪੈਰ ਖਿਸਕਾਉਣ ਭਾਈ ।
ਇੱਟਾਂ ਨਾਲ ਫੱਟੜ ਹੋਏ ਬਹੁਤ ਸਾਰੇ ਗੋਲੇ ਹਿੰਦਨੀਆਂ ਵਰਸਾਉਣ ਭਾਈ ।
ਸਿੰਘ ਥੋੜ੍ਹੇ ਤੇ ਹਿੰਦੂ ਹੀ ਬਹੁਤ ਹੈ ਸਨ ਪਾੜੇ ਸਿਰ ਮੱਥੇ ਕੁਰਲਾਉਣ ਭਾਈ ।
ਆਪੇ ਮਾਰਨ ਰੋਣ ਕਰਤਾਰ ਸਿੰਘਾ ਪਏ ਚੀਕ ਚਿਹਾੜਾ ਉਠਾਉਣ ਭਾਈ ।

ਸਿੰਘਾਂ ਦੀਆਂ ਗ੍ਰਿਫਤਾਰੀਆਂ

ਲਾਲੇ ਕਾਹਲੇ ਕਚੈਹਰੀ ਨੂੰ ਦੌੜੇ ਹੋਏ ਸੀ ਚਾੜ੍ਹ ਅਫਸਰਾਂ ਤਈਂ ਲਿਆਵੰਦੇ ਨੇ ।
ਡੀ. ਸੀ. ਪੁਲੀਸ ਕਪਤਾਨ ਦੋਵੇਂ ਪੁਲਸ ਲੈ ਬਹੁਤੀ ਝੱਟ ਆਵੰਦੇ ਨੇ ।

---

*ਭਾਈ ਨਿਰੰਜਨ ਸਿੰਘ (ਸਰਲ) ਜੱਥੇਦਾਰ ਸੀ ।

**ਜਿਸ ਬੇਦੀ ਨੇ ਨਨਕਾਣੇ ਸਾਹਿਬ ਦੇ ਹਾਦਸੇ ਵਿੱਚ ਹਿੱਸਾ ਲਿਆ ਦੱਸੇ ਹਨ ।

ਤੇਰ੍ਹਾਂ ਸਿੰਘਾਂ ਨੂੰ ਮਾਰੀਆਂ ਹੱਥਕੜੀਆਂ ਨਹੀਂ ਹਿੰਦੂਆਂ ਪੁੱਛ ਪੁਛਾਵੰਦੇ ਨੇ ।
ਗੁਰਦੁਆਰੇ ਤੇ ਪੁਲਸ ਲਗਵਾ ਦਿੱਤੀ ਆਉਣਾ ਜਾਰੀ ਹੀ ਬੰਦ ਕਰਾਵੰਦੇ ਨੇ ।
ਕੈਦ ਕਰ ਜਾਂ ਸਿੰਘਾਂ ਨੂੰ ਟੁਰ ਪਏ ਬਾਕੀ ਘੇਰ ਕੇ ਅੱਗੇ ਹੋ ਜਾਵੰਦੇ ਨੇ ।
ਅਸੀਂ ਨਾਲ ਹੀ ਇਨ੍ਹਾਂ ਦੇ ਜੇਹਲ ਜਾਂਗੇ ਹੋਕੇ ਇੱਕ ਜ਼ਬਾਨ ਸੁਨਾਵੰਦੇ ਨੇ ।
ਹੋਰ ਫੜ ਸਤਾਈ ਪੁਲੀਸ ਲਏ ਸਾਰੇ ਜੇਹਲ ਦੇ ਵਿੱਚ ਪੁਚਾਵੰਦੇ ਨੇ ।

## ੧੨ ਚੇਤਰ ਨੂੰ ਡਿਪਟੀ ਕਮਿਸ਼ਨਰ ਨੇ ਏਲਾਨ ਕਰਨਾ

ਲੱਗ ਗਏ ਇਸ਼ਤਿਹਾਰ ਬਾਜ਼ਾਰ ਅੰਦਰ ਸਿੱਖ ਕੋਈ ਕ੍ਰਪਾਨ ਸਜਾਇ ਨਾਹੀਂ ।
ਮੁਸਲਮਾਨ ਹਿੰਦੂ ਚਾਕੂ ਲੱਕੜੀ ਲੈ ਕੋਈ ਵਿੱਚ ਬਜ਼ਾਰ ਦੇ ਆਇ ਨਾਹੀਂ ।
ਟਕੂਆ ਡਾਂਗ ਸੋਟਾ ਜਿਧੇ ਪਾਸ ਹੋਸੀ ਪੁਲਸ ਫੜ ਲਏ ਫਿਰਨਾ ਪਾਇ ਨਾਹੀਂ ।
ਪੁਲਸ ਫਿਰਦੀ ਪਈ ਕਰਤਾਰ ਸਿੰਘਾ ਕੋਈ ਫੇਰ ਫਸਾਦ ਉਠਾਇ ਨਾਹੀਂ ।

## ਸਿੰਘਾਂ ਦੀ ਰਿਹਾਈ

ਸਿੰਘ ਛੱਡਕੇ ਸ਼ਹਿਰ ਨੂੰ ਚਲੇ ਗਏ ਜਾ ਵੱਸੇ ਸਭ ਸਦਰ ਬਾਜ਼ਾਰ ਭਾਈ ।
ਨਹੀਂ ਦੇਵਨੀ ਲਾਹ ਕ੍ਰਿਪਾਨ ਅਸੀਂ ਦੁੱਖ ਲਵਾਂਗੇ ਸਿਰ ਸਹਾਰ ਭਾਈ ।
ਓਧਰ ਜੇਹਲ ਅੰਦਰ ਜਿਹੜੇ ਸਿੰਘ ਗਏ ਖਾਣਾ ਛੱਡ ਬੈਠੇ ਹਠਧਾਰ ਭਾਈ ।
ਜਦ ਤੱਕ ਕ੍ਰਿਪਾਨਾਂ ਨ ਮਿਲਨ ਸਾਨੂੰ ਭੁੱਖੇ ਰਹਾਂਗੇ ਦਿਲਾਂ ਦੀ ਮਾਰ ਭਾਈ ।
ਪਹੁੰਚੀ ਖਬਰ ਇਹ ਉਤਲਯਾਂ ਅਫਸਰਾਂ ਨੂੰ ਓਨ੍ਹਾਂ ਕਰਕੇ ਕੁਝ ਵਿਚਾਰ ਭਾਈ ।
ਸਿੰਘ ਛੱਡ ਦਿੱਤੇ ਕਰਤਾਰ ਸਿੰਘਾ ਹਿੰਦੂ ਹੋਇ ਡਾਢੇ ਸ਼ਰਮ ਸਾਰ ਭਾਈ ।

## ਗਿਆਨੀ ਸ਼ੇਰ ਸਿੰਘ ਤੇ ਸ੍ਰਦਾਰ ਅਮਰ ਸਿੰਘ ਹੋਰਾਂ ਨੇ ਪਹੁੰਚਨਾ

ਅਮਰ ਸਿੰਘ ਝਬਾਲ ਤੇ ਸ਼ੇਰ ਸਿੰਘ ਹੋਰ ਸਿੰਘ ਪਸ਼ੌਰ ਵਿੱਚ ਜਾਂਵਦੇ ਨੇ ।
ਤੇਰ੍ਹਾਂ ਚੇਤਰੋਂ ਪਿਛਲੇ ਪਹਿਰ ਭਾਈ ਭਾਰੀ ਜਲਸਾ ਕਰ ਸੁਨਾਂਵਦੇ ਨੇ ।
ਕੱਲ੍ਹ ਤੱਕ ਪਾਬੰਦੀ ਕ੍ਰਿਪਾਨ ਦੀ ਜੋ ਜੇਕਰ ਹਟੀ ਨ ਤਦ ਜਤਾਂਵਦੇ ਨੇ ।
ਕੱਲ੍ਹ ਹੋਰ ਹੀਲਾ ਫੇਰ ਜਾਊ ਕੀਤਾ ਇਸ਼ਤਿਹਾਰ ਛਪਾ ਲਗਾਂਵਦੇ ਨੇ ।
ਅਸੀਂ ਪਹਿਨ ਕੇ ਆਵਾਂਗੇ ਸ਼ਹਿਰ ਅੰਦਰ ਪੁਲਸ ਫੜੇ ਸਾਨੂੰ ਇਉਂ ਲਖਾਂਵਦੇ ਨੇ ।
ਹਾਕਮ ਸੋਚ ਚੱਲਨ ਕਰਤਾਰ ਸਿੰਘਾ ਹਿੰਦੂ ਗਲਤੀਆਂ ਪਏ ਕਰਾਂਵਦੇ ਨੇ ।

## ਕ੍ਰਿਪਾਨ ਦੀ ਆਜ਼ਾਦੀ

ਦੂਜੇ ਦਿਨ ਸਵੇਰੇ ਹੀ ਡੀ.ਸੀ. ਸ਼ੇਰ ਸਿੰਘ ਦੇ ਤਈਂ ਬੁਲਾਂਵਾਦਾ ਏ ।
ਸਿੰਘ ਇਕ ਦੋ ਹੋਰ ਭੀ ਨਾਲ ਗਏ ਡੀ. ਸੀ. ਉਨ੍ਹਾਂ ਨੂੰ ਪੁੱਛ ਪੁਛਾਂਵਦਾ ਏ ।
ਓਹਨਾਂ ਕਹਯਾ ਕਿਰਪਾਨ ਨਸ਼ਾਨ ਸਿੰਘਾਂ ਸਿੱਖ ਪੰਥ ਕਹਿ ਪੀਰ ਮਨਾਂਵਦਾ ਏ ।
ਇਹਨੂੰ ਸਿੰਘ ਨ ਕਦੇ ਭੀ ਤਯਾਗ ਸੱਕਨ ਤੁਸੀਂ ਕਰੋ ਜੋ ਦਿਲ ਵਿੱਚ ਆਂਵਦਾ ਏ ।
ਬਹੁਤ ਚਿਰ ਗੱਲਾਂ ਬਾਤਾਂ ਇਉਂ ਹੋਈਆ ਡੀ. ਸੀ. ਇਸ਼ਤਿਹਾਰ ਕਢਾਂਵਦਾ ਏ ।
ਕ੍ਰਿਪਾਨ ਆਜ਼ਾਦ ਕਰਤਾਰ ਸਿੰਘਾ ਵਾਪਸ ਆਪਨਾ ਹੁਕਮ ਕਰਾਂਵਦਾ ਏ ।

## ਗੁਰਦ੍ਵਾਰਾ ਪੰਥ ਦੇ ਹਵਾਲੇ

ਕੁਝ ਦਿਨ ਰਹੀ ਖਿਚਾ ਖਿਚੀ ਏਵੇਂ ਪੁਲਸ ਹਾਕਮਾਂ ਸਾਰੀ ਹਟਾਇ ਲਈ ।
ਹਿੰਦੂ ਰਹੇ ਕਚੀਚੀਆਂ ਖਾਂਵਦੇ ਜੀ ਤਾਕਤ ਲੱਗਦੀ ਜੋ ਸਾਰੀ ਲਾਇ ਲਈ ।
ਮੁਸਲਮਾਨ ਰਹੇ ਸਿੱਖਾਂ ਦੇ ਪੱਖ ਅੰਦਰ ਉਨ੍ਹਾਂ ਕੁਝ ਹਮਦਰਦੀ ਦਿਖਾਇ ਲਈ ।
ਗਿਆ ਪੀਰ ਭੀ ਤਦੋਂ ਸਵੌਰੇ ਵਾਲਾ ਮੁਸਲਮਾਨਾਂ ਨੂੰ ਗੱਲ ਸਮਝਾਇ ਲਈ ।
ਪਲਟਨ ਉੱਨੀ ਨੰਬਰ ਚੱਲੀ ਲੰਡੀ ਕੋਤਲ ਸਿੱਖ ਕੰਪਨੀ ਡਟ ਡਟਾਇ ਲਈ ।
ਗੁਰਦ੍ਵਾਰਾ ਆਜ਼ਾਦ ਨ ਹੋਇ ਲਏ ਅਸਾਂ ਜਾਣਾ ਨ ਸਾਫ ਸੁਨਾਇ ਲਈ ।
ਗੁਰਸਥਾਨ ਆਜ਼ਾਦ ਹੋ ਝੱਬ ਜਾਵੇ ਗੱਲ ਅਫਸਰਾਂ ਸਿਰਉਠਾਇ ਲਈ ।
ਫਤੇ ਪੰਥ ਦੀ ਹੋਈ ਕਰਤਾਰ ਸਿੰਘਾ ਮੱਥੇ ਹਿੰਦੂਆਂ ਸਿਆਹੀ ਲਵਾਇ ਲਈ ।

## ਵਾਕ ਕਵੀ

ਜੋ ਸੱਚ ਸੀ ਅੰਤ ਆ ਜ਼ਾਹਰ ਹੋਯਾ ਗੁਰਦ੍ਵਾਰੇ ਨੂੰ ਪੰਥ ਸੰਭਾਲਿਆ ਜੀ ।
ਹਿੰਦੂ ਰਹੇ ਕਚੀਚੀਆਂ ਖਾਂਵਦੇ ਹੀ ਜਿੰਨਾਂ ਜੋਰ ਹੈ ਸੀ ਸਾਰਾ ਲਾ ਲਿਆ ਜੀ ।
ਸਿੱਟਾ ਇਹ ਇਤਫਾਕ ਦਾ ਸਮਝ ਲਵੋ ਨੀਚਾ ਦੋਖੀ ਨੂੰ ਪੰਥ ਦਿਖਾਲਿਆ ਜੀ ।
ਕਰਾਮਾਤ ਜਮਾਤ ਕਰਤਾਰ ਸਿੰਘਾ ਏਕੇ ਵਾਲਿਆਂ ਚਾਹਿਆ ਸੋ ਪਾਲਿਆ ਜੀ ।

# ਸਾਕਾ ਨਨਕਾਣਾ ਸਾਹਿਬ

ਮੇਰੀ ਕਲਮ ਤੂੰ ਅੱਜ ਕਿਉਂ ਥਿੜਕਦੀ ਹੈਂ ਤੈਨੂੰ ਕਾਸਦਾ ਖੌਫ ਡਰਾਂਵਦਾਏ ।
ਤੈਥੋਂ ਹਰਫ ਸਿੱਧੇ ਕਿਉਂ ਨਹੀਂ ਅੱਜ ਪੈਂਦੇ ਲਰਜ਼ਾ ਕਿਉਂ ਤੈਨੂੰ ਪਿਆ ਆਂਵਦਾਏ ।
ਬੋਲੀ ਕਲਮ ਤੂੰ ਜਿਧਰ ਚਲਾਉਂਣ ਲੱਗੋਂ ਨਕਸ਼ਾ ਦੇਖਕੇ ਦਿਲ ਥੱਰਾਂਵਦਾਏ ।
ਤੇਰੇ ਮਨ ਦੀ ਤਾਰ ਨੇ ਦੱਸਿਆ ਏ ਓਹ ਖੌਫ ਪਿਆ ਮੈਨੂੰ ਖਾਂਵਦਾਏ ।
ਤੂੰ ਚੱਲਯਾ ਵੱਲ ਨਨਕਾਣੇ ਸਾਹਿਬ ਯਾਦ ਆ ਉਹ ਵੇਲਾ ਰੁਆਂਵਦਾਏ ।
ਛਾਤੀ ਫੱਟਦੀ ਹਿੰਮਤ ਘੱਟਦੀ ਏ ਖੂਨ ਆ ਮੂੰਹ ਰਾਹ ਉਛਲਾਂਵਦਾਏ ।
ਕਵੀ ਆਖਦਾ ਭੋਲੀਏ ਤੇਰੇ ਮੂੰਹੋਂ ਇਹ ਸੁਖਨ ਨ ਮੂਲ ਸੁਹਾਂਵਦਾਏ ।
ਨਵਾਂ ਕੰਮ ਇਹ ਨਹੀਂ ਕਰਤਾਰ ਸਿੰਘਾ ਤੇਰੇ ਦਿਲ ਕਿਉਂ ਘਟਦਾ ਜਾਂਵਦਾਏ ।

**ਤਥਾ**

ਬਰਸ ਸੋਲ੍ਹਾਂ ਸਤਾਰਾਂ ਹੋ ਗਏ ਤੈਨੂੰ ਭਾਰੇ ਸ਼ੇਅਰ ਦੇ ਬਹਿਰ ਵਗਾਇਨੇ ਤੂੰ ।
ਪਈਓਂ ਜੰਮਦੀ ਵਿੱਚ ਸ਼ਹੀਦੀਆਂ ਦੇ ਸਾਕੇ ਅੱਗੇ ਅਨੇਕ ਲਖਾਇਨੇ ਤੂੰ ।
ਮਨੀ ਸਿੰਘ ਸੁਬੇਗ ਸਿੰਘ ਤਾਰੂ ਸਿੰਘ ਦੇ ਹਾਲ ਲਿਖ ਅਚਰਜ ਦਿਖਾਇਨੇ ਤੂੰ
ਪੱਥਰ ਦਿਲਾਂ ਨੂੰ ਮੋੜਕੇ ਵੱਲ ਸਿੱਖੀ ਸਿੱਖੀ ਮਾਰਗ ਵਿੱਚ ਚਲਾਇਨੇ ਤੂੰ ।
ਦੇਸ ਵਿੱਚ ਪ੍ਰਚਾਰ ਸ਼ਹੀਦੀਆਂ ਦਾ ਕਰ ਲੋਕਾਂ ਤੋਂ ਕਿੱਸੇ ਛੁਡਾਇ ਨੇ ਤੂੰ ।
ਮਾਦਾ ਕਰ ਸੁਰਜੀਤ ਕੁਰਬਾਨੀਆਂ ਦਾ ਸੁੱਤੇ ਖ਼ਾਲਸੇ ਟੁੰਬ ਜਗਾਇਨੇ ਤੂੰ ।
ਤੇਰੀ ਓਮਰ ਬੀਤੀ ਏਸੇ ਕਾਰ ਅੰਦਰ ਤੇ ਸ਼ਹੀਦਾਂ ਦੇ ਹੀ ਗੀਤ ਗਾਇਨੇ ਤੂੰ ।
ਧੀਰਜ ਨਾਲ ਹੁਣ ਚੱਲ ਕਰਤਾਰ ਸਿੰਘਾ ਐਵੇਂ ਹੌਂਸਲੇ ਕਾਸ ਨੂੰ ਢਾਇਨੇ ਤੂੰ ।

**ਰਾਇ ਭੋਇ ਦੀ ਤਲਵੰਡੀ**

ਲਾਹੌਰ ਤੋਂ ਥੋੜ੍ਹੀ ਹੀ ਵਿੱਥ ਉਤੇ ਨੱਗਰ ਇਕ ਆਬਾਦ ਪਛਾਨ ਭਾਈ
ਰਾਇ ਭੋਇ ਦੀ ਕਹਿਣ ਤਲਵੰਡੀ ਓਹਨੂੰ ਮਾਲਕ ਇਕ ਭੱਟੀ ਮੁਸਲਮਾਨ ਭਾਈ

ਰਾਇਬੁਲਾਰ ਕਰਤਾਰ ਦੇ ਸ਼ੌਕ ਵਾਲਾ ਸਦਾ ਰਹੇ ਕਰਦਾ ਪੁੰਨ ਦਾਨ ਭਾਈ ।
ਉਸ ਨੱਗਰ ਅੰਦਰ ਕਾਲੂ ਮਹਿਤੇ ਦੇ ਘਰ ਛੱਬੀ ਪੰਦਰਾਂ ਸੌ ਸੰਮਤ ਜਾਨ ਭਾਈ ।
ਰੱਬੀ ਨੂਰ ਦਾ ਭਾਰਾ ਜ਼ਹੂਰ ਹੋਯਾ ਜ਼ੁਲਮ ਕੰਬਯਾ ਜਿਸ ਤੋਂ ਆਨ ਭਾਈ ।
ਆਫਤਾਬ ਗਯਾਨ ਤਲੂਹ ਹੋਯਾ ਹੋ ਗਿਆ ਪਰਕਾਸ਼ ਜਹਾਨ ਭਾਈ ।
ਗੁਰੂ ਰੂਪ ਹੋ ਪ੍ਰਗਟਯਾ ਕਲੂ ਅੰਦਰ ਉੱਚਾ ਸਭ ਤੋਂ ਜਿਸਦਾ ਸ਼ਾਨ ਭਾਈ ।
ਜਿਸ ਤਾਰਿਆ ਫਿਰ ਜਹਾਨ ਸਾਰਾ ਸਤਿਨਾਮ ਦਾ ਪਕੜ ਨਿਸ਼ਾਨ ਭਾਈ ।
ਜਿਧੇ ਤੇਜ ਅੱਗੇ ਫਿਕੇ ਪਏ ਸਾਰੇ ਵਲੀ ਪੀਰ ਫਕੀਰ ਸੁਲਤਾਨ ਭਾਈ ।
ਹਰੇ ਖੇਤ ਕੀਤੇ ਸੱਪਾਂ ਕਰੀਛਾਯਾ ਜ਼ਾਹਿਰ ਮੁਹਜਜ਼ੇ ਬਾਹਿਰ ਬਿਆਨ ਭਾਈ ।
ਰੀਠੇ ਕਰੇ ਮਿਠੇ ਡਿਠੇ ਆਪ ਅੱਖੀਂ ਯੋਗੀ ਸਿੱਖ ਝੁਕੇ ਛੱਡ ਮਾਨ ਭਾਈ ।
ਓਹਦੇ ਨਾਮ ਉੱਤੇ ਓਸ ਪਿੰਡ ਨੂੰ ਜੀ ਲੱਗ ਪਏ ਸਭ ਲੋਕ ਬੁਲਾਨ ਭਾਈ ।
ਨਾਨਕ ਵਾਲੇ ਤੋਂ ਬਣਿਆਂ ਨਾਨਕਆਣਾ ਨਨਕਾਣਾ ਚੜ੍ਹ ਗਿਆ ਜ਼ੁਬਾਨ ਭਾਈ ।
ਉਹ ਧਰਤ ਪੁਨੀਤ ਕਰਤਾਰ ਸਿੰਘਾ ਨਾਜ਼ਲ ਬਰਕਤਾਂ ਹੋਣ ਸਿਆਨ ਭਾਈ ।

## ਨਨਕਾਣੇ ਸਾਹਿਬ ਦੇ ਗੁਰਦੁਆਰੇ

ਜਿੱਥੇ ਲਿਆ ਪ੍ਰਕਾਸ਼ ਬਾਬੇ ਜੀ ਨੇ ਓਹਨੂੰ ਜਨਮ ਅਸਥਾਨ ਬੁਲਾਂਵਦੇ ਨੇ ।
ਜਿੱਥੇ ਬਾਲਕਾਂ ਦੇ ਨਾਲ ਖਡਦੇ ਰਹੇ ਬਾਲ ਲੀਲ੍ਹਾ ਸਭ ਸਿੱਖ ਸੁਨਾਂਵਦੇ ਨੇ ।
ਛਾਯਾ ਸਰਪ ਨੇ ਕੀਤੀ ਸੀ ਥਾਂ ਜਿਹੜੇ ਮਾਲ ਸਾਹਿਬ ਉਸ ਤਈਂ ਅਲਾਂਵਦੇ ਨੇ ।
ਖਾਧਾ ਡੰਗਰਾਂ ਦਾ ਹਰਾ ਖੇਤ ਕੀਤਾ ਕਿਆਰਾ ਸਾਹਿਬ ਕਹਿ ਸੀਸ ਝੁਕਾਂਵਦੇ ਨੇ ।
ਜਿੱਥੇ ਕਰ ਸੱਚਾ ਸੌਦਾ ਆਣ ਬੈਠੇ ਤੰਬੂ ਸਾਹਿਬ ਹੈ ਨਾਮ ਜਤਾਂਵਦੇ ਨੇ ।
ਛੇਵੇਂ ਗੁਰੂ ਜੀ ਦਾ ਛੇਵਾਂ ਗੁਰਦੁਆਰਾ ਸਿੱਖ ਦਰਸ਼ਨਾਂ ਦੇ ਤਈਂ ਜਾਂਵਦੇ ਨੇ ।
ਵੱਡੇ ਇਹ ਅਸਥਾਨ ਮਸ਼ਹੂਰ ਓਥੇ ਸਿੱਖ ਆਦਰ ਮਾਨ ਰਖਾਂਵਦੇ ਨੇ ।
ਪੂਜਨੀਕ ਅਸਥਾਨ ਕਰਤਾਰ ਸਿੰਘਾ ਰੱਬੀ ਲੋਕ ਜਿੱਥੇ ਚਰਨ ਪਾਂਵਦੇ ਨੇ ।

## ਜਨਮ ਅਸਥਾਨ

ਹੈ ਸਭਨਾਂ ਨਾਲ ਜਾਗੀਰ ਲੱਗੀ ਸੇਵਾਦਾਰ ਬਹਿ ਝੱਟ ਲੰਘਾਨ ਸਮਝੋ ।
ਆਏ ਗਏ ਦੀ ਭੀ ਦਾਰੀ ਕਰਨ ਚੰਗੀ ਹੁੰਦੀ ਰਹੇ ਚੰਗੀ ਗੁਜਰਾਨ ਸਮਝੋ ।

ਬਾਕੀ ਸਾਰਯਾਂ ਨਾਲੋਂ ਜਾਗੀਰ ਬਹੁਤੀ ਲੱਗੀ ਨਾਮ ਸੀ ਜਨਮ ਅਸਥਾਨ ਸਮਝੋ ।
ਕਈ ਸੌ ਮੁਰੱਬਾ ਜ਼ਮੀਨ ਭਾਰੀ ਭਾਰਾ ਬਣਿਆਂ ਓਸਦਾ ਸ਼ਾਨ ਸਮਝੋ ।
ਜਦ ਤਕ ਨਹੀਂ ਸੀ ਨਹਿਰ ਪਈ ਓਥੇ ਤਦ ਤੱਕ ਸੀ ਦੇਸ ਵੈਰਾਨ ਸਮਝੋ ।
ਆਮ ਦਰਫਤ ਹੈ ਸੀ ਓਧਰ ਬਹੁਤ ਥੋੜ੍ਹੀ ਲੱਗੇ ਮੇਲਾ ਭੀ ਥੋੜਾ ਸਿਆਨ ਸਮਝੋ ।
ਜਦੋਂ ਨਹਿਰ ਪੈ ਗਈ ਓਸਦੇ ਅੰਦਰ ਰਕਬਾ ਹੋਯਾ ਅਬਾਦ ਮਹਾਨ ਸਮਝੋ ।
ਦੂਜੀ ਰੇਲ ਸ਼ਾਹਦਰਯੋਂ ਜਾ ਪਹੁੰਚੀ ਹੋਰ ਰੰਗ ਬਣੇ ਓਥੇ ਆਨ ਸਮਝੋ ।
ਭਾਰੀ ਆਮਦਨ ਦੇਣ ਜ਼ਮੀਨ ਲੱਗੀ ਬਣਨ ਲੱਗੇ ਅਨੇਕ ਮਕਾਨ ਸਮਝੋ ।
ਮੰਡੀ ਪੈ ਗਈ ਰੇਲ ਦੇ ਸਿਰ ਉੱਤੇ ਬਣ ਗਿਆ ਬਪਾਰ ਦਾ ਥਾਨ ਸਮਝੋ ।
ਮੇਲੇ ਭਰਨ ਲੱਗੇ ਜ਼ੋਰਾਂ ਵਿੱਚ ਆ ਕੇ ਆਉਣਾ ਲੋਕਾਂ ਨੂੰ ਹੋਯਾ ਆਸਾਨ ਸਮਝੋ ।
ਮਾਯਾ ਆਉਨ ਚੁਫੇਰਿਓਂ ਲੱਗ ਪਈ ਲੱਗੀਆਂ ਆਪਣੇ ਜਾਲ ਫੈਲਾਨ ਸਮਝੋ ।
ਆਈ ਲੱਛਮੀ ਧਾਕੇ ਰੂਪ ਬਹੁਤੇ ਜ਼ੁੰਮੇਵਾਰਾਂ ਨੂੰ ਲੱਗੀ ਫਸਾਨ ਸਮਝੋ ।
ਪਾਪ ਨਾਲ ਲੈ ਆਈ ਕਰਤਾਰ ਸਿੰਘਾ ਧਰਮ ਲੱਗਾ ਪੈਰ ਖਿਸਕਾਨ ਸਮਝੋ ।

## ਮਹੰਤ ਨਰਾਇਨ ਦਾਸ

ਚੜ੍ਹਦੀ ਨਵੀਂ ਜਵਾਨੀ ਮਹੰਤ ਦੀ ਸੀ ਓਸ ਆਪਨਾ ਆਪ ਸੰਭਾਲਯਾ ਨਾ।
ਝੱਟ ਮਾਯਾ ਦਾ ਹੋ ਸ਼ਕਾਰ ਗਿਆ ਸਾਬਤ ਰਹਿਕੇ ਭੇਖ ਨੂੰ ਪਾਲਯਾ ਨਾ ।
ਬੈਠਕ ਬਹਿ ਗਿਆ ਆਣ ਕੁਸੰਗੀਆਂ ਦੀ ਜਪ ਤਪ ਅੰਦਰ ਜੱਫਰ ਜਾਲਯਾ ਨਾ ।
ਲੱਗਾ ਮਾਸ, ਸ਼ਰਾਬ, ਕਬਾਬ ਉੱਡਨ ਮੂਲੋਂ ਪਾਲ ਉਦਾਸ ਦਿਖਾਲਯਾ ਨਾ ।
ਡੇਰੇ ਵਿਸ਼ੇ ਵਿਕਾਰਾਂ ਨੇ ਆਣ ਲਾਏ ਮਨ ਸਿੱਖੀ ਪਰੇਮ ਵਿੱਚ ਢਾਲਯਾ ਨਾ ।
ਬਦਮਾਸ਼ੀਆਂ ਵਿੱਚ ਕਰਤਾਰ ਸਿੰਘਾ ਪੈ ਗਿਆ ਤੇ ਕਿਸੇ ਨੇ ਟਾਲਯਾ ਨਾ ।

## ਮਹੰਤ ਦੇ ਕੁਕਰਮ ।

ਮਾਯਾ ਡਾਇਨ ਦਾ ਹੋ ਸ਼ਿਕਾਰ ਗਿਆ ਨਿੱਤ ਵਿਸ਼ੇ ਵਿਕਾਰ ਕਮਾਉਣ ਲੱਗਾ ।
ਜਪ ਤਪ ਨਾ ਸਾਧਨਾ ਆਈ ਨੇੜੇ ਭੋਗ ਰੋਗ ਵਿੱਚ ਪੈਰ ਫਸਾਉਣ ਲੱਗਾ ।
ਗੁਰਦੁਆਰੇ ਦੇ ਵਿੱਚ ਹੀ ਦਿਨ ਦੀਵੀਂ ਜੋ ਆਉਂਦੀ ਮਨ ਕਰਾਉਣ ਲੱਗਾ ।
ਗੁਰਮੱਤ ਪਰਚਾਰ ਦੇ ਥਾਂ ਭੈੜਾ ਭੰਡ ਕੰਜਰੀ ਲਿਆ ਨਚਾਉਣ ਲੱਗਾ ।

ਨਾਲ ਹਾਕਮਾਂ ਦੇ ਦਿਨੇ ਰਾਤ ਫਿਰਦਾ ਸਿੱਖ ਸੰਗਤੋਂ ਨੱਕ ਚੜ੍ਹਾਉਣ ਲੱਗਾ ।
ਸਾਧੂ ਪਨ ਛੱਡ ਬੜਾ ਸ਼ੌਕੀਨ ਬਨਯਾ ਖੂਬ ਬੂਟ ਤੇ ਸੂਟ ਸਜਾਉਣ ਲੱਗਾ ।
ਕਰਦਾ ਕਿਸੇ ਦੀ ਮੂਲ ਪ੍ਰਵਾਹ ਨਾ ਸੀ ਰਾਜ ਸਾਜ ਦੀ ਸ਼ਕਲ ਬਨਾਉਣ ਲੱਗਾ ।
ਮੁਸਲਮਾਨੀ ਮਿਰਾਸਨ ਘਰ ਰੱਖੀ ਦੀਨ ਦੁਨੀ ਬੇਸ਼ਰਮ ਗਵਾਉਣ ਲੱਗਾ ।
ਸਤਿ ਵੰਤੀਆਂ ਦੇ ਜੋਰੀਂ ਸਤ ਤੋੜੇ ਆਈਆਂ ਦੇਵੀਆਂ ਨੂੰ ਹੱਥ ਪਾਉਣ ਲੱਗਾ ।
ਇਕ ਸਿੰਘਨ ਬੀਬੀ ਕਵਾਰੀ ਦਾ ਜੀ ਸਤ ਤੁੜਾ ਕਲੰਕ ਲਵਾਉਣ ਲੱਗਾ ।
ਟੋਲੇ ਰਹਿਣ ਬੈਠੇ ਲੁੰਡਾ ਕੰਜਰਾਂ ਦੇ ਗੁਰਦੁਆਰੇ ਸ਼ਰਾਬ ਪਿਆਉਨ ਲੱਗਾ ।
ਭੈੜਾ ਭੇਖ ਦੇ ਤਈਂ ਕਰਤਾਰ ਸਿੰਘਾ ਬਦਨਾਮੀਆਂ ਨਿੱਤ ਦਵਾਉਨ ਲੱਗਾ ।

## ਚੀਫ ਖਾਲਸਾ ਦੀਵਾਨ

ਚੀਫ ਖਾਲਸਾ ਨਾਮ ਦੀਵਾਨ ਸਿੰਘਾਂ ਹੈ ਸੀ ਚਿਰਾਂ ਤੋਂ ਓਸਥਾਂ ਜਾਂਦਾ ਰਿਹਾ ।
ਮੇਲੇ ਉਤੇ ਉਪਦੇਸ਼ਕਾਂ ਰਾਗੀਆਂ ਨੂੰ ਲੈ ਜਾ ਪਰਚਾਰ ਕਰਾਂਦਾ ਰਿਹਾ ।
ਢਬ ਨਾਲ ਮਹੰਤ ਨੂੰ ਕਈ ਵਾਰੀ ਖੋਟੇ ਕਰਮ ਨਾ ਕਰ ਸਮਝਾਂਦਾ ਰਿਹਾ ।
ਧੀਮੀ ਚਾਲ ਦਾਨਾਈ ਦੀ ਕਰ ਵਰਤੋਂ ਸਮਝਾਏ ਮਹੰਤ ਇਹ ਚਾਂਹਦਾ ਰਿਹਾ ।
ਪਰ ਮੁੱਢਦੇ ਵਿਗੜੇ ਕਿਵੇਂ ਸਮਝਨ ਓਹ ਇੱਕ ਨ ਦਿਲ ਤੇ ਲਾਂਦਾ ਰਿਹਾ ।
ਬਣਿਆ ਬੈਠਾ ਸੀ ਮਾਲਕ ਰਾਜ ਦਾ ਓਹ ਅੱਗੋਂ ਉਲਟਾ ਸਗੋਂ ਦਬਾਂਦਾ ਰਿਹਾ ।
ਓਧਰ ਪੰਥ ਕਰਤੂਤਾਂ ਦਾ ਹੋਯਾ ਜਾਣੂ ਹੌਲੀ ਹੌਲੀ ਗਿਲਾਨ ਫੈਲਾਂਦਾ ਰਿਹਾ ।
ਓਧਰ ਓਹ ਜ਼ਾਲਮ ਕਰਤਾਰ ਸਿੰਘਾ ਧੜਾ ਆਪਣਾ ਵੱਖ ਬਨਾਂਦਾ ਰਿਹਾ ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਏਧਰ ਬਣੀ ਕਮੇਟੀ ਇਹ ਪੰਥ ਅੰਦਰ ਗੁਰਦੁਆਰਯਾਂ ਦੀ ਸੇਵਾ ਚਾਈ ਜਿਸਨੇ ।
ਗੁਰਦੁਆਰਾ ਸੇਵਕ ਸੁਧਾਰ ਕਰਨਾ ਗੱਲ ਦੇਸ ਦੇ ਵਿੱਚ ਸੁਨਾਈ ਜਿਸਨੇ ।
ਮੁਰਦਾ ਹੋਈ ਬੈਠੀ ਸਿੱਖ ਕੌਮ ਹੈ ਸੀ ਰੂਹ ਜ਼ਿੰਦਗੀ ਫੇਰ ਚਲਾਈ ਜਿਸਨੇ ।
ਕੀਤਾ ਕੰਮ ਚੰਗਾ ਕੌਮੀ ਪੇਪਰਾਂ ਨੇ ਸੁੱਤੀ ਘੂਕ ਸੀ ਕੌਮ ਜਗਾਈ ਜਿਸਨੇ ।
ਕੱਢਨ ਕਈ ਕਮੇਟੀਆਂ ਐਲਾਨ ਲੱਗੀਆਂ ਕਾਫਰਾਂ ਨੂੰ ਚਿੰਤਾ ਪਾਈ ਜਿਸਨੇ ।
ਫਿਕਰੀਂ ਪਏ ਮਹੰਤ ਕਰਤਾਰ ਸਿੰਘਾ ਓਹੋ ਕੰਬਯਾ ਖਬਰ ਸੁਣ ਪਾਈ ਜਿਸਨੇ ।

## ਸ਼੍ਰੋਮਣੀ ਕਮੇਟੀ ਦੇ ਐਲਾਨ

ਗੁਰਮਤੇ ਕਮੇਟੀ ਦੇ ਛਪਨ ਲੱਗੇ ਗੁਰਦੁਆਰੇ ਆਜ਼ਾਦ ਕਰਾਵਨੇ ਨੇ ।
ਐਬਦਾਰ ਬਦਮਾਸ਼ ਮਹੰਤ ਜਿਤਨੇ ਸਿੱਧੇ ਕਰਕੇ ਤੀਰ ਬੈਠਾਵਨੇ ਨੇ ।
ਗੁਰਦੁਆਰੇ ਬਰਬਾਦ ਜੋ ਕਰ ਰਹੇ ਕੰਨੋ ਫੜਕੇ ਬਾਹਰ ਕਢਾਵਨੇ ਨੇ ।
ਜਿਹੜੇ ਪੰਥ ਦੇ ਹੁਕਮ ਨੂੰ ਰੱਦ ਦੇਵਨ ਪੰਥੋਂ ਖਾਰਜ ਕਰ ਧਰਾਵਨੇ ਨੇ ।
ਜਿਵੇਂ ਹੋਣ ਸਿੱਧੇ ਪੰਥ ਤਿਵੇਂ ਕਰਸੀ ਗੁਰੂ ਘਰਾਂ ਚੋਂ ਪਾਪ ਗਵਾਵਨੇ ਨੇ ।
ਗੁਰੂ ਧਾਮਾ ਦੇ ਮਾਲਕ ਬਣੇ ਜਿਹੜੇ ਤੋੜ ਮਾਲਕੀ ਟੈਹਲੀਏ ਭਾਵਨੇ ਨੇ ।
ਗੁਰੂ ਪੰਥ ਦਾ ਤੇ ਪੰਥ ਗੁਰੂ ਦਾ ਜੀ ਗੁਰ ਘਰਾਂ ਦੇ ਸ਼ਾਨ ਵਧਾਵਨੇ ਨੇ ।
ਤਨ ਮਨ ਤੇ ਧਨ ਦੀਂ ਲੋੜ ਪਈ ਓਹ ਭੀ ਗੁਰੂ ਦੇ ਸਮਝਕੇ ਲਾਵਨੇ ਨੇ ।
ਗੁਰ ਧਾਮ ਰਚੇ ਜਿਨ੍ਹਾਂ ਲੋੜਾਂ ਲਈ ਸੋਮੇ ਸਿੱਖੀ ਦੇ ਫੇਰ ਬਣਾਵਨੇ ਨੇ ।
ਉੱਜਲ ਥਾਂ ਗੁਰਧਾਮ ਕਰਤਾਰ ਸਿੰਘਾ ਗੰਦ ਮੰਦ ਸਭ ਧੋ ਦਿਖਾਵਨੇ ਨੇ ।

## ਮਹੰਤਾਂ ਨੂੰ ਫਿਕਰ

ਫੂਲਾ ਸਿੰਘ ਸਮਾਧ ਤੇ ਬੇਰ ਬਾਬਾ ਪੰਜਾ ਸਾਹਿਬ ਗੁਰ ਧਾਮ ਵਿਚਾਰ ਭਾਈ ।
ਥਾਨ ਹੋਰ ਕਈ ਸਾਂਭੇ ਪੰਥ ਨੇ ਜਾ ਹੋਯਾ ਖ਼ਾਲਸਾ ਆਣ ਹੁਸ਼ਯਾਰ ਭਾਈ ।
ਤੁਲ ਸਿੰਘ ਜਾ ਗਏ ਕੁਰਬਾਨੀਆਂ ਤੇ ਹੋਯਾ ਦੇਸ ਦੇ ਵਿੱਚ ਪਰਚਾਰ ਭਾਈ ।
ਘਰ ਘਰ ਏਹੋ ਗੱਲਾਂ ਟੁਰ ਪਈਆਂ ਲੈਣੇ ਗੁਰ ਅਸਥਾਨ ਸੰਭਾਰ ਭਾਈ ।
ਪਿਆ ਫਿਕਰ ਮਹੰਤਾਂ ਨੂੰ ਆਣ ਭਾਰਾ ਖੌਫ਼ ਖਾਕੇ ਹੋਏ ਲਾਚਾਰ ਭਾਈ ।
ਸਿੰਘਾਂ ਟਲਨਾ ਨਹੀਂ ਮਰਨੋ ਮਾਰਨੇ ਭੀ ਲੱਗੇ ਰਲਕੇ ਕਰਨ ਵਿਚਾਰ ਭਾਈ ।
ਖੁੱਸ ਜਾਣ ਜਾਗੀਰਾਂ ਜਾਂ ਅਸਾਂ ਪਾਸੋਂ ਫੇਰ ਚੱਲਨ ਕਿਵੇਂ ਵਿਹਾਰ ਭਾਈ ।
ਜੇ ਪੰਥ ਦੇ ਤਾਬਿਆਂ ਹੋ ਜਾਈਏ ਕਿਵੇਂ ਲੁੱਟੀਏ ਮੌਜ ਬਹਾਰ ਭਾਈ ।
ਜਾਇਦਾਦਾਂ ਦੇ ਮਾਲਕ ਬਣੇ ਅਸੀਂ ਕਰਦੇ ਕਾਰਾਂ ਹੋ ਖੁਦ ਮੁਖਤਾਰ ਭਾਈ ।
ਸਾਡੀ ਮਾਨ ਪੂਜਾ ਹੋਵੇ ਮੁਢ ਤੋਂ ਲੈ ਸੇਵਾ ਕਰਨ ਸਾਡੀ ਨਰ ਨਾਰ ਭਾਈ ।
ਸਾਨੂੰ ਚੱਲਨਾ ਹੁਕਮ ਦੇ ਵਿੱਚ ਪਊ ਹੋ ਗਿਆ ਜੇ ਪੰਥ ਅਧਿਕਾਰ ਭਾਈ ।
ਕਿਵੇਂ ਬਚੀਏ ਅਸੀਂ ਕਰਤਾਰ ਸਿੰਘਾ ਸੋਚਾਂ ਕਰੋ ਰਲਕੇ ਸਮਝਦਾਰ ਭਾਈ ।

## ਮਹੰਤ ਮੰਡਲੀ ਦੀਆਂ ਚਾਲਾਂ

ਫਿਕਰ ਚੋਰਾਂ ਨੂੰ ਪੈ ਗਿਆ ਰਾਖਯਾਂ ਦਾ ਰਲ ਰਲ ਸਲਾਹਾਂ ਪਕਾਨ ਲੱਗੇ ।
ਨੈਣੂ ਚੰਦ੍ਰਾ ਖਾਸ ਨਨਕਾਣੇ ਵਾਲਾ ਮਾਲਦਾਰ ਕਰਕੇ ਮੁਹਰੇ ਲਾਨ ਲੱਗੇ ।
ਬਸੰਤ ਦਾਸ ਹੈ ਸੀ ਚਾਲ ਬਾਜ਼ ਭਾਰਾ ਨਾਲ ਮਾਨਕੋਂ ਸੱਚ ਰੁਲਾਨ ਲੱਗੇ ।
ਕਿਰਪਾ ਸਿੰਘ ਰਲਯਾ ਸਤਲਾਨੀ ਵਾਲਾ ਅੰਮ੍ਰਿਤਸਰੀ ਅਖਾੜੇ ਮਲਾਨ ਲੱਗੇ ।
ਆ ਬੇਦੀ ਕਰਤਾਰ ਸਿੰਘ ਹੋਯਾ ਆਗੂ ਨਾਲ ਹੋਰ ਮਹੰਤ ਫਸਾਨ ਲੱਗੇ ।
ਚੁੱਕਾਂ ਦੇ ਉਦਾਸੀਆਂ ਸਾਰਿਆਂ ਨੂੰ ਵੈਰੀ ਪੰਥ ਦੇ ਝੱਟ ਬਨਾਨ ਲੱਗੇ ।
*ਅੰਮ੍ਰਿਤਸਰ ਸਾਰੇ ਹੋਇ ਆਇ ਕੱਠੇ ਗੋਂਦਾਂ ਗੁੱਝੀਆਂ ਕਈ ਗੁੰਦਾਨ ਲੱਗੇ ।
**ਮੰਗਲ ਸਿੰਘ ਕੂਕੇ ਤਾਈਂ ਦੇ ਚੋਗਾ ਓਹਦੇ ਪਾਸੋਂ ਬਕਵਾਸ ਕਰਵਾਨ ਲੱਗੇ ।
ਚੰਦਾ ਦਿੱਤਾ ਅਖਾੜਯਾਂ ਵਾਲਿਆਂ ਨੇ ਸੰਤ ਸੇਵਕ ਅਖਬਾਰ ਕਢਾਨ ਲੱਗੇ ।
ਲੱਗੇ ਕਰਨ ਬਦਨਾਮ ਅਕਾਲੀਆਂ ਨੂੰ ਸਤਿਗੁਰਾਂ ਨੂੰ ਗਾਲਾਂ ਸੁਨਾਨ ਲੱਗੇ ।
ਨਵਾਂ ਖ਼ਾਲਸਾ ਲਿਖਦੇ ਪੰਥ ਤਾਈਂ ਆਪ ਸਿੱਖ ਸਨਾਤਨ ਕਹਾਨ ਲੱਗੇ ।
ਸਾਰੇ ਗੁਰੂ ਵੇਦਾਂ ਤਾਈਂ ਮੰਨਦੇ ਸਨ ਪੱਕੇ ਹਿੰਦੂ ਸਨ ਲਿਖ ਜਤਾਨ ਲੱਗੇ ।
ਚੁੱਕਾਂ ਹਿੰਦੂਆਂ ਦੇ ਤਾਈਂ ਦੇ ਦੇ ਕੇ ਨਾਲ ਪੰਥ ਦੇ ਵੈਰ ਪਵਾਨ ਲੱਗੇ ।
ਖਾ ਕੇ ਪੰਥ ਦਾ ਪੈਸਾ ਕਰਤਾਰ ਸਿੰਘਾ ਵੇਖੋ ਪੰਥ ਦਾ ਬੁਰਾ ਤਕਾਨ ਲੱਗੇ ।

## ਸਾਧ ਗੁਰਦਵਾਰਿਆਂ ਦੇ ਮਾਲਕ ਕਿਵੇਂ ਬਣ ਗਏ ?

ਜਦੋਂ ਪੰਥ ਜੰਗਾਂ ਵਿੱਚ ਰੁੱਝਾ ਹੈ ਸੀ ਰਾਤ ਦਿਨ ਅਖਾੜੇ ਮਚਾਇ ਹੈ ਸਨ ।
ਗੁਰਦਵਾਰਿਆਂ ਦੀ ਸੇਵਾ ਵਾਸਤੇ ਜੀ ਸਭ ਥਾਊਂ ਹੀ ਸਾਧ ਬੈਠਾਇ ਹੈ ਸਨ ।
ਆਪ ਜੰਗ ਕਰਦੇ ਮਰਦੇ ਰਹਿਣ ਲੜਦੇ ਅਭਯਾਗਤ ਸਭ ਥਾਈਂ ਟਕਾਇ ਹੈ ਸਨ ।
ਪਿਛੋਂ ਰਾਜ ਪੰਜਾਬ ਦਾ ਲਿਆ ਸਿੰਘਾਂ ਜਾਬਰ ਹਾਕਮ ਮਾਰ ਮੁਕਾਇ ਹੈ ਸਨ ।

---

*ਸੁਚੇਤ ਸਿੰਘ ਅੰਮ੍ਰਿਤਸਰੀਆਂ ਭੀ ਏਸ ਮੰਡਲੀ ਦਾ ਮੁਹਰੀ ਸੀ ।

**ਮਿਸਟਰ ਬੋਰਿੰਗ ਦੀ ਗਵਾਹੀ ਵਿਚ ਮੰਗਲ ਸਿੰਘ ਕੂਕੇ ਦਾ ਖਾਸ ਜ਼ਿਕਰ ਹੈ ਉਹ ਮਹੰਤ ਨੂੰ ਲਿਖਦਾ ਹੈ ਕਿ ਮੈਂ ਕਾਂਗ੍ਰਸੀ ਲੀਡਰਾਂ ਨੂੰ ਮਿਲਿਆਂ ਸਾਂ, ਉਹਨਾਂ ਮਦਦ ਦੇਣ ਦਾ ਇਕਰਾਰ ਕੀਤਾ ਹੈ । ਆਦਿ ।

ਤਦ ਸਿੰਘਾਂ ਸਰਦਾਰਾਂ ਨੇ ਗੁਰਦ੍ਵਾਰੀਂ ਕਈ ਪਿੰਡ ਜਾਗੀਰ ਲਗਾਇ ਹੈ ਸਨ ।
ਗੁਰੂ ਘਰਾਂ ਦੇ ਸ਼ਾਨ ਜਿਉਂ ਰਹਿਨ ਉੱਚੇ ਏਸ ਲਈ ਗੁਜ਼ਾਰੇ ਠਹਿਰਾਏ ਹੈ ਸਨ ।
ਭੁੱਖੇ ਨੰਗੇ ਦੀ ਪਾਲਨਾਂ ਰਹੇ ਹੁੰਦੀ ਦਸਵੰਧ ਦੇ ਹਿੱਸੇ ਕਢਾਇ ਹੈ ਸਨ ।
ਖ਼ਰਚ ਲੱਖਾਂ ਰੁਪਯਾਂ ਦੇ ਦਿਲ ਖੁੱਲ੍ਹੇ ਕਰ ਗੁਰੂ ਅਸਥਾਨ ਬਣਾਇ ਹੈ ਸਨ ।
ਗੁਰੂ ਗ੍ਰੰਥ ਦੀ ਤਾਬਿਆ ਕਰ ਸਾਰੇ ਸੇਵਾਦਾਰ ਸਭ ਤਾਈਂ ਰਖਾਇ ਹੈ ਸਨ ।

## ਮਹੰਤਾਂ ਦੀਆਂ ਮਾਲਕੀਆਂ ਕਿਵੇਂ ਬਣੀਆਂ

ਜਿਸ ਥਾਂ ਪਹਿਲਾਂ ਬੈਠਯਾ ਕੋਈ ਭਲਾ ਲੋਕ ਗਰੀਬ ਵਿਚਾਰ ਕਰਕੇ ।
ਗੁਰ ਥਾਨ ਦੀ ਕਰਦਾ ਰਹੇ ਸੇਵਾ ਸਮਾਂ ਆਪਨਾ ਭਲਾ ਗੁਜ਼ਾਰ ਕਰਕੇ ।
ਹੌਲੀ ਹੌਲੀ ਜਾਂ ਪੁਸ਼ਤਾਂ ਬਦਲ ਗਈਆਂ ਸਮੇਂ ਹੋਰ ਆਏ ਰੂਪ ਧਾਰ ਕਰਕੇ ।
ਸੇਵਾਦਾਰ ਸੇਵਾ ਤਾਈਂ ਛੱਡ ਬੈਠੇ ਮਾਲਕ ਬਨੀ ਗਏ ਹੰਕਾਰ ਕਰਕੇ ।
ਰਹਿੰਦੇ ਰਹਿੰਦੇ ਓਹ ਹੱਕ ਜਮਾ ਬੈਠੇ ਖਾਸ ਮਾਲਕਾਂ ਤਾਈਂ ਵਸਾਰ ਕਰਕੇ ।
ਖੁੱਲੀ ਗੱਲ ਗ੍ਰਿਸਤੀਆਂ ਜਾਕੇ ਨਾ ਗੁਰ ਪੀਰਾਂ ਦੇ ਥਾਨ ਵਿਚਾਰ ਕਰਕੇ ।
ਜੋ ਪੁੱਜਯਾ ਸੋ ਸੇਵਾ ਕਰ ਛੱਡੀ ਭਾਰ ਆਪਣੇ ਸਿਰੋਂ ਉਤਾਰ ਕਰਕੇ ।
ਲੱਖੇ ਖਾਨ ਉਡਾਨ ਮਹੰਤ ਆਪੇ ਦਾਨ ਪੁੰਨ ਸਭ ਧੱਕ ਨਕਾਰ ਕਰਕੇ ।
ਪਿੱਛੋਂ ਰਾਜ ਅੰਗ੍ਰੇਜ਼ ਦਾ ਹੋਯਾ ਜਦੋਂ ਬੰਦੋਬਸਤ ਜ਼ਮੀਨਾਂ ਦੇ ਭਾਰ ਕਰਕੇ ।
ਖਾਨੇ ਮਾਲਕੀ ਪੁਰ ਕਰਾ ਲਏ ਕੀਤੀ ਪੁੱਛ ਨਾ ਸਿੱਖਾਂ ਨਤਾਰ ਕਰਕੇ ।
ਮਾਲਕ ਕਬਜ਼ੇ ਦੇ ਲਿਖੇ ਗਏ ਓਹੋ ਗੁਰੂ ਗ੍ਰੰਥ ਜੀ ਬਰ ਕਨਾਰ ਕਰਕੇ ।
ਥੱਲੀ ਓਦੋਂ ਨਾ ਕਿਸੇ ਕਰਤਾਰ ਸਿੰਘਾ ਤੋੜੇ ਕਬਜ਼ੇ ਨਾ ਨਿਗ੍ਹਾ ਮਾਰ ਕਰਕੇ ।

## ਵਿਚਾਰ ਦੀ ਨਜ਼ਰ

ਅੱਜ ਅੱਖਦੇ ਸਾਧ ਹਾਂ ਅਸੀਂ ਮਾਲਕ ਇਹ ਸਿੰਘ ਮਾਲਕ ਬਣਨ ਆਇ ਕਿੱਥੋਂ ।
ਪੁੱਛੇ ਭਲਾ ਲੰਗੋਟੀਆਂ ਵਾਲਿਆਂ ਨੂੰ ਇਹ ਜ਼ਮੀਨਾਂ ਮਕਾਨ ਲਿਆਇ ਕਿੱਥੋਂ ।
ਜੰਮੇ ਜਿਨ੍ਹਾਂ ਸਵਾਹ ਪਾ ਸਿਰ ਓਹਨਾਂ ਸਾਧ ਬਣ ਗਏ ਟਕੇ ਕਮਾਇ ਕਿਥੋਂ ।
ਨਾ ਦਾਦਕੀ ਨਾ ਨਾਨਕੀ ਮਿਲੀ ਵਿਰਸਾ ਕਬਜ਼ੇ ਪਿੰਡਾਂ ਦੇ ਉੱਤੇ ਜਮਾਇ ਕਿੱਥੋਂ ।
ਇਹ ਅਖਾੜੇ ਲੰਗੋਟੀਆਂ ਵਿੱਚੋਂ ਕੱਢੇ ਇਹ ਲੱਖਾਂ ਰੁਪਯਾਂ ਦੇ ਆਇ ਕਿੱਥੋਂ ।
ਨਾਮਧਰ ਉਦਾਸੀ ਕਰਤਾਰ ਸਿੰਘਾ ਵੱਧ ਗ੍ਰਿਸਥ ਤੋਂ ਪੈਰ ਫੈਲਾਇ ਕਿੱਥੋਂ ।

## ਤਥਾ

ਸੌ ਮੁਰੱਬੇ ਜ਼ਮੀਨਾਂ ਦੇ ਸੈ ਵਿਘੇ ਹੈਣ ਚਿੱਪੀਆਂ ਨਹੀਂ ਬਣਾਇ ਦੱਸੋ ।
ਨ ਲੰਗੋਟੀਆਂ ਦੇ ਪੱਲੇ ਬੱਧੇ ਹੋਏ ਸੀ ਨਹੀਂ ਸਨ ਧੁਣੀਆਂ ਵਿੱਚ ਸਮਾਇ ਦੱਸੋ ।
ਕਿਤੇ ਜੰਮੇ ਅਤੇ ਕਿਤੇ ਪਲੇ ਜਾਕੇ ਕਿੱਥੋਂ ਦੌਲਤਾਂ ਇਹ ਲਿਆਇ ਦੱਸੋ ।
ਗੁਰੂ ਪੰਥ ਦੀ ਦਾਤ ਕਰਤਾਰ ਸਿੰਘਾ ਲੈ ਕੇ ਕਾਸਨੂੰ ਹੱਕ ਜਮਾਇ ਦੱਸੋ ।

## ਤਥਾ

ਤੁਸਾਂ ਪਾਸ ਇਹ ਸਭ ਅਮਾਨਤਾਂ ਸਨ ਤੁਸੀਂ ਕਿਉਂ ਖਿਆਨਤਾਂ ਕਰਨ ਲੱਗੇ ।
ਧਰਮ ਅਰਥ ਜੋ ਲੱਗੀਆਂ ਜਾਇਦਾਦਾਂ ਵਿਸ਼ਯਾਂ ਵਿੱਚ ਉਨ੍ਹਾਂ ਤਾਈਂ ਹਰਨ ਲੱਗੇ ।
ਜੇਕਰ ਮਾਲਕਾਂ ਤੁਸਾਂ ਤੋਂ ਪੁੱਛ ਕੀਤੀ ਉੱਠ ਨਾਲ ਉਨ੍ਹਾਂ ਕਾਹਨੂੰ ਲੜਨ ਲੱਗੇ ।
ਹੋ ਨਾ ਸ਼ੁਕਰੇ ਬੜੇ ਕਰਤਾਰ ਸਿੰਘਾ ਸੁਰਗ ਛੱਡ ਜਾ ਨਰਕ ਵਿੱਚ ਵੜਨ ਲੱਗੇ ।

## ਸ਼੍ਰੋਮਣੀ ਕਮੇਟੀ ਦੀ ਵਿਚਾਰ

ਨਾਨਕਾਨੇ ਥੋਂ ਰੋਜ ਮਹੰਤ ਦੀਆਂ ਗੱਲਾਂ ਆਣਕੇ ਲੋਕ ਸੁਨਾਨ ਭਾਈ ।
ਓਹ ਰਲ ਗਿਆ ਟੋਲਾ ਬਹੁਤਾ ਭਾਰਾ ਉਲਟ ਪੰਥ ਦੇ ਗੋਂਦਾਂ ਗੁੰਦਾਨ ਭਾਈ ।
ਜਿਤਨਾ ਚਿਰ ਨ ਓਹ ਦਾ ਸੁਧਾਰ ਹੋਵੇ ਬਿਰਥਾ ਕੋਸ਼ਸ਼ਾਂ ਸਾਰੀਆ ਜਾਨ ਭਾਈ ।
ਹੀਲਾ ਝਬਦੇ ਕਰੋ ਕਰਤਾਰ ਸਿੰਘਾ ਓਹ ਆਜ਼ਾਦ ਹੋਵੇ ਗੁਰੂ ਥਾਨ ਭਾਈ ।

## ਕਰਤਾਰ ਸਿੰਘ ਬੇਦੀ

ਖੇਮ ਸਿੰਘ ਬਾਬਾ ਰਾਵਲ ਪਿੰਡੀ ਵਾਲਾ ਚੰਗਾ ਪੰਥ ਅੰਦਰ ਓਹਦਾ ਸ਼ਾਨ ਹੋਯਾ ।
ਦੌਲਤ ਬਹੁਤ ਜਮ੍ਹਾ ਕੀਤੀ ਓਸਨੇ ਜੀ ਚੰਗਾ ਗੇਨਤੀ ਦਾ ਧਨਵਾਨ ਹੋਯਾ ।
ਅੱਗੋਂ ਓਹਦੀ ਔਲਾਦ ਨੂੰ ਮਾਯਾ ਦਾ ਭਾਰਾ ਦਿਲ ਦੇ ਵਿੱਚ ਗੁਮਾਨ ਹੋਯਾ ।
ਕੱਲਰ ਵਿੱਚ ਰਹਿੰਦਾ ਇੱਕ ਪੁੱਤ ਓਹਦਾ ਦੋਖੀ ਸਿੱਖਾਂ ਦਾ ਓਹ ਵੱਡਾ ਆਨ ਹੋਯਾ ।
ਓਹ ਦਾ ਨਾਮ ਗੁਰਬਖਸ਼ ਸਿੰਘ ਲੋਕ ਕਹਿੰਦੇ ਮੁਨ ਕਰ ਸਿੱਖੀ ਤੋਂ ਉਹ ਪਛਾਨ ਹੋਯਾ ।
ਕੁਝ ਚੰਗੇ ਉਜਾਗਰ ਸਿੰਘ ਰਹੇ ਲਾਭ ਵੰਦ ਨ ਦਿਹ ਨੁਕਸਾਨ ਹੋਯਾ ।
ਇਹ ਕਰਤਾਰ ਸਿੰਘ ਭੀ ਪੁੱਤ ਖੇਮ ਸਿੰਘ ਦਾ ਇਹ ਤਾਂ ਪੰਥ ਘਾਤੀ ਵੱਡਾ ਜਾਨ ਹੋਯਾ ।
ਆਗੂ ਬਣ ਮਹੰਤਾਂ ਦਾ ਝੱਟ ਗਿਆ ਤਿਆਰ ਪੰਥ ਸੋਂ ਯੁੱਧ ਮਚਾਨ ਹੋਯਾ ।
ਸੰਤ ਸੇਵਕ ਅਖਬਾਰ ਕਢਾਈ ਏਸੇ ਗੁਰ ਨਿੰਦਕਾਂ ਦਾ ਮੋਹਰੀ ਠਾਨ ਹੋਯਾ ।

ਡਿੱਠਾ ਪੰਥ ਦਾ ਜਦੋਂ ਅਕਬਾਲ ਵਧਦਾ ਸੱਲ੍ਹ ਓਸਦੇ ਦਿਲ ਮਹਾਨ ਹੋਯਾ ।
ਮਿਸਕਟ ਕਿੰਗ ਨੂੰ ਜਾ ਲਾਹੌਰ ਮਿਲਯਾ ਭੇਦ ਪੰਥ ਦਾ ਫੋਲ ਫੁਲਾਨ ਹੋਯਾ ।
ਗੱਲਾਂ ਕੀਤੀਆਂ ਗੁਪਤ ਕਰਤਾਰ ਸਿੰਘਾ ਜਾਣੇ ਵਾਹਿਗੁਰੂ ਕੀਹ ਬਿਆਨ ਹੋਯਾ ।

### ਮਿਸਟਰ ਕਿੰਗ ਕਮਿਸ਼ਨਰ ਲਾਹੌਰ ਦੀ ਚਿੱਠੀ

ਚੌਦਾਂ ਪੋਹ ਅਠਾਈ ਦਸੰਬਰ ਨੂੰ ਜੀ ਮਿਸਟਰ ਕਿੰਗ ਵਿਚਾਰ ਦੂੜਾ ਕਰਕੇ ।
ਚਿੱਠੀ ਲਿਖਦਾ ਇੱਕ ਕਰਤਾਰ ਸਿੰਘ ਨੂੰ ਗੋਲ ਮੋਲ ਮਜ਼ਮੂਨ ਬਣਾ ਕਰਕੇ ।
ਮਤਲਬ ਜਿਸ ਦਾ ਸਾਫ ਮੈਂ ਲਿਖ ਦੇਂਦਾ ਐਨ ਅਸਲ ਦੀ ਨਕਲ ਲਿਖਾ ਕਰਕੇ ।
ਕਿੰਗ ਲਿਖਦਾ ਸੁਣ ਲੌ ਬੇਦੀ ਸਾਹਿਬ ਤੁਸਾਂ ਕਹਯਾ ਜੋ ਮੈਨੂੰ ਸੁਣਾ ਕਰਕੇ ।
ਗੱਲਾਂ ਅਠਾਰਾਂ ਦਸੰਬਰ ਨੂੰ ਕੀਤੀਆਂ ਜੋ ਤੁਸਾਂ ਬਾਬਤ ਮਹੰਤਾਂ ਦੀ ਆ ਕਰਕੇ ।
ਓਹਦੀ ਬਾਬਤ ਮੈਂ ਪੁੱਛਿਆ ਅਫਸਰਾਂ ਤੋਂ ਸਾਰੀ ਹਾਲਤ ਫੋਲ ਫੁਲਾ ਕਰਕੇ ।
ਕਾਇਮ ਹੱਕ ਮਹੰਤਾਂ ਦਾ ਜਿਸ ਥਾਂ ਤੇ ਜਬਰਨ ਕੱਢੇ ਕੋਈ ਜ਼ੋਰ ਜਤਾ ਕਰਕੇ ।
ਹੱਕਦਾਰ ਓਹ ਹੋਇ ਸਜ਼ਾ ਦਾ ਜੀ ਗਵਰਮਿੰਟ ਫੜੇ ਜੋੜ ਪਾ ਕਰਕੇ ।
ਜਦੋਂ ਕਿਸੇ ਮਹੰਤ ਗੁਰਦ੍ਵਾਰੀਏ ਨੂੰ ਖਤਰਾ ਹੋਇ ਮਲੂਮ ਦਬਾ ਕਰਕੇ ।
ਓਹ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਤੋਂ ਲੈ ਸੱਕਦਾ ਮੱਦਦ ਧਾ ਕਰਕੇ ।
ਖਰਚ ਪੁਲਸ ਦਾ ਓਸਨੂੰ ਪਏ ਦੇਣਾ ਜਿਹੜੀ ਕਰੇ ਹਿਫਾਜ਼ਤ ਜਾ ਕਰਕੇ ।
ਜੇ ਜ਼ਮਾਨਤਾਂ ਚਾਹੇ ਕਰਾਨੀਆਂ ਓਹ ਦਫਾ ਇੱਕ ਸੌ ਸੱਤ ਲਗਵਾ ਕਰਕੇ ।
ਕਰਾ ਸੱਕਦਾ ਹੈ ਜਦੋਂ ਦਿਲ ਚਾਹੇ ਫੌਜਦਾਰੀ ਦਾ ਦਾਹਵਾ ਚਲਾ ਕਰਕੇ ।
ਕਿਸੇ ਵਜ੍ਹਾ ਦੇ ਨਾਲ ਕੋਈ ਕੱਢਯਾ ਜਾਏ ਜ਼ੋਰ ਪਾ ਧਮਕਾ ਡਰਾ ਕਰਕੇ ।
ਤਦ ਉਹ ਦਾਹਵਾ ਕਰ ਸੱਕਦਾ ਏ ਹੱਕ ਆਪਣੇ ਸਭ ਦਿਖਾ ਕਰਕੇ ।
ਇਹ ਕੁਝ ਲਿਖਯਾ ਸੀ ਕਰਤਾਰ ਸਿੰਘਾ ਚਿੱਠੀ ਵਿੱਚ ਵਧਾ ਘਟਾ ਕਰਕੇ ।

### ਏਸ ਚਿੱਠੀ ਨੇ ਮਹੰਤਾਂ ਨੂੰ ਭੂਹੇ ਕਰ ਦੇਣਾ

ਹੈਸੀ *ਠੀਕ ਜੋ ਲਿਖਯਾ ਕਿੰਗ ਨੇ ਜੀ ਚਿੱਠੀ ਹੱਥ ਬੇਦੀ ਜਦੋਂ ਆਇ ਗਈ ।

---

*ਏਸਦੇ ਵਿੱਚ ਕੋਈ ਪੱਖ ਤੇ ਧੜੇ ਦੀ ਬਾਤ ਨਜ਼ਰ ਨਹੀਂ ਆਉਂਦੀ, ਇਹ ਅਫਸਰਾਂ ਨੇ ਕਾਨੂੰਨ ਦੀ ਤਾਕਤ ਦੱਸੀ ਸੀ ਜੋ ਚਿੱਠੀ ਸਾਰਿਆਂ ਵਾਸਤੇ ਇਕੋ ਜਹੀ ਸੀ, ਮੂਰਖ ਐਵੇਂ ਭੜਕ ਉਠੇ ।

ਦੱਸੀ ਓਸ ਮਹੰਤਾਂ ਨੂੰ ਫੋਲ ਜਦੋਂ ਖੁਦੀ ਓਹਨਾਂ ਦੇ ਦਿਲ ਸਮਾਇ ਗਈ ।
ਓਹਨਾਂ ਸਮਝਯਾ ਵੱਲ ਸਰਕਾਰ ਸਾਡੇ ਅਕਲ ਉਨ੍ਹਾਂ ਦੀ ਚੱਕਰ ਖਾਇ ਗਈ ।
ਭੂਹੇ ਹੋ ਗਏ ਥਾਓਂ ਥਾਈਂ ਸਾਰੇ ਚਿੱਠੀ ਬੁੱਧ ਵਿਚਾਰ ਗਵਾਇ ਗਈ ।
ਮਾਰੂ ਪੰਥ ਦੇ ਸਾਰੇ ਹੀ ਹੋ ਬੈਠੇ ਚਿੱਠੀ ਹੌਸਲਾ ਬੜਾ ਵਖਾਇ ਗਈ ।
ਚਿੱਠੀ ਕਲ੍ਹਾ ਸੀ ਇਹ ਕਰਤਾਰ ਸਿੰਘਾ ਬੇਅਕਲਾਂ ਨੂੰ ਭੜਕਾਇ ਗਈ ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਦੀਵਾਨ

ਡਿੱਠੀ ਚਿੱਠੀ ਮਹੰਤਾਂ ਨੇ ਜਿਸ ਵੇਲੇ ਬੜਾ ਹੌਸਲਾ ਉਨ੍ਹਾਂ ਵਧਾਯਾ ਜੀ ।
ਸੰਤ ਸੇਵਕ ਅਖਬਾਰ ਸੀ ਸਾਧੂਆਂ ਦਾ ਬੜਾ ਓਸ ਨੇ ਸ਼ੋਰ ਮਚਾਯਾ ਜੀ ।
ਸੁਣਿਆਂ ਸਾਰਾ ਕਮੇਟੀ ਨੇ ਇਹ ਰੌਲਾ ਕਰਨਾ ਵੱਡਾ ਦੀਵਾਨ ਠਹਿਰਾਯਾ ਜੀ ।
ਜਮ੍ਹਾਂ ਤਖਤ ਅਕਾਲ ਕਮੇਟੀ ਹੋਈ ਹਾਲ ਵਿੱਚ ਦੀਵਾਨ ਸੁਨਾਯਾ ਜੀ ।
ਮਸ਼ਹੂਰ ਝੱਬਰ ਕਰਤਾਰ ਸਿੰਘ ਨੇ ਗੁਰਮਤਾ ਇਹ ਪੇਸ਼ ਕਰਾਯਾ ਜੀ ।
ਖਰੇ ਸੌਦੇ ਵਾਲਾ ਜੱਥਾ ਕਰੇ ਕਬਜ਼ਾ ਨਨਕਾਣੇ ਤੇ ਜਾ ਜਤਾਯਾ ਜੀ ।
ਉੱਠ ਕਹਯਾ ਸਰਦਾਰ ਨਿਹਾਲ ਸਿੰਘ ਨੇ ਸਾਰਾ ਵਿਚਲਾ ਭੇਦ ਖੁਲ੍ਹਾਯਾ ਜੀ ।
ਤਾਕਤ ਹੈ ਮਹੰਤ ਦੀ ਬਹੁਤ ਭਾਰੀ ਬਦਮਾਸ਼ਾ ਨੂੰ ਨਾਲ ਰਲਾਯਾ ਜੀ ।
ਸ਼ੇਖੀ ਹੈ ਸਹਾਇਕਾਂ ਦੀ ਓਸ ਤਾਈਂ ਦਿਲੋਂ ਪੰਥ ਦਾ ਖੌਫ ਭੁਲਾਯਾ ਜੀ ।
ਓਥੇ ਇੱਕ ਜੱਥਾ ਨਹੀਂ ਜਾਣਾ ਚਾਹੀਏ ਓਸ ਬਹੁਤ ਬਨਾ ਬਨਾਯਾ ਜੀ ।
ਮਿਥਯਾ ਜਾਇ ਇੱਕ ਭਾਰੀ ਦੀਵਾਨ ਓਥੇ ਕੀਤਾ ਜਾਇ ਜੋ ਯੋਗ ਸਮਝਾਯਾ ਜੀ ।
ਏਸ ਗੱਲ ਦੇ ਤਈਂ ਕਰਤਾਰ ਸਿੰਘਾ ਸੁਣ ਸਾਰਿਆਂ ਖੂਬ ਸਲਾਹਯਾ ਜੀ ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਏਲਾਨ

ਗਿਆਰਾਂ ਮਾਘ ਸੱਤ੍ਹਤ੍ਹਵਾਂ ਸਾਲ ਹੈ ਸੀ ਪਾਸ ਹੋਯਾ ਐਲਾਨ ਕਰਾਵਨਾ ਏਂ ।
ਜਾਰੀ ਕਰ ਭਾਰੀ ਇਸ਼ਤਿਹਾਰ ਦਿੱਤਾ ਸਾਰੇ ਪੰਥ ਨੇ ਚੇਤੇ ਰਖਾਵਨਾ ਏਂ ।
ਬਾਈ ਤੇਈ ਅਤੇ ਚੌਵ੍ਹੀਂ ਫੱਗਣੋਂ ਜੀ ਪੰਥ ਆਗੂਆਂ ਨੇ ਚੱਲ ਆਵਨਾ ਏਂ ।
ਹੋਵੇ ਭਾਰੀ ਦੀਵਾਨ ਨਨਕਾਣੇ ਸਾਹਿਬ ਓਥੇ ਫੈਸਲਾ ਸਿਰੇ ਚੜ੍ਹਾਵਨਾ ਏਂ ।
ਓਥੋਂ ਵਾਲਾ ਮਹੰਤ ਕੁਕਰਮ ਕਰਦਾ ਓਹਨੂੰ ਰਾਸਤੇ ਸਿੱਧੇ ਚਲਾਵਨਾ ਏਂ ।

ਕਰੇ ਟਾਕਰਾ ਪੰਥ ਦੇ ਨਾਲ ਜੇਕਰ ਜ਼ੋਰ ਓਸਦਾ ਤੋੜ ਗਵਾਵਨਾ ਏਂ ।
ਜੇਕਰ ਦੇਣੀਆਂ ਪੈਣ ਕੁਰਬਾਨੀਆਂ ਜੀ ਨਹੀਂ ਕਿਸੇ ਨੇ ਦਿਲ ਦੁਰਾਵਨਾ ਏਂ
ਲੈਣਾ ਕਰ ਆਜ਼ਾਦ ਗੁਰਧਾਮ ਤਾਈਂ ਕੰਨੋਂ ਫੜ ਮਹੰਤ ਕਢਾਵਨਾ ਏਂ ।
ਓਦੂੰ ਪੈਹਲਾਂ ਸਰਕਾਰ ਯਾ ਕੋਈ ਰਾਜਾ ਜੇਕਰ ਚਾਹੇ ਫਸਾਦ ਮਟਾਵਨਾ ਏਂ ।
ਵਿੱਚ ਪੈ ਕੇ ਓਹ ਨਿਪਟਾ ਦੇਵੇ ਜੇਕਰ ਨਹੀਂ ਫਸਾਦ ਵਧਾਵਨਾ ਏਂ ।
ਪਿੱਛੋਂ ਕਰੇ ਨਾ ਪੰਥ ਪ੍ਰਵਾਹ ਕੋਈ ਕਿਸੇ ਫੇਰ ਨਾ ਬੁਰਾ ਸੁਨਾਵਨਾ ਏਂ ।
ਹੋਣ ਖੇਲ ਓਹੋ ਕਰਤਾਰ ਸਿੰਘਾ ਜੇਹੜਾ ਆਪ ਕਰਤਾਰ ਰਚਾਵਨਾ ਏਂ ।

## ਸ਼੍ਰੋਮਣੀ ਕਮੇਟੀ ਦਾ ਇਲਾਨ ਪੜ੍ਹਕੇ ਮਹੰਤ ਨੇ ਕੰਬ ਜਾਣਾ

ਇਹ ਇਲਾਨ ਕਮੇਟੀ ਦਾ ਨਿਕਲਿਆ ਜਾਂ ਖੌਫ ਦਿਲ ਮਹੰਤ ਦਾ ਖਾਂਵਦਾਏ ।
ਕਰਨਾ ਪੰਥ ਦਾ ਟਾਕਰਾ ਹੋਇ ਔਖਾ ਸੋਚਾਂ ਬੈਠ ਕੇ ਕਈ ਦੁੜਾਂਵਦਾਏ ।
ਭੇਜ ਚਾਟੜੇ ਪਾਸ ਕਰਤਾਰ ਸਿੰਘ ਦੇ ਲੋਭ ਓਸਨੂੰ ਪਾਵਨਾ ਚਾਂਹਵਦਾਏ ।
ਜੱਥਾ ਬਾਰ ਦਾ ਆਵੀਂ ਨਾ ਲੈ ਕੇ ਤੂੰ ਭਾਰੀ ਰਕਮ ਦੇ ਦਿਆਂ ਜਤਾਂਵਦਾਏ ।
ਦਿੱਤਾ ਓਸ ਨੇ ਠੋਕ ਜਵਾਬ ਅੱਗੋਂ ਤੇਰਾ ਲੋਭ ਨਾ ਮੈਨੂੰ ਫਸਾਂਵਦਾਏ ।
ਮੰਗ ਲਏਂ ਮੁਆਫੀ ਜੇ ਪੰਥ ਪਾਸੋਂ ਚੱਲਾਂ ਨਾਲ ਮੈਂ ਸਿੰਘ ਸੁਨਾਂਵਦਾਏ ।
ਮਿਲਯਾ ਫੇਰ ਮਹੰਤ ਲਾਹੌਰ ਉਸਨੂੰ ਗੱਲਬਾਤ ਮੁੜ ਇਉਂ ਚਲਾਂਵਦਾਏ ।
ਗੁਰਦ੍ਵਾਰਾ ਮੈਂ ਪੰਥ ਨੂੰ ਦੇ ਦੇਵਾਂ ਕੁਝ ਸ਼ਰਤਾਂ ਪੇਸ਼ ਕਰਾਂਵਦਾਏ ।
ਦੋ ਹਜ਼ਾਰ ਮਹਾਵਾਰ ਦਾ ਖਰਚ ਮੇਰਾ ਕੁਝ ਨਾਲ ਜ਼ਮੀਨ ਗਣਾਂਵਦਾਏ ।
ਬਾਲ ਬੱਚੇ ਦੇ ਵਾਸਤੇ ਸਦਾ ਲਈ ਕੁਝ ਹੱਕ ਬਣ ਜਾਇ ਅਲਾਵੰਦਾ ਏ ।
ਜੇਕਰ ਪੰਥ ਮਨਜ਼ੂਰ ਇਹ ਕਰ ਲਵੇ ਫੇਰ ਮੁੱਕ ਝਗੜਾ ਸਾਰਾ ਜਾਵੰਦਾ ਏ ।
ਝੱਬਰ ਹੌਂਸਲਾ ਦੇ ਕਰਤਾਰ ਸਿੰਘਾ ਸਿੱਧਾ ਪਾਸ ਕਮੇਟੀ ਦੇ ਆਵੰਦਾ ਏ ।

## ਕਮੇਟੀ ਦਾ ਫੈਸਲਾ

ਸਾਰੀ ਗੱਲ ਜੋ ਹੋਈ ਕਰਤਾਰ ਸਿੰਘ ਨੇ ਖੋਲ੍ਹ ਵਿੱਚ ਦੀਵਾਨ ਸੁਨਾਇ ਦਿੱਤੀ ।
ਇਉਂ ਫੈਸਲਾ ਚਾਹੇ ਮਹੰਤ ਕਰਨਾ ਸੁਣ ਸਾਰਿਆਂ ਗੱਲ ਸਲਾਹਿ ਦਿੱਤੀ ।
ਓਸੇ ਵਕਤ ਫੈਸਲਾ ਕਰਨ ਵਾਲੀ ਚੁਣ ਇੱਕ ਕਮੇਟੀ ਬਨਾਇ ਦਿੱਤੀ ।
ਮੁੱਕ ਜਾਇ ਫਸਾਦ ਕਰਤਾਰ ਸਿੰਘਾ ਅਕਲਮੰਦਾਂ ਨੇ ਨੇਕ ਹੀ ਰਾਇ ਦਿੱਤੀ ।

## ਕੁਝ ਕੁ ਸਾਥੀਆਂ ਨੇ ਮਹੰਤ ਨੂੰ ਵਰਗਲਾ ਲੈਣਾ

ਖਬਰ ਹੋਈ ਸ਼ਰਾਰਤੀ ਸਾਥੀਆਂ ਨੂੰ ਗੱਲ ਸਾਰੀ ਮਹੰਤ ਗਵਾਉਣ ਲੱਗਾ ।
ਸ਼ਰਤਾਂ ਮੰਨਕੇ ਸਭ ਕਮੇਟੀ ਦੀਆਂ ਗੁਰਦ੍ਵਾਰਾ ਸਪੁਰਦ ਕਰਾਉਣ ਲੱਗਾ ।
ਕਰਤਾਰ ਸਿੰਘ ਬੇਦੀ ਅਤੇ ਕ੍ਰਿਪਾ ਸਿੰਘ ਮਾਨਕ ਵਾਲਾ ਭੀ ਫੇਰੀਆਂ ਪਾਉਣ ਲੱਗਾ ।
ਮੰਗਲ ਸਿੰਘ ਮੋਹਰੀ ਜੋ ਫਸਾਦੀਆਂ ਦਾ ਕੂਕਾ ਕੂਕ ਕੇ ਕੂਕਾਂ ਸੁਨਾਉਣ ਲੱਗਾ ।
ਮਿਲਯਾ ਜਾ ਪੁਜਾਰੀ ਸੁਚੇਤ ਸਿੰਘ ਭੀ ਕਹਿੰਦੇ ਰਲ ਤੂੰ ਕੀਹ ਬਨਾਉਣ ਲੱਗਾ ।
ਮਗਰ ਤੇਰੇ ਅਸਾਂ ਸਾਰਾ ਭੇਖ ਲਾਯਾ ਤੂੰ ਡਰ ਕਿਉਂ ਜੀਉ ਚੁਰਾਉਣ ਲੱਗਾ ।
ਸਿੰਘ ਆਕੇ ਵੇਖਸਨ ਹੱਥ ਸਾਡੇ ਕਹਿਕੇ ਹੌਂਸਲੇ ਬੜੇ ਦਵਾਉਣ ਲੱਗਾ ।
ਫਿਰ ਗਿਆ ਮਹੰਤ ਆ ਫੈਸਲੇ ਤੋਂ ਜ਼ੋਰ ਪੰਥ ਦੇ ਨਾਲ ਅਜ਼ਮਾਉਣ ਲੱਗਾ ।
ਉਰਯੋਂ ਪਰਯੋਂ ਹਥਿਆਰ ਮੰਗਾਉਨ ਲੱਗਾ ਡਾਕੂ ਚੋਰ ਬਦਮਾਸ਼ ਬੁਲਾਉਣ ਲੱਗਾ ।
ਟੋਲੇ ਸਾਧ ਪਠਾਨ ਕਰਤਾਰ ਸਿੰਘਾ ਜਮ੍ਹਾਂ ਆਪਨੇ ਪਾਸ ਰਖਾਉਣ ਲੱਗਾ ।

## ਸਨਾਤਨ ਸਿੱਖ ਕਾਨਫ੍ਰੰਸ

ਓਸੇ ਚੌਂਕੜੀ ਇੱਕ ਸਲਾਹ ਕੀਤੀ ਕਾਨਫ੍ਰੰਸ ਇੱਕ ਨਵੀਂ ਚਲਾਉਣ ਲਈ ।
ਹਿੰਦੂ ਸਿੱਖ ਸਨਾਤਨੀ ਨਾਮ ਓਹਦਾ ਪੰਥ ਤਈਂ ਨੁਕਸਾਨ ਪੁਚਾਉਣ ਲਈ ।
ਦਿੱਤਾ ਨੈਨੂੰ ਮਹੰਤ ਨੇ ਖਰਚ ਬਹੁਤਾ ਸਾਧ ਆਪਨੇ ਵੱਲ ਕਰਾਉਣ ਲਈ ।
*ਬੀੜਾ ਚੁੱਕਯਾ ਬੇਦੀ ਕਰਤਾਰ ਸਿੰਘ ਨੇ ਕਾਮਯਾਬ ਉਸ ਤਈਂ ਬਨਾਉਣ ਲਈ ।
ਫੱਗਨ ਨੌਂ ਤੋਂ ਲੈ ਕੇ ਬਾਰਾਂ ਤੋੜੀ ਦਿਨ ਰੱਖ ਲਏ ਮੇਲਾ ਮਨਾਉਣ ਲਈ ।
ਕੱਠ ਰਚਯਾ ਵਿੱਚ ਲਾਹੌਰ ਓਹਨਾਂ ਉਲਟ ਪੰਥ ਦੇ ਸੋਚਾਂ ਸੁਚਾਉਨ ਲਈ ।

---

*ਏਸ ਸਨਾਤਨ ਸਿੱਖ ਕਾਨਫ੍ਰੰਸ ਦੇ ਪ੍ਰੈਜ਼ੀਡੰਟ ਬਾਬਾ ਖੇਮ ਸਿੰਘ ਜੀ ਦੇ ਦਾਮਾਦ ਟਿੱਕਾ ਰਾਮ ਨਰਾਇਨ ਸਿੰਘ ਜੀ ਤੇ ਆਗਤ ਭਾਗਤ ਕਮੇਟੀ ਦਾ ਆਗੂ ਕਰਤਾਰ ਸਿੰਘ ਬੇਦੀ ਸੈਕ੍ਰਟ੍ਰੀ ਕਰਤਾਰ ਸਿੰਘ ਦਾ ਭਤੀਜਾ ਹਰਬੰਸ ਸਿੰਘ, ਸੋ ਇਹ ਸਾਰਾ ਜਾਲ ਸਿੰਘਾਂ ਦੇ ਬਰਖਿਲਾਫ ਬੇਦੀ ਸਾਹਿਬਾਂ ਵੱਲੋਂ ਹੀ ਲਾਯਾ ਗਿਆ ਸੀ ।

*ਸ਼ਾਹੀਵਾਲ ਵੱਲੋਂ ਲੋਕ ਬਹੁਤ ਸਾਰੇ ਬੇਦੀ ਲੈ ਆਯਾ ਦਿਖਲਾਉਣ ਲਈ ।
ਕੱਢਯਾ ਵਿੱਚ ਲਾਹੌਰ ਜਲੂਸ ਫੋਕਾ ਜੈ ਆਪਨੀ ਜ਼ਰਾ ਬੁਲਵਾਉਨ ਲਈ ।
ਕੱਠੇ ਸਾਧੂ ਕੂਕੇ ਬਾਵੇ ਹੋਏ ਥੋੜ੍ਹੇ ਉਲਟ ਪੰਥ ਦੇ ਬੀੜਾ ਉਠਾਉਣ ਲਈ ।
ਕੰਮ ਚੁਭਵੇਂ ਕਰਨ ਕਰਤਾਰ ਸਿੰਘ ਪੰਥ ਤਈਂ ਭੜਕਾਉਣ ਲਈ ।

---

*ਸ਼ਾਹੀਵਾਲ ਦੇ ਇਲਾਕੇ ਵਿੱਚ ਇੱਕ ਕੌਮ ਰਾਇ ਸਿੰਘਾਂ ਦੇ ਨਾਮ ਤੇ ਅਖਵਾਂਦੀ ਹੈ ਤੇ ਆਮ ਲੋਕ ਉਸਨੂੰ ਮਹਿਤਯ ਯਾ ਮਹਿਤੋ ਕਰਕੇ ਬੁਲਾਂਦੇ ਹਨ ਤੇ ਪਤਾ ਨਹੀਂ ਕਦ ਤੋਂ ਏਸ ਕੌਮ ਨੂੰ ਹਿੰਦੂਆਂ ਨੇ ਨੀਚ ਕਰਕੇ ਧੱਕ ਦਿੱਤਾ ਹੋਯਾ ਹੈ । ਇਹ ਲੋਕ ਬੜੇ ਜ਼ਬਰ ਦਸਤ ਤੇ ਬਹਾਦਰ ਹੁੰਦੇ ਹਨ । ਮਾਲੂਮ ਹੁੰਦਾ ਹੈ ਕਿ ਮਹਿਤੇ ਪਦ ਤੋਂ ਮਹਿਤੋ ਬਣ ਗਿਆ ਹੋਯਾ ਹੈ । ਮਹਿਤਾ ਪਿੱਛੇ ਬਾਦਸ਼ਾਹਾਂ ਦੇ ਵੇਲੇ ਖਜਾਨਚੀ ਯਾਂ ਹਸਾਬ ਕਤਾਬ ਜਾਨਣ ਵਾਲੇ ਨੂੰ ਆਖਦੇ ਸਨ । ਨਾਲ ਹੀ ਇੰਨ੍ਹਾਂ ਨੂੰ ਰਾਇ ਦਾ ਪਦ ਜੋ ਹੈ ਇਹ ਭੀ ਦੱਸਦਾ ਹੈ ਕਿ ਰਾਣੇ ਪਦ ਤੋਂ ਵਿਗੜਕੇ ਰਾਇ ਪਦ ਬਣਿਆ ਹੋਯਾ ਹੈ, ਤੇ ਇਹ ਕੌਮ ਨੀਚ ਨਹੀਂ ਜਾਪਦੀ, ਇਹਨਾਂ ਵਿੱਚ ਰਾਜਪੂਤੀ ਗੁਣ ਹਨ, ਕੁੱਠਾ ਆਦਿਕ ਨਹੀਂ ਖਾਂਦੇ ਸ਼ਕਾਰ ਮਾਰਕੇ ਖਾਂਦੇ ਹਨ । ਸਿੰਘਾਂ ਨੂੰ ਚਾਹੀਦਾ ਹੈ ਕਿ ਇਹਨਾਂ ਲੋਕਾਂ ਨੂੰ ਝਬਦੇ ਹੀ ਆਪਨੇ ਨਾਲ ਮਿਲਾ ਲੈਣ ।

ਬਾਬੇ ਖੇਮ ਸਿੰਘ ਨੇ ਜਿੰਨੀ ਵਡਿਆਈ ਤੇ ਜ਼ਮੀਨ ਪਾਈ ਓਹ ਇਹਨਾਂ ਦੀ ਹੀ ਬਰਕਤ ਸੁਣੀਂ ਦੀ ਹੈ, ਕਹਿੰਦੇ ਹਨ ਕਿ ਗ਼ਦਰ ੧੮੫੭ ਵਿੱਚ ਜਦ ਸਾਰਾ ਹਿੰਦ ਵਿਗੜ ਗਿਆ ਸੀ ਤਾਂ ਬਾਬੇ ਖੇਮ ਸਿੰਘ ਹੋਰੀਂ ਇਹਨਾਂ ਰਾਇ ਸਿੰਘਾਂ ਦੀ ਮਦਦ ਕਰਕੇ ਬਚ ਗਏ ਸੀ ਤੇ ਓਸ ਵੇਲੇ ਇਹਨਾਂ ਰਾਇ ਸਿੰਘਾਂ ਨੇ ਬੜੀ ਮਦਦ ਕੀਤੀ ਸੀ । ਅਹਿਮਦ ਖਰਲ ਦਾ ਸਿਰ ਭੀ ਇਹਨਾਂ ਲੋਕਾਂ ਨੇ ਹੀ ਵੱਢਿਆ ਸੀ ਜਿਨ੍ਹਾਂ ਦੇ ਬਦਲੇ ਸਰਕਾਰ ਅੰਗ੍ਰੇਜ਼ੀ ਨੇ ਇਹਨਾਂ ਨੂੰ ਬਹੁਤ ਸਾਰੀ ਜ਼ਮੀਨ ਦੇਣੀ ਚਾਹੀ ਜੋ ਬਾਬਾ ਖੇਮ ਸਿੰਘ ਜੀ ਨੇ ਸਰਕਾਰ ਨੂੰ ਆਖਿਆ ਕਿ ਇਹ ਮੇਰੇ ਸਿੱਖ ਹਨ, ਮੈਂ ਇਹਨਾਂ ਨੂੰ ਵੰਡ ਦਿਆਂਗਾ । ਜਿਸ ਵਿੱਚੋਂ ਬਹੁਤ ਸਾਰੀ ਜ਼ਮੀਨ ਸ੍ਰੀ ਮਾਨ ਜੀ ਕੋਲ ਹੀ ਰਹੀ ।

ਸੋ ਹੁਣ ਵੀ ਉਹਨਾਂ ਨੂੰ ਆਖਿਆ ਗਿਆ ਕਿ ਤੁਸੀਂ ਲਾਹੌਰ ਚੱਲੋ ਅਸੀਂ ਤੁਹਾਨੂੰ ਜ਼ਮੀਨ ਦਵਾਵਾਂਗੇ ਤੇ ਨਾਲ ਹੀ ਤੁਹਾਨੂੰ ਉੱਚੀ ਜਾਤ ਵਿੱਚ ਮਿਲਾ ਦਿਆਂਗੇ, ਸੋ ਓਹ ਭੋਲੇ ਭਾਲੇ ਲੋਕ ਹਜ਼ਾਰਾਂ ਕੱਠੇ ਹੋ ਕੇ ਲਾਹੌਰ ਆ ਗਏ ਹੋਰ ਹੀ ਤਮਾਸ਼ਾ ਨਜ਼ਰ ਆਯਾ, ਸੋ ਕੁਝ ਤਾਂ ਓਸੇ ਦਿਨ ਪਰਤ ਗਏ ਤੇ ਕੁਝ ਸਾਰਾ ਭੇਦ ਪਾਕੇ ਅੱਗੋਂ ਲਈ ਬੇਦੀਆਂ ਨੂੰ ਮੱਥਾ ਟੇਕ ਗਏ ।

## ਜੱਥਾ ਖਰਾ ਸੌਦਾ (ਸ਼ੇਖੂ ਪੁਰਾ) ਬਾਰ

ਓਧਰ ਬਾਰ ਦੇ ਜੱਥੇ ਸਲਾਹ ਕੀਤੀ ਹੱਥ ਆਪਣੇ ਕਰ ਦਿਖਾਵੀਏ ਜੀ ।
ਕਾਨਫ੍ਰੰਸ ਤੇ ਜਦੋਂ ਮਹੰਤ ਜਾਵੇ ਅਸੀਂ ਵੱਲ ਨਨਕਾਣੇ ਦੇ ਧਾਵੀਏ ਜੀ ।
ਗੁਰਦਵ੍ਾਰੇ ਤੇ ਕਬਜ਼ਾ ਕਰ ਲਈਏ ਏਸ ਕੰਮ ਨੂੰ ਸਿਰੇ ਚੜ੍ਹਾਵੀ ਏ ਜੀ ।
ਕਰ ਲਈ ਸਲਾਹ ਕਰਤਾਰ ਸਿੰਘਾ ਕਿਸੇ ਤਈਂ ਨਾ ਪੁੱਛ ਪੁਛਾਵੀਏ ਜੀ ।
ਖਰੇ ਸੌਦੇ ਇਹ ਪੱਕ ਪਕਾ ਹੋਈ ਲਾਇਲ ਪੁਰੇ *ਬੂਟਾ ਸਿੰਘ ਜਾਵੰਦਾ ਏ ।
ਓਥੇ ਜਾਕੇ ਉਹ ਦੀਵਾਨ ਕਰਦਾ ਸਾਰਾ ਹਾਲ ਇਹ ਫੋਲ ਸੁਨਾਵੰਦਾ ਏ ।
ਫਿਕਰ ਪਿਆ ਪੋਲਟੀਕਲ ਲੀਡਰਾਂ ਨੂੰ ਗੁਰਦ੍ਵਾਰਾ **ਸੁਧਾਰ ਨਾ ਭਾਵੰਦਾ ਏ ।
ਵੱਖ ਰਿੰਨ੍ਹ ਦੇ ਆਪਣੀ ਖਿਚੜੀ ਓਹ ਸ੍ਵਰਾਜ ਹੀ ਗੂੰਜ ਗੂੰਜਾਵੰਦਾ ਏ ।
ਓਹ ਆਖਦੇ ਧਰਮ ਦੀ ਲੋੜ ਪਿੱਛੋਂ ਸ੍ਵਰਾਜ ਹੀ ਸੁਖ ਭੁਗਾਵੰਦਾ ਏ ।
ਨੌਂ ਫੱਗਨ ਆ ਸਰਦੂਲ ਸਿੰਘ ਤੇ ਹੋਰ ਸੱਜਨ ਚੱਲ ਲਾਜਪਤਰਾਇ ਭੀ ਆਵੰਦਾ ਏ ।
ਕੱਠੇ ਹੋਰ ਭੀ ਹੋਏ ਕਰਤਾਰ ਸਿੰਘਾ ਵੇਖੋ ਰੱਬ ਕੀਹ ਖੇਲ ਰਚਾਵੰਦਾ ਏ ।

### ਤਥਾ

ਕੀਤੀ ਬੈਠ ਕੇ ਇਨ੍ਹਾਂ ਸਲਾਹ ਪੱਕੀ ਜੱਥੇ ਬਾਰ ਦੇ ਤਈਂ ਅਟਕਾਯਾ ਜਾਵੇ ।
ਕਬਜ਼ਾ ਕਰਨ ਨਾ ਜਾਇ ਕੇ ਗੁਰਦ੍ਵਾਰੇ ਗੁਰਮਤਾ ਇਹ ਝੱਬ ਹਟਾਯਾ ਜਾਵੇ ।
ਸ੍ਵਰਾਜ ਨੂੰ ਮਤਾਂ ਨੁਕਸਾਨ ਪਹੁੰਚੇ ਜਿਵੇਂ ਹੋ ਸੱਕੇ ਵਿਘਨ ਪਾਯਾ ਜਾਵੇ ।
ਕਾਂਗ੍ਰਸ ਕਰੇ ਜੋ ਕਰੇ ਕਰਤਾਰ ਸਿੰਘਾ ਦੂਜੀ ਲਹਿਰ ਨੂੰ ਬੰਦ ਕਰਾਯਾ ਜਾਵੇ ।

### ਸਰਦਾਰ ਜਸਵੰਤ ਸਿੰਘ ਝਬਾਲੀਏ ਤੇ ਸ੍ਰ: ਦਲੀਪ ਸਿੰਘ ਨੇ ਖਰੇ ਸੌਦੇ ਜਾਨਾ

ਇਹ ਦੋਵੇਂ ਲਾਹੌਰ ਤੋਂ ਚੜ੍ਹ ਗੱਡੀ ਲੌਢੇ ਵੇਲੇ ਖਰੇ ਸੌਦੇ ਜਾਵੰਦੇ ਨੇ ।
ਲਾਇਲ ਪੁਰੋਂ ਤੇਜਾ ਸਿੰਘ ਸੰਤ ਆਯ ***ਚੂੜ੍ਹ ਕਾਣੀਆਂ ਨਾਲ ਰਲਾਵੰਦੇ ਨੇ ।

---

*ਇਹ ਬੂਟਾ ਸਿੰਘ ਸ਼ੇਖੂ ਪੁਰੇ ਵਾਲਾ ਸਰਦਾਰ ਨਾਂ ਸਮਝਨਾ, ਇਹ ਹੋਰ ਹੈ ।

**ਪੋਲੀਟੀਕਲ ਜੱਥੇ ਸ੍ਵਰਾਜ ਦੇ ਆਸ਼ਕ ਹੀ ਸਨ, ਧਰਮ ਸੁਧਾਰ ਵੱਲ ਉਹਨਾਂ ਦਾ ਧਿਆਨ ਨਹੀਂ ਸੀ ।

***ਤੇਜਾ ਸਿੰਘ ।

ਉੱਤ੍ਰ ਪ੍ਰਸ਼ਨ ਆਪੋ ਵਿੱਚ ਹੋਣ ਲੱਗੇ ਸੋਚ ਸੋਚ ਦਲੀਲਾਂ ਸੁਨਾਂਵਦੇ ਨੇ ।
ਝੱਬਰ ਦੇ ਰਿਹਾ ਜ਼ੋਰ ਜਾਵਨੇ ਤੇ ਤੇਜਾ ਸਿੰਘ ਜੀ ਬੰਦ ਕਰਾਂਵਦੇ ਨੇ ।
ਬੜਾ ਚਿਰ ਹੁੰਦਾ ਰਿਹਾ ਝਗੜਾ ਇਹ ਰਾਤ ਬੈਠਿਆਂ ਪਹਿਰ ਬਤਾਂਵਦੇ ਨੇ ।
ਜੱਥਾ ਜਾਇ ਨ ਮੂਲ ਕਰਤਾਰ ਸਿੰਘਾ ਆਣ ਫੈਸਲਾ ਏਥੇ ਠਰਿਰਾਂਵਦੇ ਨੇ ।

### ਵਾਕ ਕਵੀ

ਅੰਮ੍ਰਤਸਰ ਤੋਂ ਭੀ ਖ਼ਬਰ ਆਈ ਏਹੋ ਜੱਥਾ ਆਗਯਾ ਬਿਨਾ ਨ ਜਾਇ ਭਾਈ ।
ਸੂਹਾ ਫੜਯਾ ਇੱਕ ਮਹੰਤਾ ਦਾ ਜੀ ਰਿਹਾ ਖਬਰਾਂ ਜੋ ਪੁਚਾਇ ਭਾਈ ।
ਤਾਰਾਂ ਦਿੱਤੀਆ ਉਸਨੇ *ਤਿੰਨ ਓਥੋਂ ਰਲਯਾ ਵਿੱਚ ਅਕਾਲੀਆਂ ਆਇ ਭਾਈ ।
ਖ਼ਬਰ ਗਈ ਮਹੰਤ ਨੂੰ ਹੋ ਸਾਰੀ ਆਵੇ ਜੱਥਾ ਕਰ ਲੈ ਬਚਾਇ ਭਾਈ ।
ਭੇਦ ਝਗੜੇ ਪਹਿਲਾਂ ਹੀ ਖੋਲ੍ਹ ਦਿੱਤਾ ਰਹੀ ਗੱਲ ਨ ਮੂਲੋਂ ਛਪਾਇ ਭਾਈ ।
ਗੱਲ ਹੋਣੀ ਸੀ ਓਹ ਕਰਤਾਰ ਸਿੰਘਾ ਜਿਹੜੀ ਰੱਖੀ ਕਰਤਾਰ ਰਚਾਇ ਭਾਈ ।

### ਮਹੰਤ ਦੀਆਂ ਤਿਆਰੀਆਂ

ਪਹੁੰਚੀ ਤਾਰ ਮਹੰਤ ਨੂੰ ਜਿਸ ਵੇਲੇ ਓਹ ਝੱਟ ਲਾਹੌਰ ਤੋਂ **ਧਾਯਾ ਜੀ ।
ਓਸ ਆਣ ਬੰਦੋ ਬਸਤ ਕਰ ਲਏ ਬਦਮਾਸ਼ਾਂ ਨੂੰ ਤਯਾਰ ਕਰਾਯਾ ਜੀ ।
ਕੁੱਝ ਭੱਟੀ ਦੇ ਨੂਏਂ ਕੇ ਸੱਦ ਲਏ ਭੇਦ ਸਭ ਦੇ ਤਾਈਂ ਜਤਾਯਾ ਜੀ ।
ਵੰਡ ਗੋਲੀ ਬਾਰੂਦ ਹੱਥਯਾਰ ਦਿੱਤੇ ਜੰਗ ਵਾਸਤੇ ਸਾਜ ਸਜਾਯਾ ਜੀ ।
ਥਾਂ ਆਪਣੇ ਹੋ ਤਯਾਰ ਖਲਾ ਖ਼ੌਫ ਗੁਰੂ ਕਰਤਾਰ ਭੁਲਾਯਾ ਜੀ ।
ਹੰਕਾਰ ਦੇ ਵਿੱਚ ਕਰਤਾਰ ਸਿੰਘਾ ਅੰਨ੍ਹੇ ਹੋ ਸਭ ਫਿਕਰ ਗਵਾਯਾ ਜੀ ।

---

*੧ ਮਹੰਤ ਨਰੈਣੂ ਨੂੰ, ੨ ਕਰਤਾਰ ਸਿੰਘ ਬੇਦੀ, ੩ ਸੰਤ ਸੇਵਕ ਅਖਬਾਰ ਨੂੰ ।

**ਮਹੰਤ ਏਸ ਤਾਰ ਨੂੰ ਪੜ੍ਹ ਕੇ ਕਾਨਫ੍ਰੰਸ ਵਿੱਚ ਹੀ ਛੱਡ ਕੇ ਆ ਗਿਆ ਪਰ ਜਦ ਪਤਾ ਲੱਗਾ ਕਿ ਸੱਚੇ ਸੌਦੇ ਵਾਲ ਜੱਥਾ ਰੁਕ ਗਿਆ ਹੈ ਤਾਂ ਫੇਰ ਲਾਹੌਰ ਨੂੰ ਚਲਯਾ ਸੀ ਪਰ ਬਾਰ ਬਟਨ ਦੇ ਅਟੇਸ਼ਨ ਤੇ ਕਿਸੇ ਨੇ ਗੱਲ ਕਰ ਦਿੱਤੀ ਇੱਕ ਜਥਾ ਬੁਰਆਣ ਦੇ ਅਸਟੇਸ਼ਨ ਉਤਰਯਾ ਹੈ ਓਹ ਜਥਾ ਲੱਛਮਨ ਸਿੰਘ ਦਾ ਹੀ ਸੀ, ਮਹੰਤ ਬਾਰ ਬਟਨ ਤੋਂ ਫੇਰ ਮੁੜ ਆਯਾ ।

## ਭਾਈ ਲਛਮਨ ਸਿੰਘ ਦਾ ਜੱਥਾ

ਖਰੇ ਸੌਦੇ ਵਾਲਾ ਜੱਥਾ ਰੁਕ ਗਿਆ ਭਾਣਾ ਵਰਤਯਾ ਹੋਰ ਕਰਤਾਰ ਵੀਰੋ ।
ਨਾਲ ਲਛਮਣ ਸਿੰਘ ਤੇ ਟਹਿਲ ਸਿੰਘ ਦੇ ਜੱਥਾ ਹੋ ਕੇ ਇੱਕ ਤਯਾਰ ਵੀਰੋ ।
ਦੋ ਕੁ ਬੀਬੀਆ ਭੀ ਨਾਲ ਦੱਸਦੀਆਂ ਡੇੜ ਦੋ ਸੌ ਸਿੰਘ ਚਤਾਰ ਵੀਰੋ ।
ਚੱਲੇ ਸ਼ੰਕ੍ਰ ਸ਼ਰੀਂਹ ਦੀਵਾਨ ਉੱਤੇ ਸੇਵਾ ਕਰਨ ਦਾ ਰੱਖ ਪਯਾਰ ਵੀਰੋ ।
ਰਾਜ ਨੀਤਕ ਹੈ ਸੀ ਦੀਵਾਨ ਓਥੇ ਕੱਠ ਹੋਵਨਾ ਸੀ ਆਣ ਭਾਰ ਵੀਰੋ ।
ਦੱਸ ਫੱਗਣੋਂ ਇਹ ਸਵੇਰ ਵੇਲੇ ਪਹੁੰਚ ਗਏ ਨਨਕਾਣੇ ਵਿਚਾਰ ਵੀਰੋ ।
ਕੀਤਾ ਬਾਹਰ ਤਾਲਾਬ ਅਸ਼ਨਾਨ ਓਨ੍ਹਾਂ ਚਾਹਯਾ ਜਨਮ ਅਸਥਾਨ ਦੀਦਾਰ ਵੀਰੋ ।
ਸ਼ਬਦ ਪੜ੍ਹਦੇ ਗਏ ਕਰਤਾਰ ਸਿੰਘਾ ਮੌਤ ਸਿਰਾਂ ਤੇ ਰਹੀ ਪੁਕਾਰ ਵੀਰੋ ।

### ਵਾਕ ਕਵੀ

ਹੈ ਸੁਣੀਂ ਦਾ ਲੋਕਾਂ ਸੀ ਦੱਸ ਦਿੱਤ ਗੁਰੂ ਦੁਾਰੇ ਸਿੰਘੋ ਤੁਸੀ ਜਾਓ ਨਾਹੀਂ ।
ਲੱਛਨ ਸਿੰਘ ਮਹੰਤ ਦੇ ਬੁਰੇ ਦਿੱਸਨ ਜਾਨ ਖ਼ਤਰੇ ਦੇ ਵਿੱਚ ਪਾਓ ਨਾਹੀਂ ।
ਰਾਤ ਆਦਮੀ ਓਸਦੇ ਰਹੇ ਫਿਰਦੇ ਏਸ ਗੱਲ ਨੂੰ ਐਵੇਂ ਵਲਾਓ ਨਾਹੀਂ ।
ਤੁਸੀਂ ਥੋੜ੍ਹੇ ਏਥੇ ਧਾੜਾਂ ਕੱਠੀਆਂ ਨੇ ਤੁਹਾਡਾ ਹੋਵਨਾ ਫੇਰ ਬਚਾਓ ਨਾਹੀਂ ।
ਕਹਿੰਦੇ ਸੁਣਯਾਂ ਅਸਾਂ ਮਹੰਤ ਤਾਈਂ ਮੇਰੇ ਸਾਥੀਓ ਫਿਕਰ ਰਖਾਓ ਨਾਹੀਂ ।
ਆਵੇ ਸਿੱਖ ਜੋ ਹੱਥ ਕਰਤਾਰ ਸਿੰਘਾ ਕਰੋ ਪਾਰ ਜ਼ਰਾ ਖੌਫ਼ ਖਾਓ ਨਾਹੀਂ ।

### ਤਥਾ

ਸਿੰਘਾ ਕਹਯਾ ਅਸੀਂ ਲੜਨ ਆਏ ਨਾਹੀਂ ਗੁਰਦੁਾਰੇ ਦਾ ਹੈ ਦੀਦਾਰ ਕਰਨਾ ।
ਕਬਜ਼ਾ ਕਰਨ ਨ ਆਏ ਹਾਂ ਕਿਸੇ ਥਾਂ ਤੇ ਨਾ ਮਹੰਤ ਦਾ ਕੁਝ ਵਗਾੜ ਕਰਨਾ ।
ਪੰਥ ਆਵੇ ਜਦੋਂ ਕਰ ਲਏ ਪੁੱਜਦਾ ਅਸਾਂ ਮੂਲ ਨ ਕੋਈ ਤਕਰਾਰ ਕਰਨਾ ।
ਬੈਠੇ ਅੰਦਰ ਜਾ ਕਰਤਾਰ ਸਿੰਘਾ ਵੇਖੋ ਪਲ ਵਿੱਚ ਕੀਹ ਕਰਤਾਰ ਕਰਨਾ ।

### ਤਥਾ

ਡੇੜ੍ਹ ਸੌ ਤੋਂ ਵੱਧ ਓਹ ਲਾਲ ਗੁਰੂ ਦੇ ਲਏ ਮੌਤ ਨੇ ਆਪ ਬੁਲਾਇ ਭਾਈ ।
ਗੁਰੂ ਸਾਹਿਬ ਦੇ ਜਾਇ ਹਜ਼ੂਰ ਬੈਠੇ ਨਾਲ ਅਦਬ ਦੇ ਸੀਸ ਝੁਕਾਇ ਭਾਈ ।

ਪਤਾ ਘੜੀ ਦਾ ਕੁਝ ਨ ਸਾਰਿਆਂ ਨੂੰ ਪੈਣੀ ਆਣਕੇ ਕਿਤੋਂ ਬਲਾਇ ਭਾਈ ।
ਕੌਣ ਜਾਣਦਾ ਸੀ ਮੁੱਕ ਸ੍ਵਾਸ ਗਏ ਗਈ ਅਖ਼ੀਰ ਦੀ ਆਇ ਭਾਈ ।
ਸਾਰੇ ਵਿੱਚ ਸ੍ਵਰਗ ਦੇ ਜਾਇ ਵੜੇ ਪਰਤ ਬਾਹਰਿ ਨੂੰ ਫੇਰ ਨਾ ਆਇ ਭਾਈ ।
ਮੇਹਰ ਕਰਕੇ ਆਪਨੀ ਸਤਿਗੁਰੂ ਨੇ ਬੱਚੇ ਗੋਦ ਦੇ ਵਿੱਚ ਸੁਲਾਇ ਭਾਈ ।
ਲੀਨ ਆਪਨੇ ਵਿਚ ਹੀ ਕਰ ਲਏ ਮੁੜ ਫੇਰ ਨਾ ਵੱਖ ਕਰਾਇ ਭਾਈ ।
ਕੀਤਾ ਥਾਨ ਭ੍ਰਿਸ਼ਟ ਮਹੰਤ ਨੇ ਸੀ ਸਾਫ਼ ਕਰਨ ਨੂੰ ਸਿੱਖ ਸਦਾਇ ਭਾਈ ।
ਪਾਣੀ ਨਾਲ ਪਲੀਤੀਆਂ ਨਿਕਲੀਆਂ ਨ ਖ਼ੂਨ ਡੋਲ੍ਹ ਸਤਿਗੁਰੂ ਧੁਲਾਇ ਭਾਈ ।
ਪਾਕ ਚਾਹੀਦਾ ਖ਼ੂਨ ਕਰਤਾਰ ਸਿੰਘਾ ਗੰਦਾ ਖ਼ੂਨ ਨ ਮੈਲ ਗਵਾਇ ਭਾਈ ।

### ਜਨਮ ਅਸਥਾਨ ਵਿੱਚ ਕਤਲ ਆਮ

ਸੱਤ ਵੱਜੇ ਸਵੇਰ ਦੇ ਸਿੰਘ ਗਏ ਤਯਾਰ ਹੋ ਮਹੰਤ ਚੰਡਾਲ ਆਯਾ ।
ਭੱਟੀ ਸਾਧਾਂ ਪਠਾਨਾਂ ਨੂੰ ਨਾਲ ਲੈ ਕੇ ਝਟਾ ਪਟ ਓਹ ਸਿੰਘਾਂ ਦਾ ਕਾਲ ਆਯਾ ।
ਕੜਾ ਕਾੜ ਚੁਫੇਰਯੋਂ ਹੋਣ ਲੱਗੀ ਸਾਧ ਕਰਨ ਜਲਾਦ ਕੁਚਾਲ ਆਯਾ ।
ਮੀਂਹ ਵਰ੍ਹਨ ਲੱਗਾ ਆਣ ਗੋਲੀਆਂ ਦਾ ਉੱਤੇ ਸਿੱਖਾਂ ਦੇ ਸਮਾਂ ਕੁਵਾਲ ਆਯਾ ।
ਘੇਰਾ ਪਿਆ ਚੌਂ ਫੇਰ ਕਰਤਾਰ ਸਿੰਘਾ ਜੱਥੇਦਾਰ ਦੇ ਤਈਂ ਖਯਾਲ ਆਯਾ ।

### ਜੱਥੇਦਾਰ ਦੇ ਬਚਨ

ਲਛਮਨ ਸਿੰਘ ਚੌਫੇਰ ਜਾਂ ਨਿਗ੍ਹਾ ਮਾਰੀ ਡਿੱਠਾ ਬਚ ਏਥੋਂ ਹੁਣ ਜਾਣਾ ਨਾਹੀਂ ।
ਚੌਹਾਂ ਪਾਸਿਆਂ ਤੋਂ ਘੇਰਾ ਆਣ ਪਿਆ ਕਿਸੇ ਬਾਹੁੜ ਕੇ ਹੁਣ ਛੁਡਾਣਾ ਨਾਹੀਂ ।
ਕਹਯਾ ਖ਼ਾਲਸਾ ਜੀ ਅਸੀਂ ਗਏ ਘੇਰੇ ਸਿੰਘ ਬਨਯੋਂ ਹੁਣ ਘਬਰਾਣਾ ਨਾਹੀਂ ।
ਹੱਸ ਹੱਸ ਕੇ ਹੁਨ ਕੁਰਬਾਨ ਹੋਯੋ ਮੌਤੋਂ ਡਰ ਕੇ ਚਿੱਤ ਦੁਰਾਣਾ ਨਾਹੀਂ ।
ਗੀਦੀ ਬਨਿਆਂ ਭੀ ਇਹਨਾਂ ਛੱਡਨੇ ਨਹੀਂ ਕੈਰ ਪੁਣੇ ਨੂੰ ਕਿਸੇ ਦਿਖਾਣਾ ਨਾਹੀਂ ।
ਦੇਹਾਂ ਅੰਤ ਨੂੰ ਭੀ ਛੁੱਟ ਜਾਣੀਆਂ ਨੇ ਕਿਸੇ ਇਹਨਾਂ ਨੂੰ ਨਾਲ ਲੈ ਜਾਣਾ ਨਾਹੀਂ ।
ਗੁਰੂ ਧਾਮ ਤੋਂ ਸੀਸ ਕੁਰਬਾਨ ਕਰੋ ਮੁੜ ਸੱਕਨਾ, ਕਿਸੇ ਤੋਂ ਭਾਣਾ ਨਾਹੀਂ ।
ਦਸਾਂ ਦਿਨਾਂ ਨੂੰ ਭੀ ਏਹੋ ਹੋਵਨੀ ਸੀ ਸੱਟਾਂ ਖਾ ਕੇ ਦਿਲੋਂ ਪਛਤਾਣਾ ਨਾਹੀਂ ।
ਓਦੋਂ ਪਤਾ ਸਾਡਾ ਗੁਣਾ ਪੈਂਦਾ ਹੀ ਨਾ ਹੁਣ ਪੈ ਗਿਆ ਵੇਲਾ ਗਵਾਣਾ ਨਾਹੀਂ ।

ਸ਼ਾਂਤ ਮਈ ਨੂੰ ਜਾਣ ਨਾ ਦਿਹੋ ਹੱਥੋਂ ਸ਼ਸਤ੍ਰ ਕਿਸੇ ਨੇ ਅੱਗੋਂ ਉਠਾਣਾ ਨਾਹੀਂ ।
ਖੂਨ ਡੋਲ੍ਹਕੇ ਗੁਰ ਅਸਥਾਨ ਧੋਵੋ ਦਾਗ ਪਾਪਾਂ ਦਾ ਮੂਲ ਰਖਾਣਾ ਨਾਹੀਂ ।
ਜਪੋ ਵਾਹਿਗੁਰੂ ਨਾਮ ਕਰਤਾਰ ਸਿੰਘਾ ਦੁੱਖ ਪਾ ਕੇਹਾਇ ਸੁਨਾਣਾ ਨਾਹੀਂ ।

## ਵਾਕ ਕਵੀ

ਜੇਕਰ ਸਿੰਘ ਮਰਨੋ ਦਿਲੋਂ ਡਰ ਜਾਂਦੇ ਜਿੰਦਾਂ ਕੁਝ ਨਾ ਕੁਝ ਬਚਾ ਸਕਦੇ ।
ਓਹ ਦੀਵਾਰ ਕੋਈ ਏਡੀ ਉੱਚੀ ਨਾ ਸੀ ਚਾਹੁੰਦੇ ਟੱਪਕੇ ਪਾਰ ਸਨ ਜਾ ਸਕਦੇ ।
ਜੇਕਰ ਸ਼ਾਂਤ ਮਈ ਸਾਬਤ ਰੱਖਦੇ ਨਾ ਸੌ ਪੰਜਾਹ ਨੂੰ ਮਾਰ ਕੇ ਢਾਹ ਸਕਦੇ ।
ਵੱਡੇ ਬੂਹੇ ਬਿਨਾਂ ਦਰ ਦੋ ਛੋਟੇ ਜੇਕਰ ਚਾਹੁੰਦੇ ਤੋੜ ਗਵਾ ਸਕਦੇ ।
ਓਹ ਜੱਟਾਂ ਦੇ ਪੁੱਤ ਤੇ ਸੂਰਮੇ ਸਨ ਜੇਕਰ ਚਾਹੁੰਦੇ ਹੱਥ ਵਖਾ ਸਕਦੇ ।
ਮਰਨ ਲੱਗਾ ਕੋਈ ਕੀਨ ਨਹੀਂ ਕਰਦਾ ਹੱਥ ਚੁਕਦੇ ਹੋਲੀ ਮਚਾ ਸਕਦੇ ।
ਜੇਕਰ ਆਪਣੀ ਆਈ ਤੇ ਆ ਜਾਂਦੇ ਸੜੇ ਸਾਧ ਨੇੜੇ ਨਾ ਸੀ ਜਾ ਸਕਦੇ ।
ਜੇ ਓਹ ਭੁੱਲ ਕਰਦੇ ਕਰਤਾਰ ਸਿੰਘਾ ਫੇਰ ਕਾਮਯਾਬੀ ਨਾ ਸੀ ਪਾ ਸਕਦੇ ।

## ਤਥਾ

ਵੀਰੋ ਆਖਣੀ ਗੱਲ ਹੈ ਬਹੁਤ ਸੌਖੀ ਪਰ ਕਰਕੇ ਸਿਰੇ ਚੜ੍ਹਾਨੀ ਔਖੀ ।
ਬਣੇ ਜਿੰਦ ਉੱਤੇ ਪਤਾ ਤਦੋਂ ਲੱਗਦਾ ਬੈਠ ਜਿੰਦ ਪਿਆਰੀ ਗਵਾਨੀ ਔਖੀ ।
ਜਿਹੜੀ ਬਣੀ ਓਹਨਾਂ ਨਾਲ ਭੋਗ ਗਏ ਉਹ ਅੱਗ ਵਿਚ ਡਾਢੀ ਉਂਗਲ ਪਾਨੀ ਔਖੀ ।
ਸ਼ਾਂਤ ਮਈ ਓਹਨਾਂ ਰੱਖੀ ਜਿਸ ਤਰ੍ਹਾਂ ਸੀ ਹਰ ਇੱਕ ਦੇ ਪਾਸੋਂ ਰਖਾਨੀ ਔਖੀ ।
ਨਹੁੰ ਜ਼ਰਾ ਕੁ ਲਹਿ ਜਾਇ ਪਿੱਟੀ ਦਾ ਏ ਦੇਹ ਕੀਮੀਆਂ ਬੈਠ ਕਰਾਨੀ ਔਖੀ ।
ਓਹ ਧੰਨ ਹੀ ਮਾਵਾਂ ਦੇ ਪੁੱਤ ਹੈ ਸਨ ਅੱਗੇ ਬੈਠ ਕੇ ਦੇਹ ਕਟਾਨੀ ਔਖੀ ।
ਔਖਾ ਜੀਊਂਦਯਾਂ ਅੱਗ ਵਿੱਚ ਸੜਨ ਡਾਢਾ ਜਾਨ ਹੁੰਦਯਾਂ ਬੈਹ ਮਾਰ ਖਾਨੀ ਔਖੀ ।
ਮੌਤ ਸਾਮ੍ਹਣੇ ਵੇਖ ਕਰਤਾਰ ਸਿੰਘਾ ਧੀਰਜ ਦਿਲਾਂ ਦੇ ਵਿੱਚ ਰਖਾਨੀ ਔਖੀ ।

## ਜ਼ਾਲਮ ਮਹੰਤ ਦੇ ਜ਼ੁਲਮ

ਸਿੰਘ ਬੈਠਕੇ ਜਨਮ ਅਸਥਾਨ ਅੰਦਰ ਰਲ ਫੇਰ ਗੁਰਬਾਣੀ ਨੂੰ ਗਾਉਣ ਲੱਗੇ ।
ਮੋਹ ਤੋੜ ਸੰਸਾਰ ਪਦਾਰਥਾਂ ਤੋਂ ਸੁਰਤ ਸ਼ਬਦ ਦੇ ਵਿੱਚ ਟਕਰਾਉਣ ਲੱਗੇ ।

ਸਾਥੀ ਜ਼ਾਲਮ ਮਹੰਤ ਦੇ ਕੋਠਿਆਂ ਤੋਂ ਮੀਂਹ ਗੋਲੀਆਂ ਦਾ ਬਰਸਾਉਂਨ ਲੱਗੇ।
ਓਹਨਾਂ ਜ਼ਾਲਮਾਂ ਦੇ ਨਾਮ ਲਿਖਾਂ ਕਾਹਨੂੰ ਜੋ ਨਿਹੱਥਯਾਂ ਤਈਂ ਮੁਕਾਉਂਨ ਲੱਗੇ।
ਓਹ ਬੈਠਿਆਂ ਗੁਰੂ ਦੁਲਾਰਿਆਂ ਤੇ ਪੱਥਰ ਇੱਟਾਂ ਤੇ ਵੱਟੇ ਚਲਾਉਂਨ ਲੱਗੇ।
ਹੋਏ ਬਹੁਤ ਨਸ਼ਾਨ ਜਦ ਗੋਲੀਆਂ ਦੇ ਬਾਕੀ ਆਪਣਾ ਆਪ ਬਚਾਉਂਨ ਲੱਗੇ।
ਕੁਝ ਵੜ ਗਏ ਵਿੱਚ ਕੋਠਿਆਂ ਦੇ ਉਰੇ ਪਰੇ ਹੋ ਵੇਲਾ ਟਪਾਉਂਨ ਲੱਗੇ।
ਵੇਲਾ ਟਲੇ ਨਾ ਸਿਰੋਂ ਕਰਤਾਰ ਸਿੰਘਾ ਲਿਖੇ ਲੇਖ ਜੋ ਸਾਮ੍ਹਣੇ ਆਉਂਣ ਲੱਗੇ।

**ਵਾਕ ਕਵੀ**

ਹੈ ਸੀ ਖੌਫ ਮਹੰਤ ਦੇ ਸਾਥੀਆਂ ਨੂੰ ਸਿੰਘ ਹੱਥ ਜ਼ਰੂਰ ਦਿਖਾਉਂਨਗੇ ਜੀ।
ਜੇਕਰ ਪਿਆ ਮੁਕਾਬਲਾ ਨਾਲ ਇਹਨਾਂ ਸਾਡੇ ਮਾਰਕੇ ਘਾਣ ਇਹ ਲਾਹੁਨਗੇ ਜੀ।
ਇਹ ਸੂਰਮੇਂ ਦੇਸ ਦੇ ਚੋਣਵੇਂ ਨੇ ਅੜ ਗਏ ਤੇ ਹੱਥ ਵਿਖਾਉਂਨਗੇ ਜੀ।
ਹੈ ਸਨ ਕੰਬਦੇ ਵਿੱਚੋਂ ਕਰਤਾਰ ਸਿੰਘਾ ਸ਼ੇਰ ਮਰਦੇ ਮਾਰ ਮੁਕਾਉਂਨਗੇ ਜੀ।

**ਮਹੰਤ ਦੇ ਆਦਮੀਆਂ ਨੇ ਹੇਠਾਂ ਆ ਜਾਣਾ**

ਜਦੋਂ ਵੇਖਿਆ ਬੈਠ ਹੀ ਮਰੀ ਜਾਂਦੇ ਤਦ ਹੌਂਸਲੇ ਫੇਰ ਵਧਾਨ ਪਾਪੀ।
ਛਾਲਾਂ ਮਾਰ ਚੌਫੇਰਿਓਂ ਕੁੱਦ ਪਏ ਬੇ ਦਰਦ ਹੋ ਕਤਲ ਮਚਾਨ ਪਾਪੀ।
ਸਿੰਘਾ ਗਰਦਨਾਂ ਨੀਵੀਆ ਕੀਤੀਆਂ ਚਾ ਉਹ ਛੱਵੀਆਂ ਤੇਜ਼ ਚਲਾਨ ਪਾਪੀ।
ਗੁਰਦੁਆਰੇ ਦੇ ਵਿੱਚ ਸੱਥਰ ਲਾਹੇ ਕਰਨ ਮੰਦਰ ਲਹੂ ਲੁਹਾਨ ਪਾਪੀ।
ਓਹਨਾਂ ਸ਼ਾਤਮਈ ਪ੍ਰਣ ਧਾਰਯਾ ਸੀ ਓਹ ਕ੍ਰੋਧ ਦੀ ਅੱਗ ਜਲਾਨ ਪਾਪੀ।
ਬੈਠੇ ਕੋਹੇ ਉਹ ਪੰਥ ਦੇ ਬੀਰ ਬਾਂਕੇ ਡਰ ਦਿਲਾਂ ਦੇ ਵਿੱਚ ਨ ਖਾਨ ਪਾਪੀ।
ਗੁਰੂ ਗ੍ਰੰਥ ਦੀ ਕਰੀ ਬੇਅਦਬੀ ਜੀ ਕਈ ਗੋਲੀਆਂ ਪਾਰ ਲੰਘਾਨ ਪਾਪੀ।
ਬੈਠੇ ਅੰਦਰ ਜੋ ਸਿੰਘ ਮਾਰ ਦਿੱਤੇ *ਬੂਹਾ ਤੋੜਦੇ ਓਹ ਸ਼ੈਤਾਨ ਪਾਪੀ।
ਫੜੀ ਹੱਥ ਬੰਦੂਕ ਮਹੰਤ ਫਿਰਦਾ ਉੱਚੀ ਦੇ ਲਲਕਾਰੇ ਮਹਾਨ ਪਾਪੀ।

---

*ਜਨਮ ਅਸਥਾਨ ਦਾ ਬੂਹਾ ਗੋਲੀਆਂ ਮਾਰ ਮਾਰਕੇ ਤੜਿਆ ਹੋਯਾ ਹੁਣ ਤੱਕ ਓਸੇ ਤਰ੍ਹਾਂ ਨਜ਼ਰ ਆ ਰਿਹਾ ਹੈ, ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਅਲਮਾਰੀ ਵਿੱਚ ਇੱਕ ਬੱਚੀ ਲੁਕ ਗਈ ਸ਼ੀ ਜੋ ਓਹਨਾਂ ਜ਼ਾਲਮਾਂ ਨੇ ਅੰਦਰੇ ਕੀਮਾਂ ਕਰ ਸੁੱਟੀ।

ਜੀਉਂਦਾ ਇੱਕ ਨਾ ਛੱਡਣਾ ਸਿੰਘ ਏਥੇ ਬੋਲੇ ਬੋਲ ਕਬੋਲ ਜ਼ਬਾਨ ਪਾਪੀ ।
ਗੁਰਦ੍ਵਾਰਾ ਸਾਰਾ ਰੱਤੋ ਰੱਤ ਹੋਯਾ ਵਿੱਚ ਪਲਾਂ ਦੇ ਲਾਹੁੰਦੇ ਘਾਨ ਪਾਪੀ ।
ਧਰ ਰੂਪ ਜੱਲਾਦ ਕਰਤਾਰ ਸਿੰਘਾ ਫਿਰਨ ਸਾਧ ਤੇ ਨਾਲ ਪਠਾਨ ਪਾਪੀ ।

### ਜ਼ੁਲਮ ਦੀ ਹੱਦ

ਕੁਝ ਸਿੰਘ ਵੜੇ ਵਿੱਚ ਕੋਠਿਆਂ ਦੇ ਫੇਰ ਉਨ੍ਹਾਂ ਦੇ ਵੱਲ ਬੁਰਯਾਰ ਹੋਏ ।
ਝਟਾ ਪੱਟ ਬੂਹੇ ਤੋੜ ਘੱਤੇ ਇਕ ਇੱਕ ਤੇ ਸੈਂਕੜੇ ਵਾਰ ਹੋਏ ।
ਸੌਤ ਸੌ ਨਸ਼ਾਨ ਸਨ ਗੋਲੀਆਂ ਦੇ ਡਿੱਠੇ ਇੱਕਸੇ ਵਿਚ ਦੀਵਾਰ ਹੋਏ ।
ਫੜ ਫੜ ਸਭ ਧੂਹ ਕੇ ਬਾਹਰ ਕੱਢੇ ਲੈਕੇ ਛਵੀਆਂ ਗਿਰਦ ਮੁਰਦਾਰ ਹੋਏ ।
ਕੀਤੇ ਕੀਮਾਂ ਸਿੰਘਾਂ ਦੇ ਜਿਸਮ ਲੈ ਲੈ ਪੁੱਤ ਮਾਵਾਂ ਦੇ ਸਭ ਸਥਾਰ ਹੋਏ ।
ਓਧਰ ਪਿੰਡ ਦੇ ਵਿੱਚ ਕਰਤਾਰ ਸਿੰਘਾ ਰੌਲਾ ਪਿਆ ਸਾਰੇ ਹਾਹਾ ਕਾਰ ਹੋਏ ।

### ਭਾਈ ਲਛਮਨ ਸਿੰਘ ਦਾ ਹਾਲ

ਲਛਮਨ ਸਿੰਘ ਨੂੰ ਪਾਪੀ ਨੇ ਫੜ ਲਿਆ ਕੱਟ ਇੰਦ੍ਰੀ ਮੂੰਹ ਵਿੱਚ ਪਾਂਵਦਾਏ ।
ਫੇਰ ਧੂਹ ਕੇ ਕੇਸਾਂ ਤੋਂ ਲੈ ਗਿਆ ਨਾਲ *ਜੰਡ ਦੇ ਜਾ ਬਨ੍ਹਾਂਵਦਾਏ ।
ਤੇਜ਼ਆਬ ਪਹਿਲਾਂ ਸੁੱਟ ਜਿਸਮ ਉੱਤੇ ਹੱਦੋਂ ਵੱਧ ਅਜ਼ਾਬ ਪੁਚਾਂਵਦਾਏ ।
ਫੇਰ ਮਿੱਟੀ ਦੇ ਪਾਕੇ ਤੇਲ ਪਾਪੀ ਹੌਲੀ ਹੌਲੀ ਸਰੀਰ ਜਲਾਂਵਦਾਏ ।
ਉਹ ਲਾਡਲਾ ਗੁਰੂ ਗੋਬਿੰਦ ਸਿੰਘ ਦਾ ਦੁੱਖ ਜਰ, ਨ ਸੀ ਅਲਾਂਵਦਾਏ ।
ਫੇਰ ਜ਼ਾਲਮ ਮਾਰਕੇ ਤੇਜ਼ ਛੱਵੀ ਅੱਧ ਭੁਨਿਆਂ ਸੀਸ ਕਟਾਂਵਦਾਏ ।
ਅੰਦਰ ਸਾਰੇ ਹੀ ਸਿੰਘ ਸ਼ਹੀਦ ਕਰਕੇ ਘੋੜੀ ਆਪਣੀ ਫੇਰ ਮੰਗਾਵਦਾਏ ।
ਹੋ ਕੇ ਅਸਵਾਰ ਕਰਤਾਰ ਸਿੰਘਾ ਹੁਕਮ ਧਾੜ ਦੇ ਤਈਂ ਸੁਨਾਂਵਦਾਏ ।

### ਲੋਕ ਘਰਾਂ ਨੂੰ ਛੱਡਕੇ ਨੱਠ ਗਏ

ਕਤਲਆਮ ਮੱਚੀ ਗੁਰਦ੍ਵਾਰੇ ਅੰਦਰ ਪਈ ਪਿੰਡ ਦੇ ਵਿੱਚ ਪੁਕਾਰ ਸਾਰੇ ।
ਕੜਾ ਕਾੜ ਬੰਦੂਕਾਂ ਦੀ ਹੋਇ ਰਹੀ ਕੋਠੀਂ ਚੜ੍ਹ ਵੇਖਨ ਨਰ ਨਾਰ ਸਾਰੇ ।

---

*ਉਹ ਜੰਡ ਹੁਣ ਸ਼ਹੀਦੀ ਦਲਾਨ ਦੇ ਵਿੱਚ ਆ ਗਿਆ ਹੈ ਤੇ ਯਾਦਗਾਰ ਵਾਸਤੇ ਓਸੇ ਛੱਤ ਵਿੱਚੋਂ ਦੀ ਬਾਹਰ ਰੱਖਿਆ ਗਿਆ ਹੈ ।

ਫੜੋ ਮਾਰੋ ਮਹੰਤ ਦੀ ਧਾੜ ਬੋਲੇ ਦੂਰ ਦੂਰ ਸੁਣੀਂ ਦੇ ਵਾਰ ਸਾਰੇ ।
ਇੱਕ ਖ਼ੂਨ ਹੋਵੇ ਜਿੱਥੇ ਧਰਤ ਕੰਬੇ ਏਥੇ ਡੇਢ ਸੌ ਲੱਥੇ ਸਥਾਰ ਸਾਰੇ ।
ਖਤਰਾ ਪੈ ਗਿਆ ਲੋਕਾਂ ਦੇ ਦਿਲਾਂ ਅੰਦਰ ਭਾਜੜ ਕਰਨ ਲੱਗੇ ਸਮਝਦਾਰ ਸਾਰੇ ।
ਕੀਤੀ ਅੰਤ ਮਹੰਤ ਨੇ ਬਹੁਤ ਭਾਰੀ ਸੁਣੀ ਜਾਏਗੀ ਵਿੱਚ ਸੰਸਾਰ ਸਾਰੇ ।
ਹੱਲਾ ਕਰੇਗਾ ਪੰਥ ਇਸ ਥਾਂ ਉੱਤੇ ਬਦਲਾ ਲੈਣ ਨੂੰ ਲਾ ਬਲਕਾਰ ਸਾਰੇ ।
ਓਧਰ ਪਏਗੀ ਵਿੱਚ ਸਰਕਾਰ ਆਕੇ ਰੌਲਾ ਪਏਗਾ ਕਰਨ ਵਿਚਾਰ ਸਾਰੇ ।
ਏਧਰ ਧਾੜ ਮਹੰਤ ਦੀ ਫਿਰੇ ਭੂਤੀ ਲੁੱਟ ਦੇਣ ਮਚਾ ਖ਼ੂੰ ਖਾਰ ਸਾਰੇ ।
ਮਾਰੇ ਜਾਵਾਂਗੇ ਮੁਫਤ ਦੇ ਵਿੱਚ ਅਸੀਂ ਭਾਜੜ ਕਰਨ ਲੱਗੇ ਖੌਫਧਾਰ ਸਾਰੇ ।
ਜਿਧਰ ਥਾਂ ਲੱਭਾ ਲੋਕ ਉੱਠ ਟੁਰੇ ਬੰਦ ਹੋ ਗਏ ਗਲੀ ਬਾਜ਼ਾਰ ਸਾਰੇ ।
ਜਿਹੜੇ ਰਹੇ ਬੈਠੇ ਕਰਤਾਰ ਸਿੰਘਾ ਸਹਿਮੇ ਹੋਏ ਤੇ ਦਿਲੋਂ ਲਾਚਾਰ ਸਾਰੇ ।

## ਮਹੰਤ ਨੇ ਸਿੰਘਾਂ ਦੇ ਸ਼ਿਕਾਰ ਵਾਸਤੇ ਨਿਕਲਣਾ

ਸਿੰਘ ਅੰਦਰੋਂ ਸਭ ਸ਼ਹੀਦ ਕਰ ਲਏ ਹੋਯਾ ਫੇਰ ਮਹੰਤ ਅਸਵਾਰ ਦੇਖੋ ।
ਦੇਂਦਾ ਆਪਣੀ ਫੌਜ ਨੂੰ ਹੁਕਮ ਜਲਦੀ ਜਿੱਥੇ ਸਿੰਘ ਮਿਲੇ ਦਿਉ ਮਾਰ ਦੇਖੋ ।
ਆਪ *ਲਛਮਨ ਸਿੰਘ ਦਾ ਸਿਰ ਲੈਂ ਕੇ ਪਾਪੀ ਵੜਯਾ ਵਿੱਚ ਬਜ਼ਾਰ ਦੇਖੋ ।
ਆਖੇ ਆਯਾ ਸਾਜੇ ਕਬਜ਼ਾ ਲੈਣ ਮੈਥੋਂ ਆਹ ਸਿੰਘਾਂ ਦਾ ਜੇ ਜੱਥੇਦਾਰ ਦੇਖੋ ।
ਦਸਵੇਂ ਗੁਰੂ ਨੇ ਸਾੜੇ ਮਸੰਦ ਹੈ ਸਨ ਬਦਲਾ ਲਿਆ ਮੈਂ ਅੱਜ ਨਤਾਰ ਦੇਖੋ ।
ਓਹਦੇ ਸਿੰਘਾਂ ਨੂੰ ਅੱਜ ਤਬਾਹ ਕਰਕੇ ਲਾਹਵਾਂ ਪਿਛਲਾ ਸਾਰਾ ਉਧਾਰ ਦੇਖੋ ।
ਤ੍ਰਾਹ ਤ੍ਰਾਹ ਕਰਕੇ ਲੋਕ ਵੇਖ ਕਰਕੇ ਪਾਪੀ ਭਰਿਆ ਫਿਰੇ ਹੰਕਾਰ ਦੇਖੋ ।
ਓਧਰ ਫੌਜ ਫਿਰੇ ਓਹਦੀ ਚਹੁੰ ਪਾਸੀਂ ਪਏ ਕਰਨ ਬੰਦੂਕਾਂ ਦੇ ਵਾਰ ਦੇਖੋ ।
ਜਿੱਤੇ ਕਿੱਥੇ ਕੋਈ ਸਿੰਘ ਨਜ਼ਰ ਆਯਾ ਕੀਤਾ ਕਤਲ ਓਹ ਬਿਨਾਂ ਵਿਚਾਰ ਦੇਖੋ ।
ਕਈ ਰਾਹੀਂ ਜਾਂਦੇ ਐਵੇਂ ਗਏ ਮਾਰੇ ਖੇਤਾਂ ਵਿੱਚ ਬੁਲਾਏ ਜਾ ਪਾਰ ਦੇਖੋ ।
ਭੂਤੇ ਫਿਰਨ ਮਹੰਤ ਦੇ ਕਈ ਸਾਥੀ ਸੁੱਝੇ ਸਿਰ ਤੇ ਨਹੀਂ ਸਰਕਾਰ ਦੇਖੋ ।
ਕੀਤੀ ਜ਼ਾਲਮ ਅੱਤਿ ਕਰਤਾਰ ਸਿੰਘਾ ਮੱਚ ਰਹੀ ਸਾਰੇ ਹਾ ਹਾ ਕਾਰ ਦੇਖੋ ।

---

*ਲਛਮਨ ਸਿੰਘ ਦੇ ਸਿਰ ਨੂੰ ਸ਼ਰਾਬੀ ਹੋਯਾ ਮਹੰਤ ਕਰਤਾਰ ਸਿੰਘ ਝੱਬਰ ਦਾ ਸਿਰ ਸਮਝਕੇ ਲਈ ਫਿਰਦਾ ਸੀ ।

### *ਸਰਦਾਰ ਦਲੀਪ ਸਿੰਘ

ਸੱਚੇ ਸੌਦੇ ਦਾ ਜੱਥਾ ਜਾਂ ਰੁਕ ਗਿਆ ਸਿੰਘਾਂ ਏਸਨੂੰ ਓਥੋਂ ਦੁੜਾਯਾ ਹੈਂ ਸੀ ।
ਲਛਮਨ ਸਿੰਘ ਓਥੇ ਚਲਾ ਜਾਇ ਨਾਹੀਂ ਓਹਨੂੰ ਰੋਕਣ ਦੇ ਲਈ ਧਾਯਾ ਹੈ ਸੀ ।
ਕਤਲਆਮ ਭਾਰੀ ਜਦੋਂ ਮਚੀ ਹੈ ਸੀ ਇਹ ਓਸ **ਵੇਲੇ ਓਥੇ ਆਯਾ ਹੈ ਸੀ ।
ਲੋਕਾਂ ਮੋੜਯਾ ਆਪ ਨੂੰ ਜਾਓ ਓਧਰ ਭਾਣਾ ਘੇਰਕੇ ਝੱਟ ਲਿਆਯਾ ਹੈ ਸੀ ।
ਹੈ ਸੀ ਨਾਲ ਮਹੰਤ ਦੇ ਮੇਲ ਅੱਗੇ ਇਹ ਦਿਲ ਵਿੱਚ ਖਯਾਲ ਸਮਾਯਾ ਹੈ ਸੀ ।
ਮੋੜਾਂ ਮੈਂ ਓਹਨੂੰ ਕਰਤਾਰ ਸਿੰਘਾ ਨਾਲ ਜਲਦੀ ਕਦਮ ਉਠਾਯਾ ਹੈ ਸੀ ।

### ਦਲੀਪ ਸਿੰਘ ਦੀ ਸਹੀਦੀ

ਬੂਟਾ ਸਿੰਘ ਵਰਯਾਮ ਸਿੰਘ ਨਾਲ ਹੈ ਸਨ ਸਿੰਘ ਵੱਲ ਗੁਰਦੁਆਰੇ ਦੇ ਜਾਂਵਦਾਏ ।
ਆ ਰਿਹਾ ਮਹੰਤ ਬਜ਼ਾਰ ਵੱਲੋਂ ਉੱਚੀ ਬੋਲਕੇ ਸਿੰਘ ਸੁਨਾਂਵਦਾਏ ।
ਅੱਤ ਕੀਤੀ ਮਹੰਤ ਜੀ ਕਿਉਂ ਏਡੀ ਇਹ ਆਖਕੇ ਕਦਮ ਉਠਾਂਵਦਾਏ ।
ਹਿੰਦੂ ਆਖ ਤੇ ਚਲਾ ਜਾਹ ਜਾਨ ਲੈ ਕੇ ਅੱਗੋਂ ਪਾਪੀ ਮਹੰਤ ਸਿਖਾਂਵਦਾਏ ।
ਨਹੀਂ ਤਾਂ ਮਾਰਿਆ ਜਾਇੰਗਾ ਏਸ ਜਾਗ੍ਹਾਂ ਸਿੱਖ ਛੱਡਣਾ ਮੈਨੂੰ ਨਾ ਭਾਂਵਦਾਏ ।
ਮੈਂ ਸਿੰਘ ਹਾਂ ਤੇ ਹਿੰਦੂ ਕਦੇ ਨਾਹੀਂ ਪਿਛਾਂ ਪਰਤਨਾ ਦਿਲ ਨਾ ਚਾਂਹਵਦਾਏ ।
ਗੋ ਲੀ ਮਾਰੀ ਮਹੰਤ ਨੇ ਵਿੱਚ ਮੱਥੇ ਅੱਗੋਂ ਵਾਹਿਗੁਰੂ ਸ਼ਬਦ ਅਲਾਂਵਦਾਏ ।
ਏਨੇ ਚਿਰ ਨੂੰ ਬਾਗੀ ਨੇ ਛੱਵੀ ਮਾਰੀ ਸੱਜੀ ਕੱਟਕੇ ਬਾਂਹ ਰਖਾਂਵਦਾਏ ।

---

*ਸਰਦਾਰ ਦਲੀਪ ਸਿੰਘ ਪਿੰਡਾ ਸਾਹੋਵਾਲ ਜ਼ਿਲ੍ਹਾ ਸਿਆਲ ਕੋਟ ਦਾ ਸੀ ਤੇ ਸਾਂਗਲੇ ਪਾਸ ਮੁਰੱਬੇ ਸਨ ।

**ਸੱਚੇ ਸੌਦੇ ਇਹ ਪਤਾ ਸੀ ਕਿ ਲਛਮਨ ਸਿੰਘ ਦੇ ਜੱਥੇ ਨੇ ਸਰੀਂਹ ਜਾਂਦਿਆਂ ਹੋਯਾਂ ਜ਼ਰੂਰ ਨਨਕਾਣੇ ਸਾਹਿਬ ਪਹੁੰਚਨਾ ਹੈ ਤੇ ਮਹੰਤ ਨੂੰ ਤਾਰ ਦੀ ਰਾਹੀਂ ਸਾਡੇ ਜੱਥੇ ਦੇ ਆਉਣ ਦਾ ਪਤਾ ਲੱਗ ਚੁੱਕਾ ਹੋਯਾ ਹੈ । ਏਸ ਵਾਸਤੇ ਜੇ ਲਛਮਨ ਸਿੰਘ ਜੱਥੇ ਸਣੇ ਓਥੇ ਚਲਾ ਗਿਆ ਤਾਂ ਜ਼ਰੂਰ ਮਾਰਿਆ ਜਾਵੇਗਾ । ਓਥੋਂ ਦਲੀਪ ਸਿੰਘ ਨੂੰ ਭੇਜਿਆ ਗਿਆ ਸੀ ਕਿ ਤੂੰ ਜਾ ਕੇ ਜੱਥੇ ਨੂੰ ਰੋਕ ਦਈਂ, ਓਹ ਨਨਕਾਣੇ ਸਾਹਿਬ ਨਾ ਜਾਵੇ । ਦਲੀਪ ਸਿੰਘ ਨੂੰ ਜੱਥਾ ਕਿਤੇ ਨ ਟੱਕਰਿਆ, ਓਹ ਤਾਂ ਸਰਦਾਰ ਉੱਤਮ ਸਿੰਘ ਦੇ ਕਾਰਖਾਨੇ ਚਲਾ ਗਿਆ ਤੇ ਜੱਥਾ ਅਚਾਨਕ ਜਨਮ ਅਸਥਾਨ ਆ ਗਿਆ ਤੇ ਸ਼ਹੀਦੀ ਪਾ ਗਿਆ ।

*ਸਿੰਘ ਆਖਦਾ ਅੰਦਰ ਲੈ ਚੱਲੋ ਵੇਖਾਂ ਵੀਰਾਂ ਨੂੰ ਵਾਸਤੇ ਪਾਂਵਦਾਏ ।
ਰਾਂਝਾ ਮਾਰਕੇ ਛਵੀ ਕਰਤਾਰ ਸਿੰਘਾ ਧੂਹ ਆਵੀ ਦੇ ਵਿੱਚ ਸੁਟਾਂਵਦਾਏ ।

### ਮਹੰਤ ਨੂੰ ਫਿਕਰ ਤੇ ਜ਼ੁਲਮ ਦੀ ਹੋਰ ਹੱਦ

ਏਨੇ ਕਰਕੇ ਖ਼ੂਨ ਮਹੰਤ ਪਾਪੀ ਕੰਬ ਗਿਆ ਤੇ ਪਿਆ ਦਬਾਓ ਜਲਦੀ ।
ਕਹਿੰਦਾ ਆਪਣੇ ਆਦਮੀ ਸੱਦ ਸਾਰੇ ਮੁਰਦੇ ਝੱਬਦੇ ਜਮ੍ਹਾਂ ਕਰਾਓ ਜਲਦੀ ।
ਖੁਰਾ ਖੋਜ ਮਟਾ ਦਿਹੋ ਹੱਥੋ ਹੱਥੀ ਪੀਪੇ ਤੇਲ ਦੇ ਪਾ ਜਲਾਓ ਜਲਦੀ ।
ਜਿੱਥੇ ਕਿੱਥੇ ਕੋਈ ਫੱਟੜ ਨਜ਼ਰ ਆਵੇ ਟੂੱਕ ਭੱਠੀਆਂ ਦੇ ਵਿੱਚ ਪਾਓ ਜਲਦੀ ।
ਛੋਟੇ ਛੋਟੇ ਟੁਕੜੇ ਕਰ ਅੱਗ ਲਾਵੋ ਪਾਣੀ ਪਾ ਕੇ ਥਾਂ ਧਵਾਓ ਜਲਦੀ ।
ਅਫਸਰ ਆਨਜਾਣ ਕਰਤਾਰ ਸਿੰਘਾ ਲਾਸ਼ਾਂ ਫੂਕ ਨਸ਼ਾਨ ਮਿਟਾਓ ਜਲਦੀ ।

### ਸਰਦਾਰ ਕਰਮ ਸਿੰਘ ਅਸਟੇਸ਼ਨ ਮਾਸਟਰ ਤੇ ਸਰਦਾਰ ਉੱਤਮ ਸਿੰਘ ਕਾਰਖਾਨੇ ਵਾਲੇ ਦੀ ਹਿੰਮਤ

ਖਤਰਾ ਹੈ ਸੀ ਮਹੰਤ ਨੂੰ ਇਨ੍ਹਾਂ ਵੱਲੋਂ ਜੜ੍ਹਾਂ ਵੱਢਣਗੇ ਏਹੋ ਮੇਰੀਆਂ ਜੀ ।
ਏਹੋ ਟੁਰਨੇ ਸਿਰ ਨੇ ਏਸ ਵੇਲੇ ਮਾਰ ਕਰੀਏ ਇਨ੍ਹਾਂ ਨੂੰ ਢੇਰੀਆਂ ਜੀ ।
ਮਾਰਨ ਉਨ੍ਹਾਂ ਦੇ ਲਈ ਇਨਾਮ ਧ੍ਰਯਾ ਜਿੰਦਾਂ ਚਾਹੁਣ ਸ਼ੈਤਾਨ ਓਹ ਘੇਰੀਆਂ ਜੀ ।
ਉੱਤਮ ਸਿੰਘ ਕੋਠੇ ਉੱਤੇ ਚੜ੍ਹ ਗਿਆ ਆਈਆਂ ਜਿਨ੍ਹਾਂ ਦੇ ਭਾ ਹਨੇਰੀਆਂ ਜੀ ।
ਜੋ ਬਚਾ ਕਰ ਸੱਕਦੇ ਕਰ ਲਏ ਰੱਖ ਦਿਲਾਂ ਦੇ ਵਿੱਚ ਦਲੇਰੀਆਂ ਜੀ ।
ਨਾਲੇ ਇਨ੍ਹਾਂ ਸਵੇਰੇ ਹੀ ਕਰ **ਹਿੰਮਤ ਤਾਰਾਂ ਵਿੱਚ ਪੰਜਾਬ ਦੇ ਫੇਰੀਆਂ ਜੀ ।
ਅੰਮ੍ਰਤਸਰ ਲਾਹੌਰ ਤੇ ਗੁਜਰਾਂ ਵਾਲੇ ਸ਼ੇਖੂ ਪੁਰੇ ਤੇ ਚਾਰ ਚੁਫੇਰੀਆਂ ਜੀ ।
ਏਥੇ ਦੋ ਸੌ ਸਿੰਘ ਹੋ ਕਤਲ ਗਿਆ ਪਹੁੰਚੋ ਝੱਬ ਦੇ ਲਾਉ ਨਾ ਦੇਰੀਆਂ ਜੀ ।
ਕੀਤਾ ਜ਼ੁਲਮ ਮਹੰਤ ਨੇ ਬਹੁਤ ਭਾਰਾ ਜਿੰਦਾਂ ਸਾੜੀਆਂ ਗਈਆਂ ਬਥੇਰੀਆਂ ਜੀ ।
ਪ੍ਰਾਹੁਣੇ ਪਲਾਂ ਦੇ ਅਸੀਂ ਕਰਤਾਰ ਸਿੰਘਾ ਵਿੱਚ ਫਸੇ ਖੜੇ ਘੁੱਮਨ ਘੇਰੀਆਂ ਜੀ ।

---

*ਸਰਦਾਰ ਦਲੀਪ ਸਿੰਘ ਅਖੀਰ ਦੇ ਦੱਮ ਤੱਕ ਇਹ ਅਖਦਾ ਰਿਹਾ ਸੀ ਕਿ ਮੈਨੂੰ ਅੰਦਰਲੇ ਮੇਰੇ ਵੀਰਾਂ ਪਾਸ ਲੈ ਚੱਲੋਂ ਤਾਂਕਿ ਮੈਂ ਅਖੀਰ ਓਹਨਾਂ ਦੇ ਨਾਲ ਰਲ ਜਾਵਾਂ।

**ਸਰਦਾਰ ਉੱਤਮ ਸਿੰਘ ਆਪਾ ਤਾਂ ਘੇਰੇ ਵਿੱਚ ਸੀ, ਪਰ ਇਕ ਆਪਣੇ ਨੌਕਰ ਦੀ ਰਾਹੀਂ ਤਾਰਾਂ ਪਵਾਂਦਾ ਰਿਹਾ ।

### ਸ਼ਹੀਦਾਂ ਨੂੰ ਬੇ ਤਰਸੀ ਨਾਲ ਸਾੜਨਾ

ਜਿਉਂ ਜਿਉਂ ਚੜ੍ਹਦਾ ਦਿਨ ਮਹੰਤ ਤਾਈਂ ਪਾਪ ਪੈ ਪੈ ਸਿਰੋਂ ਦਬਾਉਨ ਲੱਗੇ ।
ਓਹ ਦਾ ਹੁਕਮ ਲੈ ਕੇ ਬੰਦੇ ਓਸਦੇ ਜੀ ਜੀਉਂਦੇ ਮਰੇ ਸਭ ਕੱਠੇ ਕਰਾਉਨ ਲੱਗੇ ।
ਅੰਦਰ ਜਨਮ ਅਸਥਾਨ ਦੇ ਵਿੱਚ ਦੇਖੋ ਚਾਰ ਪੰਜ ਥਾਂ ਢੇਰ ਲਗਾਉਨ ਲੱਗੇ ।
ਕੁਝ ਲੱਕੜਾਂ ਦੇ ਉਤੇ ਤੇਲ ਪਾ ਪਾ ਜ਼ਾਲਮ ਸਿੰਘਾਂ ਦੇ ਜਿਸਮ ਜਲਾਉਨ ਲੱਗੇ ।
ਨਿੱਕੇ ਨਿੱਕੇ ਟੋਟੇ ਕਰਕੇ ਜਿਸਮ ਦੇ ਜੀ ਸੀਖੀਂ ਟੰਗ ਕਬਾਬ ਬਨਾਉਨ ਲੱਗੇ ।
ਉਤੇ ਜੀਉਂਦਿਆਂ ਦੇ ਜਦੋਂ ਤੇਲ ਪੈਂਦਾ ਅੱਗ ਲੱਗ ਦੀ ਦੁੱਖ ਸਹਾਉਨ ਲੱਗੇ ।
ਜੇਹੜੇ ਮਾਰੀ ਦੇ ਮਰੇ ਓਹ ਸੁਖੀ ਹੋਏ ਜੇਹੜੇ ਸਹਿਕਦੇ ਦੁੱਖ ਉਠਾਉਨ ਲੱਗੇ ।
ਤੜਫ ਭੱਠੀਆਂ ਤੋਂ ਜੀਉਂਦੇ ਬਾਹਰ ਪੈਂਦੇ ਚੁੱਕ ਚੁੱਕ ਮੁੜ ਵਿੱਚੇ ਸੁਟਾਉਨ ਲੱਗੇ ।
ਕਤਲ ਗਾਹ ਸੀ ਜਨਮ ਅਸਥਾਨ ਬਣਯਾ ਸ਼ਮਸ਼ਾਨ ਭੂਮੀ ਕਰ ਦਿਖਾਉਨ ਲੱਗੇ ।
ਇਹ ਵੇਖਕੇ ਕਹਿਰ ਕਰਤਾਰ ਸਿੰਘਾ ਪੰਛੀ ਦੁਖੀ ਹੋ ਆਂਸੂ ਵਹਾਉਨ ਲੱਗੇ ।

### ਅੱਤ ਵਹਿਸ਼ੀ ਪੁਨਾ

ਗੁਰਦ੍ਵਾਰੇ ਤੋਂ ਬਾਹਰ ਸੀ ਇੱਕ ਭੱਠੀ ਜਿਧੇ ਵਿੱਚ ਦਲੀਪ ਸਿੰਘ ਪਾਇਓ ਨੇ ।
ਪੰਜ ਹੋਰ ਓਹਦੇ ਵਿੱਚ ਸਿੰਘ ਸੁੱਟੇ ਇੱਕ ਵਧਕੇ ਕਹਿਰ ਕਮਾਇਓ ਨੇ ।
ਲੋਕ ਦੱਸਦੇ ਇੱਕ ਜਵਾਨ ਲੜਕਾ ਬਾਹਰ ਜਾਂਦਾ ਕਿਤੋਂ ਹੱਥ ਆਇਓ ਨੇ ।
ਜੀਉਂਦਾ ਫੜ ਸ਼ੈਤਾਨ ਦੇ ਬੱਚਿਆਂ ਜੀ ਓਸ ਭੱਠੀ ਦੇ ਵਿੱਚ ਸੁਟਾਇਓ ਨੇ ।
ਉਹ ਤੜਫ ਜਦੋਂ ਬਾਹਰ ਆ ਪੈਂਦਾ ਫੇਰ ਸੁੱਟਦੇ ਤਰਸ ਨਾ ਖਾਇਓ ਨੇ ।
ਕੀਤਾ ਭੁੰਨ ਕਬਾਬ ਕਰਤਾਰ ਸਿੰਘਾ ਬੇ ਗੁਨਾਹ ਨੂੰ ਦੁੱਖ ਪੁਚਾਇਓ ਨੇ ।

### *ਇਕ ਬੀਬੀ ਦਾ ਕਤਲ ਹੋਣਾ

ਅੰਦਰ ਜਦੋਂ ਪਹਿਲਾਂ ਕਤਲਆਮ ਮੱਚੀ ਇੱਕ ਬੱਚੀ ਘੇਰੇ ਵਿੱਚ ਆਈ ਸੀ ਜੀ ।
ਗ੍ਰੰਥ ਸਾਹਿਬ ਵਾਲੀ ਅਲਮਾਰੀ ਅੰਦਰ ਵੜ ਓਸਨੇ ਜਿੰਦ ਛਪਾਈ ਸੀ ਜੀ ।
ਓਹਨਾਂ ਜ਼ਾਲਮਾਂ ਦੀ ਨਿਗ੍ਹਾਂ ਪੈ ਗਈ ਟੋਟੇ ਵਿੱਚੇ ਹੀ ਕਰ ਮੁਕਾਈ ਸੀ ਜੀ ।
ਹੋਈ ਪਾਪ ਦੀ ਹੱਦ ਕਰਤਾਰ ਸਿੰਘਾ ਮੱਚੀ ਦੇਸ ਦੇ ਵਿੱਚ ਦੁਹਾਈ ਸੀ ਜੀ ।

---

*ਮੁਕੱਦਮੇ ਦੇ ਗਵਾਹ ਜੋ ਡਾਕਟਰ ਸਨ ਓਹਨਾਂ ਭੀ ਇਹ ਸ਼ਹਾਦਤ ਦਿੱਤੀ ਸੀ ਕਿ ਸੜੀ ਹੋਈ ਲਾਸ਼ ਲੜਕੀ ਦੀ ਹੈ, ਪਰ ਰਪੋਟ ਵਿੱਚ ਪਤਾ ਨਹੀਂ ਲੱਗਾ ਕਿ ਕਿੱਥੋਂ ਦੀ ਸੀ ।

## ਵਾਕ ਕਵੀ

ਓਹਨਾਂ ਸ਼ੇਰਾਂ ਦੇ ਤਈਂ ਸ਼ਹੀਦ ਕਰਕੇ ਰਲ ਸ਼ੇਖੀਆਂ ਬਹੁਤ ਇਜ਼ਹਾਰ ਕਰਦੇ ।
ਓਹਨਾਂ ਸਿੰਘਾਂ ਨੂੰ ਕੇਸ਼ਾਂ ਤੋਂ ਫੜ ਫੜਕੇ ਧੂਹ ਧੂਹਕੇ ਦੇਹਾਂ ਖਵਾਰ ਕਰਦੇ ।
ਓਇ ਜ਼ਾਲਮੋ ਸਿੰਘ ਜੇ ਹੱਥ ਚੁੱਕਦੇ ਤੁਹਾਨੂੰ ਪਲਾਂ ਦੇ ਵਿੱਚ ਸਥਾਰ ਕਰਦੇ ।
ਓਇ ਮਹੰਤ ਪਾਪੀ ਚਾ ਲਾਹਿ ਤੇਰਾ ਸਣੇ ਸਾਥੀਆਂ ਦੇ ਤੈਨੂੰ ਪਾਰ ਕਰਦੇ ।
ਭਾਵੇਂ ਆਪ ਓਹ ਹੋ ਸ਼ਹੀਦ ਜਾਂਦੇ ਪਾਰ ਤੇਰਾ ਭੀ ਦੋ ਹਜ਼ਾਰ ਕਰਦੇ।
ਜੇਕਰ ਪੰਥ ਦਾ ਹੁਕਮ ਭੁਲਾ ਦੇਂਦੇ ਤੇਰੇ ਬੰਦ ਸਾਰੇ ਹਥਯਾਰ ਕਰਦੇ ।
ਗੱਲਾਂ ਏਨੀਆਂ ਅੱਜ ਨਾ ਸਾਧ ਕਰਦੇ ਸਿੰਘ ਜ਼ਰਾ ਜੇ ਦਿਲਾਂ ਵਿੱਚ ਖਾਰ ਕਰਦੇ ।
ਯਾਦ ਰੱਖਦੇ ਤੁਸੀਂ ਕਰਤਾਰ ਸਿੰਘਾ ਸਿੰਘ ਐਸੀ ਪੋਲੀ ਪੋਲੀ ਮਾਰ ਕਰਦੇ ।

## ਤਥਾ

ਗੁਰੂ ਚਰਨਾਂ ਵਿੱਚ ਸ਼ਹੀਦ ਹੋਏ ਦੁੱਖ ਜਨਮ ਤੇ ਮਰਨ ਮਿਟਾ ਗਏ
ਹੁੰਦੇ ਚਿਰਾਂ ਤੋਂ ਪਾਪ ਸਨ ਗੁਰਦੁਆਰੇ ਖੂਨ ਆਪਣੇ ਡੋਲ੍ਹ ਧੁਲਾ ਗਏ
ਮੈਲੀ ਹੋਈ ਜ਼ਮੀਨ ਸੀ ਨਾਲ ਪਾਪਾਂ ਧੋ ਸਾਰੀ ਹੀ ਮੈਲ ਕਢਾ ਗਏ
ਦੁੱਖ ਦੇਹਾਂ ਤੇ ਝੱਲੇ ਬੇਅੰਤ ਓਹਨਾਂ ਬਾਣੀ ਪੜ੍ਹਦੇ ਸਿਰ ਕਟਵਾ ਗਏ
ਟੋਟੇ ਭੱਠੀਆਂ ਵਿੱਚ ਹੋ ਸੜ ਗਏ ਹਵਨ ਹੋ ਬਦਬੋਈ ਉਡਾ ਗਏ
ਕੁੱਖਾਂ ਸਫਲੀਆਂ ਕਰ ਜਹਾਨ ਗਏ ਨਾਮ ਸਦਾ ਅਟੱਲ ਕਰਵਾ ਗਏ
ਸਿੱਖ ਪੰਥ ਦਾ ਨਾਮ ਜਹਾਨ ਅੰਦਰ ਧੋ ਉੱਜਲਾ ਕਰ ਦਿਖਾ ਗਏ
ਨਵੇਂ ਸਿਰੇ ਤੋਂ ਫੇਰ ਕਰਤਾਰ ਸਿੰਘਾ ਭਾਰੀ ਰੌ ਸ਼ਹੀਦੀ ਚਲਾ ਗਏ

## ਮਾਂਗਟੀਂ ਡਿਪਟੀ ਕਮਿਸ਼ਨਰ ਨੂੰ ਖਬਰ ਹੋਣੀ

ਮਿਸਟਰ ਕਰੀ ਸੀ ਮਾਂਗਟੀਂ ਓਸ ਵੇਲੇ ਉੱਤਮ ਸਿੰਘ ਅਸਵਾਰ ਦੁੜਾਵੰਦਾ ਜੀ ।
ਉਸ ਸਿੰਘ ਦਾ ਨਾਮ ਨਰੈਣ ਸਿੰਘ ਸੀ ਕਤਲਾਮ ਦੀ ਖਬਰ ਪੁਚਾਵੰਦਾ ਜੀ ।
ਖਬਰ ਸੁਣ ਕੇ ਕਰੀ ਅਸਵਾਰ ਹੋਯਾ ਝਟਾ ਪੱਟ ਨਨਕਾਣੇ ਨੂੰ ਆਵੰਦਾ ਜੀ ।
ਡਿੱਠਾ ਅੱਖੀਂ ਤੇ ਸੁਨਯਾਂ ਹਾਲ ਜਦੋਂ ਡੀ.ਸੀ. ਡਾਢਾ ਘਬਰਾਵੰਦਾ ਜੀ ।

*ਉੱਤਮ ਸਿੰਘ ਕਰਮ ਸਿੰਘ ਮਾਰੇ ਜਾਂਦੇ ਕਰੀ ਦੇਰ ਥੋੜ੍ਹੀ ਜੇ ਕਰ ਲਾਵੰਦਾ ਜੀ ।
ਸਿੱਧਾ ਗਿਆ ਓਹ ਜਨਮ ਅਸਥਾਨ ਵੱਲੇ ਬੂਹੇ ਬੰਦ ਹੋਏ ਸਾਰੇ ਪਾਵੰਦਾ ਜੀ ।
ਉੱਤਮ ਸਿੰਘ ਜਾ ਮਿਲਯਾ ਸਾਹਿਬ ਤਾਈਂ ਰੋਇ ਰੋਇ ਕੇ ਦੁੱਖ ਜਤਾਵੰਦਾ ਜੀ ।
ਸਿੰਘ ਸੜ ਰਹੇ ਆਵੀ ਦੇ ਵਿੱਚ ਜਿਹੜੇ ਮਿਸਟਰ ਕਰੀ ਨੂੰ ਓਹ ਦਿਖਾਵੰਦਾ ਜੀ ।
ਕੋਈ ਅੰਦਰੋਂ ਨਹੀਂ ਆਵਾਜ਼ ਦੇਵੇ ਉੱਚੀ ਕੂਕ ਕੇ ਕਰੀ ਬੁਲਾਵੰਦਾ ਜੀ ।
ਬੜੀ ਦੇਰ ਦੇ ਬਾਹਰ ਮਹੰਤ ਆਯਾ ਝੂਠ ਮੂਠ ਪਾਖੰਡ ਖਿੰਡਾਵੰਦਾ ਜੀ ।
ਸਿੰਘਾਂ ਮਾਰ ਦਿੱਤੇ ਮੇਰੇ ਸਾਧ ਆ ਕੇ ਨਾਲੇ ਲੁੱਟ ਲੈ ਗਏ ਸੁਨਾਵੰਦਾ ਜੀ ।
ਕਰੀ ਵੇਖਕੇ ਹਾਲ ਕਰਤਾਰ ਸਿੰਘਾ ਝੱਟ ਪੈਰ ਪਿਛਾਂਹ ਪਰਤਾਵੰਦਾ ਜੀ ।

### ਵਾਕ ਕਵੀ

ਥੋੜ੍ਹਾ ਜਿਹਾ ਜੇ ਕਰੀ ਨਾ ਹੋਰ ਆਉਂਦਾ ਪਾਪੀ ਹੋਰ ਹਨੇਰ ਮਚਵਾ ਦੇਂਦਾ ।
ਉੱਤਮ ਸਿੰਘ ਤੇ ਮਾਸਟਰ ਕਰਮ ਸਿੰਘ ਨੂੰ ਹੋਰ ਚੁਣਕੇ ਸਿੰਘ ਮੁਕਾ ਦੇਂਦਾ ।
ਹੱਲਾ ਕਰਨ ਨੂੰ ਲੁੱਚੇ ਤਯਾਰ ਹੀ ਸਨ ਡਿਪਟੀ ਆਗਿਆ ਕੋਈ ਸੁਨਾ ਦੇਂਦਾ ।
ਬੰਦ ਹੋ ਗਈ ਕਤਲਆਮ ਅੱਗੋਂ ਧਯਾਨ ਮੁਰਦਿਆਂ ਦੇ ਵੱਲ ਜਾਂ ਦੇਂਦਾ ।
ਮਿਸਟਰ ਕਰੀ ਦੇ ਆਉਣ ਦਾ ਅਸਰ ਹੋਯਾ ਨੈਣੂ ਹੌਸਲਾ ਸਾਰਾ ਹੀ ਢਾ ਦੇਂਦਾ ।
ਪਰ ਖਰਬਲੀ ਆਣ ਕਰਤਾਰ ਸਿੰਘਾ ਪਾਪੀ ਪੈ ਕੇ ਸਿਰੋਂ ਦਬਾ ਦੇਂਦਾ ।

### ਡਿਪਟੀ ਕਮਿਸ਼ਨਰ ਨੇ ਲਾਹੌਰੋਂ ਮੱਦਦ ਮੰਗਣੀ

ਦਿੱਤੀ ਤਾਰ ਕਮਿਸ਼ਨਰ ਕਿੰਗ ਤਾਈ ਵੱਡਾ ਕਹਿਰ ਮਹੰਤ ਗੁਜ਼ਾਰਿਆ ਏ ।
ਕਤਲਾਮ ਨਨਕਾਣੇ ਮਚਾਈ ਹੋਈ ਏ ਸਿੱਖ ਦੋ ਸੌ ਘੇਰਕੇ ਮਾਰਿਆ ਏ ।

---

*ਮਹੰਤ ਨੂੰ ਖਬਰ ਹੋ ਗਈ ਸੀ ਕਿ ਸਰਦਾਰ ਉੱਤਮ ਸਿੰਘ ਤੇ ਸਟੇਸ਼ਨ ਮਾਸਟਰ ਨੇ ਬੜੀਆਂ ਤਾਰਾਂ ਦਿੱਤੀਆਂ ਹਨ ਤੇ ਅਜੇ ਦੇ ਰਹੇ ਹਨ, ਓਸਨੇ ਓਸੇ ਵੇਲੇ ਏਲਾਨ ਕੀਤਾ ਕਿ ਜਿਹੜਾ ਉੱਤਮ ਸਿੰਘ ਨੂੰ ਮਾਰਕੇ ਓਹਦਾ ਸਿਰ ਵੱਢ ਲਿਆਵੇ ਤੇ ਕਾਰਖਾਨਾ ਜਲਾ ਆਵੇ ਓਸਨੂੰ ਬਹੁਤ ਇਨਾਮ ਦੇਵਾਂਗਾ, ਇਹ ਖਬਰ ਓਹਨਾਂ ਨੂੰ ਭੀ ਪਹੁੰਚ ਗਈ ਸੀ, ਓਹ ਭੀ ਕਾਰਖਾਨਾ ਬੰਦ ਕਰ ਕੋਠੇ ਉੱਪਰ ਚੜ੍ਹ ਮਰਨ ਮਾਰਨ ਤੇ ਹੋ ਖੜੇ ਸਨ, ਪਰ ਜਿਸਨੂੰ ਕਰਤਾਰ ਰੱਖੇ ਓਸਨੂੰ ਕੌਨ ਮਾਰੇ ।

ਜਲਦੀ ਫੌਜ ਦੀ ਲੈ ਇਮਦਾਦ ਆਵੋਂ ਏਥੇ ਖਤਰਾ ਬਹੁਤ ਵਚਾਰਿਆ ਏ ।
ਪਤਾ ਨਹੀਂ ਕੀ ਹੋਇ ਕਰਤਾਰ ਸਿੰਘਾ ਬੁਰਾ ਬੀਜ ਮਹੰਤ ਖਲਾਰਿਆ ਏ ।

### ਸਰਦਾਰ ਬਹਾਦਰ ਮਹਿਤਾਬ ਸਿੰਘ ਜੀ

ਪਹੁੰਚੀ ਤਾਰ ਸਰਦਾਰ ਮਹਿਤਾਬ ਸਿੰਘ ਨੂੰ ਉੱਤਮ ਸਿੰਘ ਰੋ ਹਾਲ ਸੁਨਾਇ ਰਿਹਾ ।
ਸਾਢੇ ਸੱਤ ਬਜੇ ਭੈੜੀ ਖਬਰ ਮਿਲੀ ਕਤਲਾਮ ਮਹੰਤ ਮਚਾਇ ਰਿਹਾ ।
ਸਿੱਖ ਮਾਰੀ ਦੇ ਨੇ ਗੁਰਦੁਆਰੇ ਅੰਦਰ ਹੋਲੀ ਮੌਤ ਦੀ ਖੇਡ ਖਿਡਾਇ ਰਿਹਾ ।
ਸਾਢੇ ਨੌਂ ਬਜੇ ਦੂਜੀ ਤਾਰ ਪਹੁੰਚੀ ਬਹੁੜੋ ਝੱਬ ਸਾਨੂੰ ਕਾਲ ਖਾਇ ਰਿਹਾ ।
ਸਿੰਘ ਸੈਂਕੜੇ ਹੋ ਸ਼ਹੀਦ ਗਏ ਤੇਲ ਪਾ ਪਾ ਜਿੰਦੇ ਜਲਾਇ ਰਿਹਾ ।
ਸਿੱਖ ਜਿੱਥੇ ਕਿੱਥੇ ਕੋਈ ਨਜ਼ਰ ਆਉਂਦਾ ਫੜ ਫੜ ਮਹੰਤ ਮਰਵਾਇ ਰਿਹਾ ।
ਜਿਵੇਂ ਹੋ ਸੱਕੇ ਹੀਲਾ ਕਰੋ ਕੋਈ ਖੋਜ ਖੁਰੇ ਮਹੰਤ ਮਟਾਇ ਰਿਹਾ ।
ਭਾਜੜ ਮੰਡੀ ਪੈ ਰਹੀ ਕਰਤਾਰ ਸਿੰਘਾ ਰੂਪ ਕਾਲ ਮਹੰਤ ਦਿਖਾਇ ਰਿਹਾ ।

### ਸਰਦਾਰ ਮਹਿਤਾਬ ਸਿੰਘ ਜੀ ਦੀ ਕੋਸ਼ਸ਼

ਤਾਰ੍ਹਾਂ ਫਿਰ ਗਈਆਂ ਬਿਜਲੀ ਵਾਂਗ ਦਿਲ ਤੇ ਨਾ ਦੁੱਖ ਸਰਦਾਰ ਸਹਾਰਦਾ ਜੀ ।
ਓਸੇ ਵਕਤ ਭੱਜਾ *ਅਮਰ ਸਿੰਘ ਵੱਲੇ ਜਿਸਮ ਕੰਬਦਾ ਤੇ ਆਂਸੂ ਢਾਰਦਾ ਜੀ ।
ਰੋਕੇ ਤਾਰਾਂ ਵਖਾਲ ਲੈ ਨਾਲ ਟੁਰਯਾ ਜਾਂ **ਦੀਵਾਨ ਦੇ ਵਿੱਚ ਪੁਕਾਰਦਾ ਜੀ ।
ਕਤਲਾਮ ਨਨਕਾਣੇ ਦੇ ਵਿੱਚ ਮੱਚੀ ਭਾਰਾ ਕਹਿਰ ਮਹੰਤ ਗੁਜ਼ਾਰਦਾ ਜੀ ।
ਓਸੇ ਵਕਤ ਰੌਲਾ ਮੱਚ ਗਿਆ ਸਾਰੇ ਸਮਾਂ ਬਣ ਗਿਆ ਹਾਹਾ ਕਾਰ ਦਾ ਜੀ ।
ਜੋ ਸੁਣਦਾ ਗੱਲ ਕਰਤਾਰ ਸਿੰਘਾ ਪਾਪੀ ਨੈਣੂ ਦੇ ਤਈਂ ਫਿਟਕਾਰਦਾ ਜੀ ।

### ਸਰਦਾਰ ਮਹਿਤਾਬ ਸਿੰਘ ਜੀ ਦੀ ਪੰਜਾਬ ਸਰਕਾਰ ਨਾਲ ਗੱਲ ਬਾਤ

ਦਿੱਤੀ ਤਾਰ ਪਹਿਲਾਂ ਰਾਵਲ ਪਿੰਡੀ ਵੱਲੇ ਓਥੇ ਬਾਦਸ਼ਾਹ ਦਾ ਚਾਚਾ ਆਯਾ ਜੀ ।
ਗਿਆ ਹੋਯਾ ਸੀ ਲਾਟ ਪੰਜਾਬ ਅੰਦਰ ਓਥੇ ਉਹਨੂੰ ਇਹ ਹਾਲ ਜਤਾਯਾ ਜੀ ।

---

*ਸਰਦਾਰ ਅਮਰ ਸਿੰਘ ਐਡੀਟਰ ਲਾਇਲ ਗਜ਼ਟ ।

**ਬਾਵਿਆਂ ਦੀ ਕਾਨਫ੍ਰੰਸ ਦੇ ਪਾਸ ਹੀ ਸਿੰਘਾਂ ਵੱਲੋਂ ਇਕ ਦੀਵਾਨ ਸਜਾਯਾ ਗਿਆ ਸੀ ਜਿਸ ਵਿੱਚ ਬਾਵਿਆਂ ਦੀਆਂ ਚਾਲਾਂ ਦੇ ਪਾਜ ਉੱਘੇੜ ਰਹੇ ਸਨ ।

ਫੇਰ ਕਿੰਗ ਤੇ ਜਰਨਲ ਪੋਲੀਸ ਤਾਈਂ ਟੈਲੀ ਫੂਨ ਦੇ ਰਾਹ ਬੁਲਾਯਾ ਜੀ ।
ਫੋਲ ਦੱਸਯਾ ਉਨ੍ਹਾਂ ਨੂੰ ਹਾਲ ਸਾਰਾ ਪਹੁੰਚੋ ਝੱਬਦੇ ਧਿਆਨ ਦਵਾਯਾ ਜੀ ।
ਮਿਸਟਰ ਕਿੰਗ ਓਧਰੋਂ ਖਬਰ ਦਿੱਤੀ ਸਾਰਾ ਵਾਕਿਆ ਹੈ ਸੁਣ ਪਾਯਾ ਜੀ ।
ਬੁਰਾ ਕੰਮ ਮਹੰਤ ਨੇ ਹੈ ਕੀਤਾ ਸਾਨੂੰ ਬਹੁਤ ਅਫਸੋਸ ਸੁਨਾਯਾ ਜੀ ।
ਪੰਜ ਵਜੇ ਸਪੈਸ਼ਲ ਟ੍ਰੈਨ ਚੱਲੂ ਸਣੇ ਫੌਜ ਜਾਵਾਂ ਮੈਂ ਲਿਖਾਯਾ ਜੀ ।
ਸਾਡੇ ਆਦਮੀ ਭੀ ਕੁਝ ਲੈ ਚੱਲੋ ਟੈਲੀ ਫੂਨ ਰਾਹ ਪੁੱਛ ਪੁਛਾਯਾ ਜੀ ।
ਨਾਲ ਖੁਸ਼ੀ ਦੇ ਕਿੰਗ ਮਨਜ਼ੂਰ ਕਰਦਾ ਵੇਲਾ ਮਸਾਂ ਮੁੜ ਉਹ ਲੰਘਾਯਾ ਜੀ ।
ਜਾਣ ਲਈ ਇਹ ਜਥਾ ਕਰਤਾਰ ਸਿੰਘਾ ਬਾਉਲੀ ਸਾਹਿਬ ਜਾ ਚੁਣ ਚੁਣਾਯਾ ਜੀ ।

**ਸਪੈਸ਼ਲ ਟ੍ਰੇਨ ਵਿੱਚ ਜਾਣ ਵਾਸਤੇ ਜਿਹੜੇ ਸਿੰਘ ਤਿਆਰ ਹੋਏ**

ਸ੍ਰੀ ਮਾਨ ਸਰਦਾਰ ਮਹਿਤਾਬ ਸਿੰਘ ਜੀ ਅਮਰ ਸਿੰਘ ਭੀ ਨਾਲ ਤਯਾਰ ਹੋਯਾ ।
ਸੁੰਦਰ ਸਿੰਘ ਸਰਦਾਰ ਜੋ ਬੈਂਕ ਵਾਲਾ ਆਟੇ ਵਾਲਾ ਹਰਨਾਮ ਸਿੰਘ ਸਾਰ ਹੋਯਾ ।
ਲਾਲ ਸਿੰਘ ਸੌਦਾਗਰ ਜੋ ਲੱਕੜੀ ਦਾ ਤਯਾਰ ਧਰਕੇ ਸਿੱਖੀ ਪਯਾਰ ਹੋਯਾ ।
ਹੋਰ ਨਾਲ ਗੁਰਬਖਸ਼ ਸਿੰਘ *ਸੈਕਟਰੀ ਭੀ ਕਮਰ ਕੱਸਕੇ ਤੇ ਖਬਰਦਾਰ ਹੋਯਾ ।
ਚਾਰ ਵਜੇ ਸਟੇਸ਼ਨ ਤੇ ਜਾ ਪਹੁੰਚੇ ਸੁਨਯਾਂ ਨਾਲ ਸਰਦੂਲ ਸਿੰਘ ਯਾਰ ਹੋਯਾ ।
ਉਹਨੂੰ ਛੱਡ ਗਏ ਕਰਤਾਰ ਸਿੰਘਾ ਹੈ ਸੀ ਅਫਸਰਾਂ ਦੀ ਹਿੱਕੇ ਖਾਰ ਹੋਯਾ ।

**ਚਾਰ ਬਜੇ ਡਿਪਟੀ ਕਮਿਸ਼ਨਰ ਨੂੰ ਤਾਰ ਪਹੁੰਚਨੀ ਤੇ ਲਾਸ਼ਾ ਦਾ ਜਲਾਨਾ ਬੰਦ ਹੋਣਾ**

ਚਾਰ ਬਜੇ ਲਾਹੌਰ ਤੋਂ ਤਾਰ ਪਹੁੰਚੀ ਅਸੀਂ ਫੌਜ ਸਣੇ ਚਲੇ ਆਇ ਰਹੇ ।
ਹੌਯਾ ਹੌਂਸਲਾ ਕਰੀ ਦੇ ਦਿਲ ਅੰਦਰ ਖੌਫ ਨਾਲ ਸੀ ਦਮ ਸੁਕਾਇ ਰਹੇ ।
ਗਏ ਉੱਠ ਸਾਰੇ ਗੁਰਦ੍ਵਾਰੇ ਵੱਲੇ ਅੱਗੇ ਧੂੰਏਂ ਅਕਾਸ਼ ਨੂੰ ਜਾਇ ਰਹੇ ।
ਉੱਤਮ ਸਿੰਘ ਸਰਦਾਰ **ਨਰਾਇਣ ਸਿੰਘ ਜੀ ਵੇਖਕੇ ਆਂਸੂ ਬਹਾਇ ਰਹੇ ।
ਗੁੱਸੇ ਨਾਲ ਕਹਿੰਦੇ ਮਿਸਟਰ ਕਰੀ ਤਾਈਂ ਜ਼ਾਲਮ ਲਾਸ਼ਾਂ ਦੇ ਤਈਂ ਜਲਾਇ ਰਹੇ ।

---

*ਪ੍ਰਚਾਰਕ ਜੱਥਾ ਲਾਹੌਰ ।

**ਨਾਰਾਇਣ ਸਿੰਘ ਬੈਰਿਸਟਰ ।

ਕਿਉਂ ਨਹੀਂ ਬੰਦ ਕਰਾਂਵਦੇ ਹੁਕਮ ਦੇ ਕੇ ਪਾਪੀ ਕਤਲ ਦੇ ਖੋਜ ਮਿਟਾਇ ਰਹੇ ।
ਮਿਟ ਜਾਣਗੇ ਖੋਜ ਫਿਰ ਬਣੂੰ ਕੁਝ ਨਾ ਪਾਸ ਖੜੇ ਕੀਹ ਵੇਖ ਵਿਖਾਇ ਰਹੇ ।
ਮਿਸਟਰ ਕਰੀ ਨੇ ਆਖਯਾ ਪੁਲਸ ਤਾਈਂ ਬੰਦ ਕਰੋ ਕਾਹਨੂੰ ਢਿੱਲ ਲਾਇ ਰਹੇ ।
ਪਾਣੀ ਪਾ ਬੁਝਾਈਆਂ ਭੱਠੀਆਂ ਜੀ ਲੋਗ ਵੇਖ ਕੇ ਸੋਗ ਮਨਾਇ ਰਹੇ ।
ਦਿਨ ਡੁੱਬ ਗਿਆ ਕਰਤਾਰ ਸਿੰਘ ਪਾਪੀ ਜ਼ਾਲਮ ਪੈਰ ਖਿਸਕਾਇ ਰਹੇ ।

**ਵਾਕ ਕਵੀ**

ਸੱਤ ਵਜੇ ਸਵੇਰ ਤੋਂ ਸ਼ਾਮ ਤਾਈ ਜੋ ਕਰਨਾ ਸੀ ਕੰਮ ਕਰਾਇ ਗਏ ।
ਲੈ ਦੇ ਬਦਮਾਸ਼ ਰਵੱਨਾ ਹੋਏ ਰਾਹੀਂ ਆਪਣੀ ਪੈਰ ਉਠਾਇ ਗਏ ।
ਸਾਰੇ ਸਾਧ ਬਦਮਾਸ਼ ਭੀ ਖਿਸਕ ਗਏ ਭੱਟੀ ਭੁੱਟੀ ਭੀ ਛਿਪ ਛਿਪਾਇ ਗਏ ।
ਸਾਰਾ ਦਿਨ ਨਾਹੀਂ ਪਗੜ ਪੁਗੜ ਹੋਈ ਵੇਲਾ ਪਾ ਕੇ ਖਿਸਕ ਖਿਸਕਾਇ ਗਏ ।
ਗੁੰਮ ਕਰ ਦਿੱਤੇ ਹਥਯਾਰ ਸਾਰੇ ਕਈ ਨਸ਼ਾਨ ਭੀ ਮਿਟ ਮਿਟਾਇ ਗਏ ।
ਰਹਿ ਗਏ ਪਠਾਣ ਕਰਤਾਰ ਸਿੰਘਾ ਨਾ ਵਾਕਫ ਕਿਸੇ ਨਾ ਦਾਇ ਗਏ ।

**ਸਪੈਸ਼ਲ ਟ੍ਰੇਨ ਨੇ ਨਨਕਾਣਾ ਸਾਹਿਬ ਪਹੁੰਚਨਾ**

ਅੱਠ ਵਜ ਚੁੱਕੇ ਰਾਤ ਪੈ ਗਈ ਸੀ ਪਹੁੰਚੀ ਗੱਡੀ ਸਟੇਸ਼ਨ ਤੇ ਜਾ ਕਰਕੇ ।
ਫੌਜੀ ਅਫਸਰਾਂ ਨੇ ਨਨਕਾਣੇ ਜੀ ਦਾ ਡਿੱਠਾ ਨਕਸ਼ਾ ਪਹਿਲਾਂ ਮੰਗਵਾ ਕਰਕੇ ।
ਸਾਰੇ ਥਾਵਾਂ ਦੀ ਵਾਕਫੀ ਕਰ ਲਈ ਗੱਡੀ ਫੇਰ ਅਗਾਂਹ ਚਲਵਾ ਕਰਕੇ ।
ਪਿੱਛੇ ਲਿਆ ਸਰਾਉਂ ਠਹਿਰਾ ਦਿੱਤੀ ਝਟਾ ਪੱਟ ਹੀ ਸੀਟੀ ਵਜਾ ਕਰਕੇ ।
ਸੌ ਗੋਰਾ ਸਿਪਾਹੀ ਤੇ ਸੌ ਦੇਸੀ ਤਯਾਰ ਹੋ ਗਿਆ ਬਾਹਰ ਆ ਕਰਕੇ ।
ਗੁਰਦ੍ਵਾਰੇ ਨੂੰ ਸਾਰੇ ਹੀ ਹੋਇ ਟੁਰੇ ਦਰ ਬੰਦ ਡਿੱਠੇ ਖੜਕਾ ਕਰਕੇ ।
ਉਸ ਵੇਲੇ ਗੁਰਦ੍ਵਾਰੇ ਦੀ ਕੰਧਾਂ ਉਤੋਂ ਪਹਿਰੇਦਾਰ ਮਸਾਲਾਂ ਜਗਾ ਕਰਕੇ ।
ਆਉਂਦੇ ਜਾਂਦਿਆਂ ਨੂੰ ਪਏ ਦੇਖਦੇ ਸਨ ਖਬਰਾਂ ਦੇਣ ਮਹੰਤ ਨੂੰ ਧਾ ਕਰਕੇ ।
ਸੁੰਨ ਸਾਨ ਹੋ ਰਿਹਾ ਸੀ ਪਿੰਡ ਸਾਰਾ ਲੋਕ ਦੜ ਰਹੇ ਜਾਨਾਂ ਛਪਾ ਕਰਕੇ ।
ਕੁਝ ਗਿੱਦੜ ਬੋਲ ਦੇ ਸੁਣੀਂਦੇ ਸਨ ਕੁੱਤਾ ਭੌਂਕੇ ਨਾ ਮੂੰਹ ਉਠਾ ਕਰਕੇ ।
ਕਹਿਰ ਵਰਤਯਾ ਸੀ ਜਿਸ ਧਰਤੀ ਉਤੇ ਓਹ ਡਰਾਉਣੀ ਸ਼ਕਲ ਬਨਾ ਕਰਕੇ ।

ਡਰ ਦੇ ਰਹੀ ਸੀ ਕਰਤਾਰ ਸਿੰਘਾ ਕਾਲਾ ਮਾਤਮੀ ਵੇਸ ਵਟਾ ਕਰਕੇ ।
ਮਰ ਸਰ ਇਨਸਪੈਕਟਰ ਜਰਨਲ ਨੇ ਆ ਵੱਡੇ ਦਰ ਤੇ ਪਹਿਰਾ ਲਗਵਾਯਾ ਜੀ ।
ਅਗ੍ਹਾਂ ਵਧੇ ਤੇ ਆਵੀ ਦੇ ਪਾਸ ਪਹੁੰਚੇ ਉੱਤਮ ਸਿੰਘ ਨੇ ਰੋ ਸੁਨਾਯਾ ਜੀ ।
ਜੀਉਂਦਾ ਸਾੜਯਾ ਏਥੇ ਦਲੀਪ ਸਿੰਘ ਨੂੰ ਵੱਡਾ ਕਹਿਰ ਮਹੰਤ ਕਮਾਯਾ ਜੀ ।
ਭੁਬਾਂ ਮਾਰ ਮਹਿਤਾਬ ਸਿੰਘ ਰੋ ਪਿਆ ਉੱਛਲ ਕਾਲਜਾ ਮੂੰਹ ਨੂੰ ਆਯਾ ਜੀ ।
ਕਹਯਾ ਅਫਸਰਾਂ ਹੌਂਸਲਾ ਕਰੋ ਸਾਹਿਬ ਸਜ਼ਾ ਪਾਇ ਮਹੰਤ ਜਤਾਯਾ ਜੀ ।
ਘੇਰਾ ਪਾਯਾ ਸਰਾਏਂ ਤੇ ਗੁਰਦ੍ਵਾਰੇ ਪਿੰਡ ਸਾਰਾ ਭੀ ਵਿੱਚੇ ਵਲਾਯਾ ਜੀ ।
ਜਿਨ੍ਹਾਂ ਭੱਜਨਾ ਸੀ ਭੱਜ ਚੁੱਕੇ ਹੈ ਸਨ ਵੇਲਾ ਬੀਤਿਆ ਹੱਥ ਨਾ ਆਯਾ ਜੀ ।
ਜੋ ਹੋਣੀ ਸੋ ਹੋਈ ਕਰਤਾਰ ਸਿੰਘਾ ਅੱਗੋਂ ਵੇਖ ਜੋ ਹੋਯਾ ਹਵਾਯਾ ਜੀ ।

### ਸੀਟੀ ਦੀ ਆਵਾਜ਼

ਪਹਿਰੇ ਲੱਗ ਚੁੱਕੇ ਸਨ ਜਿਸ ਵੇਲੇ ਇੱਕ ਪਾਸਿਓਂ ਸੀਟੀ ਵਜਾਈ ਕਿਸੇ ।
ਸਾਰੇ ਓਧਰੇ ਦੌੜਕੇ ਚਲੇ ਗਏ ਏਨੇ ਵਿੱਚ ਆਵਾਜ਼ ਸੁਨਾਈ ਕਿਸੇ ।
*ਬਾਬੂ ਮੁਹੰਮਦ ਅਲੀ ਕਿਸੇ ਆਖਯਾ ਜੀ ਅੱਗੋਂ ਫੇਰ ਨ ਗੱਲ ਦੁਹਰਾਈ ਕਿਸੇ ।
ਬੂਹਾ ਬੰਦ ਆਵਾਜ਼ ਦੇ ਹੋ ਗਿਆ ਓਦੋਂ ਵਿੱਚਲੀ ਗੱਲ ਨਾ ਪਈ ਕਿਸੇ ।
ਸ਼ੱਕ ਗੁਜ਼ਰਯਾ ਇਹੋ ਮਹੰਤ ਹੈ ਸੀ ਜ਼ਾਹਰ ਨਹੀਂ ਸੀ ਦਿੱਤੀ ਦਿਖਾਈ ਕਿਸੇ ।
ਪਤਾ ਲੱਗਾ ਨਾ ਕੁਝ ਕਰਤਾਰ ਸਿੰਘਾ ਹੈ ਸੀ ਕਿਉਂ ਅਵਾਜ਼ ਉਠਾਈ ਕਿਸੇ ।

### ਗ੍ਰਿਫਤਾਰੀਆਂ

ਬੂਹਾ ਖੁੱਲ੍ਹ ਕੇ ਜੇਹੜਾ ਸੀ ਬੰਦ ਹੋਯਾ ਓਹ ਬਹੁਤ ਹੀ ਵਾਰ ਖੜਕਾਯਾ ਗਿਆ ।
ਕਿਸੇ ਖੋਲ੍ਹਯਾ ਨਾ ਤੇ ਟੁੱਟਯਾ ਓਹ ਬੂਹਾ ਬੈਠਕ ਵਾਲਾ ਤੁੜਾਯਾ ਗਿਆ ।
ਏਨੇ ਵਿੱਚ ਮਹੰਤ ਬੰਦੂਕ ਫੜੀ ਥੱਲੇ ਆਗਯਾ ਫੜ ਬੈਠਾਯਾ ਗਿਆ ।
ਮਿਸਟਰ ਕਰੀ ਨੇ ਖੋਹ ਬੰਦੂਕ ਲਈ ਲੀੜਾ ਕੱਪੜਾ ਸਭ ਫੋਲਾਯਾ ਗਿਆ ।

---

*ਕਹਿੰਦੇ ਹਨ ਕਿ ਮਹੁੰਮਦ ਅਲੀ ਇੱਕ ਪੁਲਸ ਦੇ ਠਾਣੇਦਾਰ ਦਾ ਭੀ ਨਾਮ ਸੀ।

ਕਾਰਤੂਸ ਤੀਹ ਕੁ *ਤਾਰਾਂ ਦੋ ਫੜੀਆਂ ਵਾਂਗ ਮੁਲਜ਼ਮਾਂ ਪਕੜ ਬੈਠਾਯਾ ਗਿਆ ।
ਓਹਦੇ ਸਾਥ ਹੀ ਨਾਥ ਇਕ ਹੇਠਾਂ ਆਯਾ ਓਹ ਭੀ ਨਾਲ ਮਹੰਤ ਬਨ੍ਹਾਯਾ ਗਿਆ ।
ਫੜ ਲਏ ਪਠਾਨ ਭੀ ਘੇਰ ਸਾਰੇ ਛੱਬੀ ਨਿਕਲੇ ਜਦੋਂ ਗਿਣਾਯਾ ਗਿਆ ।
ਹੱਥ ਕੜੀਆਂ ਲਾ ਕਰਤਾਰ ਸਿੰਘਾ ਸਾਰੇ ਪਾਪੀਆਂ ਤਈਂ ਚਲਾਯਾ ਗਿਆ ।

## ਵਾਕ ਕਵੀ

ਕਿਉਂ ਮਹੰਤ ਤੇ ਓਸਦੇ ਮਦਦਗਾਰੋ ਜ਼ਰਾ ਦਿਲ ਦੇ ਵਿੱਚ ਵਚਾਰ ਦੇਖੋ ।
ਹੱਥ ਕੜੀ ਪਠਾਨਾਂ ਦੇ ਨਾਲ ਵੱਜੀ ਕੈਦੀ ਬਣ ਬੈਠਾ ਤੁਹਾਡਾ ਯਾਰ ਦੇਖੋ ।
ਛੱਡ ਚੱਲਯਾ ਜੇ ਮਾਲ ਮੁਲਕ ਸਾਰਾ ਹੀਲਾ ਕਰੋ ਬਣਕੇ ਮਦਦਗਾਰ ਦੇਖੋ ।
ਦੀਨ ਲਿਆ ਗਵਾ ਕਰਤਾਰ ਸਿੰਘਾ ਦੁਨੀ ਗਈ ਜੇ ਦੇ ਫਿਟਕਾਰ ਦੇਖੋ ।

## ਮਹੰਤ ਨੇ ਸਣੇ ਸਾਥੀਆਂ ਦੇ ਸੰਟ੍ਰਲ ਜੇਲ੍ਹ ਲਾਹੌਰ ਵਿੱਚ ਪਹੁੰਚਨਾ

ਦੋ ਬਜੇ ਖਾਣਾ ਖਾਧਾ ਸਾਰਿਆਂ ਨੇ ਕੈਦੀ ਗੱਡੀ ਦੇ ਵਿੱਚ ਬੈਠਾ ਕਰਕੇ ।
ਸਾਥ ਲੈ **ਉਨੱਤੀਆਂ ਕੈਦੀਆਂ ਨੂੰ ਮਿਸਟਰ ਕਿੰਗ ਟ੍ਰੇਨ ਚਲਵਾ ਕਰਕੇ ।
ਜੇਲ੍ਹ ਖਾਨੇ ਲਾਹੌਰ ਦੇ ਵਿੱਚ ਵਾੜੇ ਬਾਕੀ ਹਾਲ ਸੁਣੋ ਦਿਲ ਲਾ ਕਰਕੇ ।
ਕਬਜ਼ਾ ਫੌਜ ਕੀਤਾ ਗੁਰਦ੍ਵਾਰੇ ਉੱਤੇ ਸਾਰੇ ਚੌਂਕੀਆਂ ਗਿਰਦ ਬੈਠਾ ਕਰਕੇ ।
ਸੁੱਤੇ ਤਦੋਂ ਸਰਦਾਰ ਮਹਿਤਾਬ ਸਿੰਘ ਜੀ ਉੱਤਮ ਸਿੰਘ ਦੇ ਪਾਸ ਹੀ ਜਾ ਕਰਕੇ ।
ਤਾਰਾਂ ਸੌਣ ਤੋਂ ਪਹਿਲਾਂ ਕਰਤਾਰ ਸਿੰਘਾ ਪਾ ਦਿੱਤੀਆਂ ਬਹੁਤ ਲਿਖਵਾ ਕਰਕੇ ।

## ਗਿਆਰਾਂ ਫੱਗਨ ਸੋਮਵਾਰ ਦੀ ਕਾਰਵਾਈ

ਦਿਨੇ ਉੱਠ ਸਰਦਾਰ ਮਹਿਤਾਬ ਸਿੰਘ ਜੀ ਸਾਥੀ ਲੈ ਗੁਰਦ੍ਵਾਰੇ ਨੂੰ ਜਾਵੰਦੇ ਨੇ ।

---

*ਇੱਕ ਤਾਰ ਤਾਂ ਹਰੀ ਦਾਸ ਐਡੀਟਰ ਸੰਤ ਸੇਵਕ ਅਖਬਾਰ ਵੱਲੋਂ ਸੀ ਕਿ ਤੂੰ ਮਤ ਆਉਣਾ, ਕਿਉਂ ਕਿ ਸਿੰਘ ਆ ਰਹੇ ਹਨ, ਇਹ ਤਾਰ ਓਸ ਤਾਰ ਦੇ ਜਵਾਬ ਵਿੱਚ ਸੀ, ਜੇਹੜੀ ਕਿ ਮਹੰਤ ਦੇ ਸੁਹੇ ਨੇ ਸੱਚ ਸੌਦਿਓਂ ਦਿੱਤੀ ਸੀ । ਦੂਸਰੀ ਏਸੇ ਮਤਲਬ ਦੀ ਸ਼ਕਰਪੁਰੋਂ ਆਈ ਹੋਈ ਸੀ ।

**ਇਕ ਨਰੈਣੂ ਤੇ ਇਕ ਕੰਨ ਪਾਟਾ ਨਾਥ ਤੇ ਇਕ ਆਤਮਾ ਰਾਮ ਬ੍ਰਹਮਣ ਤੇ ਛੱਬੀ ਪਠਾਨੀ ।

ਪਹਿਲਾਂ *ਆਵੀ ਘੁਮਯਾਰ ਦੀ ਜਾ ਦੇਖੀ ਨਿਗ੍ਹਾ ਵੀਰ ਸੜੇ ਓਥੇ ਆਵੰਦੇ ਨੇ ।
ਭੁੱਬਾਂ ਮਾਰ ਕੇ ਸਾਰੇ ਹੀ ਰੋ ਪਏ ਚੁੱਕ ਚੁੱਕ ਟੋਟੇ ਛਾਤੀ ਲਾਵੰਦੇ ਨੇ ।
ਏਨੇ ਚਿਰ ਨੂੰ ਅੰਮ੍ਰਿਤਸਰੋਂ ਚੱਲੇ ਮੋਟਰਕਾਰ ਤੇ ਵੀਰ ਦਿਸਾਵੰਦੇ ਨੇ ।
ਹਰਬੰਸ ਸਿੰਘ ਸਰਦਾਰ ਅਟਾਰੀ ਵਾਲਾ ਜੋਧ ਸਿੰਘ ਜੀ ਦੁੱਖ ਜਤਾਵੰਦੇ ਨੇ ।
ਸੁੰਦਰ ਸਿੰਘ ਸਰਦਾਰ ਸੀ ਰਾਮਗੜ੍ਹੀਆਂ ਸਾਰੇ ਮਿਲ ਅਫ਼ਸੋਸ ਕਰਾਵੰਦੇ ਨੇ ।
ਏਨੇ ਚਿਰ ਨੂੰ ਅਫ਼ਸਰ ਆ ਗਏ ਗੁਰਦੁਆਰੇ ਦਾ ਬੂਹਾ ਖੁਲ੍ਹਾਵੰਦੇ ਨੇ ।
ਸਿਰਫ ਸਿੱਖ ਸਰਦਾਰ ਕਰਤਾਰ ਸਿੰਘਾ ਅੰਦਰ ਆਪਣੇ ਨਾਲ ਲੰਘਾਵਦੇ ਨੇ ।

### ਅੰਦਰ ਆ ਭਿਆਨਕ ਨਜ਼ਾਰਾ

ਅੰਦਰ ਵੜਦਿਆਂ ਨਜ਼ਰ ਉਠਾ ਕਰਕੇ ਜਦੋਂ ਵੇਖਯਾ ਜਨਮ ਅਸਥਾਨ ਵੀਰੋ ।
ਗੁਰਦੁਆਰਾ ਕਿ ਬਨਯਾਂ ਰਣ ਭੂਮੀ ਸਾਰਾ ਫ਼ਰਸ਼ ਹੋਯਾ ਲਹੂ ਲੁਹਾਨ ਵੀਰੋ ।
ਇੱਟਾਂ ਪੱਥਰ ਖ਼ੂਨ ਦੇ ਨਾਲ ਲਿਬੜੇ ਵੇਖ ਹੋ ਗਏ ਸਭ ਹੈਰਾਨ ਵੀਰੋ ।
ਪਹਿਲਾਂ ਬੂਹੇ ਅੱਗੇ ਇਕ ਲਾਸ਼ ਪਈ ਜਾਪੇ ਸਾਧ ਜਦ ਕੀਤੀ ਪਛਾਨ ਵੀਰੋ ।
**ਕੱਛ ਲਾਹ ਲੰਗੋਟੀ ਬਨ੍ਹਾਈ ਨਵੀਂ ਸਾਧ ਮਾਰਿਆ ਗਿਆ ਬਤਾਨ ਵੀਰੋ ।
ਅੱਗੇ ਗਏ ਤਾਂ ਤਿੰਨ ਜਵਾਨ ਪਏ ਕੱਦਾਵਰ ਵੱਡੇ ਬਲਵਾਨ ਵੀਰੋ ।
ਜ਼ਖ਼ਮ ਉਨ੍ਹਾਂ ਦੇ ਜਿਸਮ ਤੇ ਬਹੁਤ ਲੱਗੇ ਖ਼ੂਨ ਵਿੱਚ ਨ੍ਹਾਤੇ ਪਏ ਜਵਾਨ ਵੀਰੋ ।
ਅਗ੍ਹਾ ਹੋਏ ਤਾਂ ਭੱਠੀਆਂ ਪੰਜ ਅੱਗੇ ਸਾਰੇ ਵੇਖਦੇ ਦੇ ਧਯਾਨ ਵੀਰੋ ।
ਦੇਹਾਂ ਝੁਲਸੀਆਂ ਦੇ ਲੱਗੇ ਢੇਰ ਪਏ ਬਹੁਤ ਹੋ ਗਏ ਬੇ ਪਛਾਨ ਵੀਰੋ ।
ਹਾਲ ਵੇਖਕੇ ਓਹ ਕਰਤਾਰ ਸਿੰਘਾ ਫੁੱਟ ਫੁੱਟ ਰੋਏ ਸਾਰੇ ਆਨ ਵੀਰੋ ।

---

*ਏਸ ਆਵੀ ਵਿੱਚੋਂ ਸੱਤਾਂ ਸ਼ਹੀਦਾਂ ਦੇ ਸਿਰ ਧੜ ਮਿਲੇ ।

**ਚਾਲਾਕ ਮਹੰਤ ਨੇ ਏਤਨੇ ਸਿੰਘਾਂ ਦੇ ਖ਼ੂਨ ਕਰਕੇ ਇਹ ਚਲਾਕੀ ਕੀਤੀ ਕਿ ਦੋ ਚਾਰ ਸਿੰਘਾਂ ਦੇ ਕਛਹਿਰੇ ਲਾਹਕੇ ਲੰਗੋਟੀਆਂ ਬਨ੍ਹਵਾ ਦਿੱਤੀਆਂ ਤਾਂ ਕਿ ਏਸ ਕਤਲਾਮ ਨੂੰ ਬਲਵੇ ਦੀ ਸ਼ਕਲ ਬਣਾ ਦੇਵਾਂ ਅਤੇ ਅਫ਼ਸਰਾਂ ਨੂੰ ਦੱਸਾਂਗਾ ਕਿ ਸਿੰਘਾਂ ਨੇ ਆਣਕੇ ਫ਼ਸਾਦ ਕੀਤਾ ਤੇ ਮੇਰੇ ਭੀ ਆਦਮੀ ਮਾਰ ਦਿੱਤੇ, ਪਰ ਪਾਪ ਛੱਪ ਨਹੀਂ ਸਕਦਾ, ਨਵੀਆਂ ਲੰਗੋਟੀਆਂ ਬਨ੍ਹਾਈਆਂ ਗੁੱਝੀਆਂ ਕਿਸ ਤਰ੍ਹਾਂ ਰਹਿ ਸਕਦੀਆਂ ਸਨ ।

## ਤਥਾ

ਜਿਧਰ ਵੇਖਦੇ ਓਧਰੇ ਖੂਨ ਦਿੱਸੇ ਅੰਦਰ ਬਾਹਰ ਹੋਯਾ ਲਾਲੋ ਲਾਲ ਭਾਈ ।
ਖੂਨ ਨਾਲੀ ਚੁਬੱਚਿਆਂ ਵਿੱਚ ਭਰਯਾ ਬਹੁਤ ਪਏ ਸ਼ਹੀਦ ਬੇਹਾਲ ਭਾਈ ।
ਕੰਘੇ ਕੇਸ ਪਰਕਰਮਾਂ ਵਿੱਚ ਰੁਲਦੇ ਟੋਟੇ ਪਏ ਸ਼ਹੀਦਾਂ ਦੇ ਭਾਲ ਭਾਈ ।
ਪੀਪੇ ਤੇਲ ਵਾਲੇ ਪਏ ਬਹੁਤ ਖਾਲੀ ਕਰ ਸੁੱਟ ਓਹ ਗਏ ਚੰਡਾਲ ਭਾਈ ।
ਗੁਰੂ ਗ੍ਰੰਥ ਸਾਹਿਬ ਦੇ ਪਏ ਜ਼ਖਮੀ ਨਾਲ ਗੋਲੀਆਂ ਸੜੇ ਰੁਮਾਲ ਭਾਈ ।
ਸ਼ੀਸ਼ੇ ਤਾਕੀਆਂ ਜੰਗਲੇ ਪਏ ਪੁੱਟੇ ਹੋਲੀ ਖੂਨ ਦੀ ਖੇਡੀ ਕਮਾਲ ਭਾਈ ।
ਵੱਡੀ ਡੇਉਢੀ ਨੂੰ ਵੇਖਕੇ ਹੋਸ਼ ਭੁੱਲੀ ਕੀਤੇ ਕੀਮਾਂ ਨੇ ਸਿੰਘ ਨਢਾਲ ਭਾਈ ।
ਜਿਵੇਂ ਕੀਮਾਂ ਕਰੇ ਕਸਾਈ ਬੈਹਕੇ ਟੋਟੇ ਕੀਤੇ ਗੰਡਾਸਿਆਂ ਨਾਲ ਭਾਈ ।
ਚਿੱਕੜ ਖੂਨ ਤੇ ਮਿੱਝ ਦਾ ਹੋਯਾ ਹੋਯਾ ਵਿੱਚ ਰੁਲਦੇ ਸਿਰਾਂ ਦੇ ਵਾਲ ਭਾਈ ।
ਧੂਹ ਧੂਹਕੇ ਜਿੱਥੋਂ ਸ਼ਹੀਦ ਖੜੇ ਓਹ ਨਿਸ਼ਾਨ ਦਿੱਸਨ ਓਸੇ ਚਾਲ ਭਾਈ ।
ਕੀਹ ਲਿਖਾਂ ਜੋ ਗੁਜ਼ਰਯਾ ਹਾਲ ਕਿਵੇਂ ਦਿਲ ਨੂੰ ਰੱਖਾਂ ਸੰਭਾਲ ਭਾਈ ।
ਔਖਾ ਠਹਿਰਨਾ ਓਥੇ ਕਰਤਾਰ ਸਿੰਘਾ ਸੁਣੋ ਹੋਰ ਜੋ ਗੁਜਰੇ ਹਾਲ ਭਾਈ ।

## ਦੇਸ ਵਿੱਚ ਰੌਲਾ

ਕੁੱਝ ਤਾਰਾਂ ਨੇ ਤੇ ਕੰਨੋ ਕੰਨੀ ਰੌਲਾ ਦੇਸ ਦੇ ਵਿੱਚ ਮਚਾਇ ਦਿੱਤਾ ।
ਘਰੋ ਘਰ ਖਬਰਾਂ ਸਾਰੇ ਧੁੰਮ ਗਈਆਂ ਇਕ ਦੂਜੇ ਨੇ ਸੁਣ ਸੁਨਾਇ ਦਿੱਤਾ ।
ਹੋ ਦੋ ਸੌ ਸਿੰਘ ਸ਼ਹੀਦ ਗਿਆ ਵੱਡਾ ਕਹਿਰ ਮਹੰਤ ਕਮਾਇ ਦਿੱਤਾ ।
ਤੇਲ ਪਾ ਪਾ ਕੇ ਜੀਉਂਦੇ ਸਾੜ ਦਿੱਤੇ ਹਰ ਇਕ ਦਾ ਜਿਗਰ ਜਲਾਇ ਦਿੱਤਾ ।
ਮੁਸਲਮਾਨ ਹਿੰਦੂ ਤ੍ਰਾਹਿ ਤ੍ਰਾਹਿ ਕਰ ਦੇ ਸਾਰੇ ਪੰਥ ਦਾ ਦਿਲ ਹਿਲਾਇ ਦਿੱਤਾ ।
ਘਰ ਘਰ ਤਯਾਰੀਆਂ ਹੋ ਪਈਆਂ ਕੰਮਾਂ ਧੰਦਿਆਂ ਤਈਂ ਭੁਲਾਇ ਦਿੱਤਾ ।
ਵਿੱਚ ਪੰਥ ਦੇ ਫੈਲਯਾ ਬਹੁਤ ਗੁੱਸਾ ਜੀ ਜੀ ਨੂੰ ਰੋਹ ਚੜ੍ਹਾਇ ਦਿੱਤਾ ।
ਪੈ ਗਏ ਵਹੀਰ ਕਰਤਾਰ ਸਿੰਘਾ ਫਿਕਰ ਅਫਸਰਾਂ ਨੂੰ ਭਾਰਾ ਪਾਇ ਦਿੱਤਾ ।

## ਤਥਾ

ਬੰਨ੍ਹ ਬੰਨ੍ਹ ਟੋਲੇ ਸਿੰਘ ਟੁਰ ਪਏ ਗੁੱਸਾ ਦਿਲਾਂ ਦੇ ਵਿੱਚ ਜਮਾ ਕਰਕੇ ।
ਮਾਈਆਂ ਬੀਬੀਆਂ ਭਰੀਆਂ ਕਹਿਰ ਅੰਦਰ ਉੱਠ ਟੁਰੀਆਂ ਘਰ ਭੁਲਾ ਕਰਕੇ ।

ਦਰਸ਼ਨ ਕਰ ਸ਼ਹੀਦਾਂ ਦੇ ਅੰਨ ਖਾਣਾ ਦਿਲੀਂ ਪਰੇਮ ਪਯਾਰ ਰਖਾ ਕਰਕੇ ।
ਖੰਭ ਹੋਣ ਤਾਂ ਉਡਕੇ ਪਹੁੰਚੀਏ ਜੀ ਸਾਧ ਖਾ ਜਾਈਏ ਕੱਚੇ ਜਾ ਕਰਕੇ ।
ਫੜ ਫੜਕੇ ਵੀਰਾਂ ਦੇ ਵੈਰੀਆਂ ਨੂੰ ਟੋਟੇ ਕਰੀਏ ਰੁੱਖੀਂ ਟੰਗਾ ਕਰਕੇ ।
ਦਿਲ ਹੋਣ ਠੰਢੇ ਓਹਨਾਂ ਜ਼ਾਲਮਾਂ ਨੂੰ ਹੱਥੀ ਭੁੰਨੀਏਂ ਭੱਠੀਆਂ ਤਾ ਕਰਕੇ ।
ਪਹੁੰਚ ਗਏ ਤੇ ਲਵਾਂਗੇ ਬਦਲੇ ਜੀ ਤੱਤੇ ਘਾ ਹੀ ਹੱਥ ਦਿਖਾ ਕਰਕੇ ।
ਸਾਡੇ ਜਾਂਦਿਆਂ ਤੱਕ ਜੇ ਸਾਧ ਓਥੇ ਰਹੇ ਦੌੜੇ ਨਾ ਦੂੰਬ ਦਬਾ ਕਰ ।
ਬਦਲੇ ਲਏ ਜਾਂ ਆਪ ਸ਼ਹੀਦ ਹੋਏ ਆਉਣਾ ਇਕ ਨੂੰ ਇਕ ਮੁਕਾ ਕਰਕੇ ।
ਵੇਲਾ ਬੀਤ ਗਿਆ ਕਰਤਾਰ ਸਿੰਘਾ ਵੀਰੋ ਜਾਓ ਹੁਣ ਸਬਰ ਵਧਾ ਕਰਕੇ ।

### ਰਸਤਿਆਂ ਦੀ ਰੋਕ

ਪੰਥ ਚਾਰ ਚੌਫੇਰਯੋਂ ਉੱਠ ਟੁਰਯਾ ਦਰਸ਼ਨ ਜਾ ਸ਼ਹੀਦਾਂ ਦਾ ਪਾਵਨਾ ਜੀ ।
ਕੰਬ ਗਿਆ ਪੰਜਾਬ ਤਰਥੱਲ ਆਯਾ ਖਬਰੇ ਪੰਥ ਕੀਹ ਕਰ ਦਿਖਾਵਨਾ ਜੀ ।
ਭਰੀਆਂ ਗੱਡੀਆਂ ਜਾਣ ਤੇ ਰਾਹੁ ਭਰੇ ਬਣਯਾਂ ਸਮਾਂ ਚੌਫੇਰ ਡਰਾਵਨਾ ਜੀ ।
ਪੱਤਨ ਟਿਕਟਾਂ ਹਾਕਮਾਂ ਬੰਦ ਕੀਤੇ ਚਾਹਯਾ ਪੰਥ ਦੇ ਤਈਂ ਅਟਕਾਵਨਾ ।
ਜੋਸ਼ ਸਿੰਘਾਂ ਦੇ ਦਿਲਾਂ ਦੇ ਵਿੱਚ ਭਾਰੇ ਠੰਢਾ ਉਨ੍ਹਾਂ ਦੇ ਤਈਂ ਕਰਾਵਨਾ ਜੀ ।
ਦੇਰ ਪੈ ਜਾਵੇ ਗੁੱਸੇ ਹੋਣ ਠੰਢੇ ਰੱਖੀ ਅਫਸਰਾਂ ਨੇ ਏਹ ਭਾਵਨਾ ਜੀ ।
ਤੱਤੇ ਘਾ ਜੇ ਗਏ ਫਸਾਦ ਕਰਸਨ ਔਖਾ ਹੋਵੇਗਾ ਫੇਰ ਮਟਾਵਨਾ ਜੀ ।
ਰੋਕੇ ਰਸਤੇ ਕੁਝ ਕਰਤਾਰ ਸਿੰਘਾ ਚਾਹੇ ਪੰਥ ਜ਼ਰੂਰ ਹੀ ਜਾਵਨਾ ਜੀ ।

### ਵਾਕ ਕਵੀ

ਭਾਵੇਂ ਰੇਲਾਂ ਦੇ ਰਸਤੇ ਰੁਕ ਗਏ ਸਿੰਘ ਪਿੰਡਾਂ ਤੋਂ ਘੱਤ ਵਹੀਰ ਚੱਲੇ ।
ਰੁਕੇ ਸਨ ਨ ਰਸਤਿਆਂ ਵਿੱਚ ਕਿਤੇ ਵਲੇ ਪਾ ਦਰਯਾਵਾਂ ਨੂੰ ਚੀਰ ਚੱਲੇ ।
ਓਨ੍ਹਾਂ ਧਰਮ ਸ਼ਹੀਦ ਪ੍ਰਵਾਨਯਾਂ ਦੇ ਦਰਸ ਪਾਵਣੇ ਨੂੰ ਭੈਣਾਂ ਵੀਰ ਚੱਲੇ ।
ਦਿਲੀ ਧੁਖ ਦੀ ਅੱਗ ਕਰਤਾਰ ਸਿੰਘਾ ਗੁੱਸੇ ਚੇਹਰਯਾਂ ਤੇ ਅਖੀਂ ਨੀਰ ਚੱਲੇ ।

### ਚੂੜ੍ਹਕਾਣੇ ਦੀ ਮੰਡੀ ਵਿੱਚ ਖਬਰ ਪਹੁੰਚਣੀ

ਮੰਡੀ ਚੂੜ੍ਹ ਕਾਣੇ ਵਿੱਚ ਤਾਰ ਪਹੁੰਚੀ ਦਸ ਵਜੇ ਦਾ ਸਮਾਂ ਵਿਚਾਰ ਲਵੋ ।
ਸਿੰਘ ਦੋ ਸੌ ਮਹੰਤ ਨੇ ਮਾਰ ਦਿੱਤਾ ਬਹੁੜੋ ਝਬਦੇ ਤੇ ਕੋਈ ਸਾਰ ਲਵੋ ।

ਤੇਲ ਪਾ ਕੇ ਲਾਸ਼ਾਂ ਨੂੰ ਫੂਕ ਰਿਹਾ ਆਓ ਵੀਰਾਂ ਦੇ ਕਰ ਦੀਦਾਰ ਲਵੋ ।
ਵੱਡਾ ਗੁਜ਼ਰਯਾ ਕਹਿਰ ਕਰਤਾਰ ਸਿੰਘਾ ਆਓ ਦਿਲਾਂ ਦੇ ਗੁਮਰ ਉਤਾਰ ਲਵੋ ।

### ਭਾਈ ਕਰਤਾਰ ਸਿੰਘ ਝੱਬਰ ਦੀ ਤਿਆਰੀ

ਗਿਆਰਾਂ ਬਜੇ ਪੂਰੇ ਖਰੇ ਸੌਦੇ ਅੰਦਰ ਧਰਮ ਸਿੰਘ ਪਹੁੰਚਾ ਲੈ ਕੇ ਤਾਰ ਵੀਰੋ ।
ਦਿੱਤੀ ਜਾਕੇ ਹੱਥ ਕਰਤਾਰ ਸਿੰਘ ਦੇ ਹੋਸ਼ ਸੁਣਦਿਆਂ ਹੋਈ ਉਡਾਰ ਵੀਰੋ ।
ਰੌਲਾ ਮੱਚ ਗਿਆ ਸਾਰੇ ਜੱਥੇ ਅੰਦਰ ਕਈ ਰੋਣ ਲੱਗੇ ਭੁੱਬਾਂ ਮਾਰ ਵੀਰੋ ।
ਓਸੇ ਵੇਲੇ ਜੱਥੇ ਵਿੱਚ ਪਾਸ ਹੋਯਾ ਕਰ ਕਮਰ ਕੱਸੇ ਹੋਵੇ ਤਿਆਰ ਵੀਰੋ ।
ਪਿੰਡਾਂ ਵਿਚ ਸਾਰੇ ਖਬਰ ਕਰਨ ਲਈ ਬਹੁਤ ਦੌੜ ਗਏ ਅਸਵਾਰ ਵੀਰੋ ।
ਦਿਨ ਲਹਿੰਦੇ ਤੋੜੀ ਖਬਰਾਂ ਧੁੰਮ ਗਈਆਂ ਦੂਰ ਦੂਰ ਤੋੜੀ ਵਿੱਚ ਬਾਰ ਵੀਰੋ ।
ਇਹ ਜੱਥਾ ਭੀ ਏਧਰੋਂ ਤੁਰ ਪਿਆ ਫਤੇ ਬੋਲਕੇ ਸ੍ਰੀ ਕਰਤਾਰ ਵੀਰੋ ।
ਨਾਲ ਰਲਨ ਲੱਗੇ ਸਿੰਘ ਆ ਆ ਕੇ ਲੈਕੇ ਛਵੀਆਂ ਆਦਿ ਹਥਯਾਰ ਵੀਰੋ ।
ਚੰਦਰ ਕੋਟ ਦੀ ਝਾਲ ਤੇ ਪਹੁੰਚ ਗਏ ਦਸ ਵਜ ਗਏ ਲਓ ਵਿਚਾਰ ਵੀਰੋ ।
ਏਥੇ ਹੋਰ ਭੀ ਜੱਥੇ ਆ ਮਿਲ ਗਏ ਦੂਰੋਂ ਨੇੜਿਓਂ ਪਾ ਪਾ ਸਾਰ ਵੀਰੋ ।
ਭਿੱਖੀ ਵਾਲੇ ਜੱਥੇ ਅਜੇ ਆਵਨਾ ਜੀ ਓਹਦਾ ਕਰ ਰਹੇ ਇੰਤਜ਼ਾਰ ਵੀਰੋ ।
ਏਥੇ ਚਿਰ ਲੱਗ ਗਿਆ ਕਰਤਾਰ ਸਿੰਘਾ ਦਿਲ ਹੋ ਰਹੇ ਬੜੇ ਲਾਚਾਰ ਵੀਰੋ ।

### ਇਕ ਮੋਟਰ-ਫੜਨੀ

ਦੂਰੋਂ ਮੋਟਰ ਆਉਂਦੀ ਨਜ਼ਰ ਆਈ ਸਿੰਘਾਂ ਘੇਰ ਓਹਨੂੰ ਅਟਕਾਯਾ ਜੀ ।
*ਦੇਵੀ ਦਾਸ ਗੁਰ ਭਾਈ ਨਰੈਣੂ ਦਾ ਸੀ ਅਰਜਨ ਦਾਸ ਭੀ ਨਾਲ ਬੈਠਾਯਾ ਜੀ ।
ਸਿੰਘਾਂ ਫੜਕੇ ਹੇਠਾਂ ਉਤਾਰ ਲਏ ਬੰਨ੍ਹ ਸਾਜਿਆਂ ਤਈਂ ਬਹਾਯਾ ਜੀ ।
ਨਿਕਲ ਚੱਲੇ ਸਨ ਇਹ ਕਰਤਾਰ ਸਿੰਘਾ ਮੂੰਹ ਵੱਲ ਨਨਕਾਣੇ ਰਖਾਯਾ ਜੀ ।

---

*ਏਸ ਦੇਵੀਦਾਸ ਨੂੰ ਕਰਤਾਰ ਸਿੰਘ ਬੇਦੀ ਨੇ ਭੇਜਿਆ ਸੀ ਕਿ ਨਨਕਾਣੇ ਸਾਹਿਬ ਪਹੁੰਚ ਕੇ ਕੁਝ ਦੇ ਦਿਵਾਕੇ ਕਾਰਜ ਸਵਾਰ ।

## ਸੰਤ ਸਿੰਘ ਤੇ ਓਸਦੀ ਤੀਵੀਂ

*ਖੜਗ ਦਾਸ ਦਾ ਇਹ ਭਰਾ ਸਮਝੋ ਕਤਲਆਮ ਦੇ ਵਿੱਚ ਸ਼ਰੀਕ ਸੀ ਜੀ ।
ਮੌਕਾ ਤਾੜ ਓਥੋਂ ਨਿਕਲ ਆਯਾ ਇਹ ਤੀਵੀਂ ਲੈ ਜਾ ਰਿਹਾ ਨਜ਼ਦੀਕ ਸੀ ਜੀ ।
**ਮੋਹਲਨ ਵਾਲੇ ਪਾਸੋਂ ਫੜਯਾ ਖਾਲਸੇ ਨੇ ਸ਼ੱਕੀ ਤਾੜਯਾ ਉਨ੍ਹਾਂ ਨੇ ਠੀਕ ਸੀ ਜੀ ।
ਜੱਥੇਦਾਰ ਦੇ ਪਾਸ ਓਹ ਲੈ ਆਏ ਪੁੱਛ ਪੱਛ ਕਰ ਲਈ ਤਹਕੀਕ ਸੀ ਜੀ ।
ਓਹਦੀ ਤੀਵੀਂ ਦੇ ਨਾਨਕੇ ਆਦਮੀ ਸਨ ਕਰ ਲਈ ਪਛਾਨ ਉਸ ਠੀਕ ਦੀ ਸੀ ।
ਕੋਟਵਾਰ ਲੈ ਗਏ ਕਰਤਾਰ ਸਿੰਘਾ ਕਰ ਆਏ ਸੰਭਾਲ ਵਧੀਕ ਸੀ ਜੀ ।

### ਤਥਾ

ਸੰਤ ਸਿੰਘ ਨੂੰ ਫੜਕੇ ਨਾਲ ਲਿਆ ਤੀਵੀਂ ਨਾਨਕੇ ਘਰ ਪੁਚਾਇ ਦਿੱਤੀ ।
ਪੰਜਾਂ ਸਿੰਘਾਂ ਨੇ ਠੀਕ ਸਪੁਰਦ ਕਰਕੇ ਚੀਜ਼ ਵਸਤ ਹਵਾਲੇ ਕਰਾਇ ਦਿੱਤੀ ।
ਪਿੱਛੋਂ ਏਸੇ ਦੇ ਜ਼ੇਵਰ ਖੋਹਣ ਬਦਲੇ ਜੱਥੇਦਾਰ ਤਈਂ ਊਜ ਲਵਾਇ ਦਿੱਤੀ ।
ਸੱਤ ਸਾਲ ਦੀ ਕੈਦ ਕਰਤਾਰ ਸਿੰਘਾ ਝੱਬਰ ਤਈਂ ਸੀ ਐਵੇਂ ਸੁਨਾਇ ਦਿੱਤੀ ।

## ਜੱਥੇ ਨੇ ਸ੍ਰੀ ਨਨਕਾਣੇ ਸਾਹਿਬ ਦੇ ਨੇੜੇ ਪਹੁੰਚਨਾ

***ਖਿੱਪ ਵਾਲੇ ਜਦੋਂ ਜੱਥਾ ਪਹੁੰਚਯਾ ਇਹ ਕੱਠਾ ਬਾਰ ਦਾ ਬਹੁਤ ਜਵਾਨ ਹੋਯਾ ।
ਧਾਂਕਾਂ ਪੈ ਗਈਆਂ ਵਿੱਚ ਬਾਰ ਦੇ ਜੀ ਘੱਟਾ ਉੱਡਕੇ ਜਮ੍ਹਾਂ ਅਸਮਾਨ ਹੋਯਾ ।
ਜਿੱਧਰ ਦੇਖੀਏ ਆਉਂਦੇ ਸਿੰਘ ਚੱਲੇ ਗੁੱਸਾ ਜਿਨ੍ਹਾਂ ਦੀ ਦਿਲੀਂ ਮਹਾਨ ਹੋਯਾ ।
ਵੀਰ ਜਿਨ੍ਹਾਂ ਦੇ ਕੋਹੇ ਮਹੰਤ ਪਾਪੀ ਭਾ ਉਨ੍ਹਾਂ ਦੇ ਕਹਿਰ ਅਯਾਨ ਹੋਯਾ ।
ਦੁਨੀਆਂ ਦਿੱਸਦੀ ਪਈ ਹਨੇਰ ਸਾਰੀ ਮਰਨਾ ਉਨ੍ਹਾਂ ਨੂੰ ਅੱਜ ਆਸਾਨ ਹੋਯਾ ।
ਆਉਂਦੇ ਲੈਣ ਕੁਰਬਾਨੀਆਂ ਟੁਰੇ ਸਾਰੇ ਮੋਹ ਮੱਮਤਾ ਸਭ ਮਿਟਾਨ ਹੋਯਾ ।

---

*ਇਹ ਮਹੰਤ ਨਰੈਣੂ ਦਾ ਗ੍ਰੰਥੀ ਸੀ ।

**ਮੋਹਲਨ ਵਾਲਾ ਇਕ ਨਹਿਰੀ ਬੰਗਲੇ ਦਾ ਨਾਮ ਹੈ ।

***ਖਿੱਪ ਵਾਲਾ ਭੀ ਇਕ ਬੰਗਲੇ ਦਾ ਨਾਮ ਹੈ, ਏਥੇ ਹੀ ਪਹਿਲਾਂ ਹਕੀਮ ਬਹਾਦਰ ਸਿੰਘ ਤੇ ਦੋ ਹੋਰ ਆਦਮੀ ਡਿਪਟੀ ਕਮਿਸ਼ਨਰ ਦੀ ਚਿੱਠੀ ਲਿਆਇ ਸਨ ਕਿ ਜੱਥੇ ਅੱਗੇ ਨਾ ਆਵਨ ਪਰ ਓਹਨਾਂ ਦੀ ਕੌਣ ਪਰਵਾਹ ਕਰਦਾ ਸੀ ।

ਸਜੇ ਛਵੀਆਂ ਨਾਲ ਗੰਡਾਸਿਆਂ ਦੇ ਭਾਰਾ ਦਲ ਦਾ ਦਲ ਰਵਾਨ ਹੋਯਾ ।
ਇਹੋ ਚਾਹੁੰਦੇ ਉੱਡਕੇ ਪੁਹੁੰਚ ਜਾਈਏ ਜਿੱਥੇ ਦੋ ਸੌ ਵੀਰ ਕੁਰਬਾਨ ਹੋਯਾ ।
ਯਾਂ ਤੇ ਲੈ ਲਏ ਬਦਲੇ ਵੈਰੀਆਂ ਤੋਂ ਯਾਂ ਸਾਡਾ ਭੀ ਓਥੇ ਹੀ ਘਾਨ ਹੋਯਾ ।
ਮਰਨਾ ਪਿਆ ਤੇ ਮਰਾਂਗੇ ਹੱਥ ਕਰਕੇ ਏਸੇ ਗੱਲ ਦੇ ਵੱਲ ਧਯਾਨ ਹੋਯਾ ।
ਗਿਆਰਾਂ ਜੱਥੇ ਬਣਾ ਲਏ ਖਾਲਸੇ ਨੇ ਝੱਬਰ ਸਭ ਅੱਗੇ ਕੁਮੇਦਾਨ ਹੋਯਾ ।
ਇਹ ਸ਼ਹੀਦਾਂ ਦਾ ਦਲ ਕਰਤਾਰ ਸਿੰਘਾ ਸਿੱਧਾ ਵੱਲ ਨਨਕਾਣੇ ਦੇ ਆਨ ਹੋਯਾ ।

## ਅਫਸਰਾਂ ਨੂੰ ਖਬਰ ਪਹੁੰਚਨੀ

ਸਤਿ ਸ੍ਰੀ ਅਕਾਲ ਦੀ ਗੂੰਜ ਪਾਂਦਾ ਚਲਯਾ ਦਲ ਆਉਂਦਾ ਖ਼ਬਰਦਾਰ ਸਮਝੋ ।
ਹੱਥੀਂ ਛਵੀਆਂ ਤੇਜ਼ ਗੰਡਾਸੀਆਂ ਨੇ ਦੇਣ ਬਿਜਲੀ ਵਾਂਗ ਚਮਕਾਰ ਸਮਝੋ ।
ਜੱਥੇਦਾਰ ਕਰਤਾਰ ਸਿੰਘ ਹੋਯਾ ਮੋਹਰੇ ਲੱਖਾ ਸਿੰਘ ਭੀ ਨਾਲ ਹੁਸ਼ਯਾਰ ਸਮਝੋ ।
ਮਾਨੋ ਆਉਂਦੇ ਟੁਰੇ ਸ਼ਹੀਦ ਸਾਰੇ ਅੱਖੀਂ ਖੂਨ ਚਿਹਰੇ ਚਮਕਦਾਰ ਸਮਝੋ ।
ਪਹੁੰਚੀ ਹਾਕਮਾਂ ਨੂੰ ਖਬਰ ਆਣ ਸਾਰੀ ਝੱਬਰ ਆ ਰਿਹਾ ਹੈ ਜੱਥੇਦਾਰ ਸਮਝੋ ।
ਨਾਲ ਕਈ ਹਜ਼ਾਰ ਜਵਾਨ ਆਉਂਦਾ ਮਰਨੇ ਮਾਰਨੇ ਨੂੰ ਸਾਰੇ ਤਿਆਰ ਸਮਝੋ ।
ਪਿਆ ਭੇੜ ਤੇ ਹੋਇਗਾ ਕੰਮ ਮਾੜਾ ਲਹਿ ਜਾਣਗੇ ਏਥੇ ਸਥਾਰ ਸਮਝੋ ।
ਰੱਯਤ ਮਰੇਗੀ ਮੁਫਤ ਕਰਤਾਰ ਸਿੰਘਾ ਹੀਲਾ ਕਰ ਲਏ ਕੁਝ ਸਰਕਾਰ ਸਮਝੋ ।

## ਜਥੇ ਦੇ ਠਹਿਰਾਉਂਣ ਦੀ ਤਜ਼ਵੀਜ

ਸੁਣੀ ਅਫਸਰਾਂ ਨੇ ਜਦੋਂ ਗੱਲ ਸਾਰੀ ਲੱਗੇ ਕਾਲਜੇ ਥਰ ਥਰਾਉਂਨ ਭਾਈ ।
ਕੀਹ ਕਰੀਏ ਕਿਸ ਤਰ੍ਹਾਂ ਮਿਟੇ ਹੋਣੀ ਫੇਰਨ ਬੁੱਲ੍ਹਾਂ ਦੇ ਉੱਤੇ ਜ਼ੁਬਾਨ ਭਾਈ ।
ਝੱਟ ਪੱਟ ਸਰਦਾਰ ਬੁਲਾ ਸਾਰੇ ਕਹਿੰਦੇ ਅਫਸਰ ਦਿਹੋ ਧਿਆਨ ਭਾਈ ।
ਪੰਥ ਹੋਇ ਕੱਠਾ ਬਹੁਤ ਆਇ ਰਿਹਾ ਮਤਾਂ ਸਿੰਘ ਫਸਾਦ ਉਠਾਨ ਭਾਈ ।
ਜਿਵੇਂ ਹੋਇ ਤੁਸੀਂ ਰੋਕੋ ਜੱਥਯਾਂ ਨੂੰ ਕੋਈ ਹੋਰ ਨ ਉਠੇ ਤੁਫਾਨ ਭਾਈ ।
ਨਾਲੇ ਵਕਤ ਓਸੇ ਫੌਜ ਆਪਣੀ ਨੂੰ ਜੰਗੀ ਦੇ ਕੇ ਸਭ ਸਮਾਨ ਭਾਈ ।
ਸਾਰੇ ਰੇਲ ਦੇ ਪਾਸ ਲਿਟਾ ਦਿੱਤੇ ਤਿਆਰ ਜੰਗ ਨੂੰ ਕਰ ਜਵਾਨ ਭਾਈ ।
ਜਥਯਾਂ ਵੱਲ ਨ ਡਰਦਾ ਕੋਈ ਜਾਵੇ ਵਿੱਚ ਦਿਲਾਂ ਸੱਭੇ ਭੈ ਖਾਨ ਭਾਈ ।

ਗੁਣਾ ਪਿਆ ਸਰਦਾਰ ਮਹਿਤਾਬ ਸਿੰਘ ਦਾ ਰੋਕੇ ਆਪ ਜਾ ਸੱਭੇ ਸੁਨਾਨ ਭਾਈ ।
ਗਏ ਹੋ ਅਸਵਾਰ ਕਰਤਾਰ ਸਿੰਘਾ ਦੂਰੋਂ ਖਲੇ ਹੋ ਫਤ੍ਹੇ ਬੁਲਾਨ ਭਾਈ ।

### ਜੱਥੇ ਬਾਹਰ ਰੋਕ ਦਿੱਤੇ ਗਏ

ਗਏ ਜਦੋਂ ਸਰਦਾਰ ਮਹਿਤਾਬ ਸਿੰਘ ਜੀ ਹੱਥ ਜੋੜ ਕੇ ਫਤ੍ਹੇ ਬੁਲਾਂਵਦੇ ਨੇ ।
ਬੋਲਾ ਦਿੱਤਾ ਕਰਤਾਰ ਸਿੰਘ ਠਹਿਰਨੇ ਦਾ ਜੱਥੇ ਥਾਓਂ ਥਾਈਂ ਠੈਹਰ ਜਾਂਵਦੇ ਨੇ ।
ਜੱਥੇਦਾਰ ਤਾਈਂ ਜ਼ਰਾ ਵੱਖ ਕਰ ਕੇ ਭੇਦ ਵਿੱਚਲਾ ਸਭ ਸਮਝਵਾਂਦੇ ਨੇ ।
ਐਸ ਵੇਲੇ ਅਫ਼ਸਰ ਗੱਲਾਂ ਸਭ ਮੰਨਨ ਹਮਦਰਦੀ ਬੜੀ ਜਤਾਂਵਦੇ ਨੇ ।
ਤੁਸੀਂ ਜੱਥਯਾਂ ਤਾਈਂ ਠਹਿਰਾਓ ਏਥੇ ਅਫ਼ਸਰ ਕਹੋ ਜੋ ਅਮਲ ਕਰਾਂਵਦੇ ਨੇ ।
ਵੇਲਾ ਬੀਤ ਗਿਆ ਕਰਤਾਰ ਸਿੰਘਾ ਵੀਰ ਹੋਇ ਸ਼ਹੀਦ ਨ ਆਂਵਦੇ ਨੇ ।

### ਕਰਤਾਰ ਸਿੰਘ ਝੱਬਰ

ਅਸੀਂ ਆਇ ਸਰਦਾਰ ਜੀ ਮਰਨ ਲਈ ਸਾਨੂੰ ਉਰੇ ਹੀ ਹੁਣ ਅਟਕਾਓ ਨਾਹੀਂ ।
ਸਾਰੇ ਟੁਰੇ ਹਾਂ ਸੋਧ ਅਰਦਾਸਿਆਂ ਨੂੰ ਅਸੀਂ ਚਾਹੁੰਦੇ ਮੂਲ ਬਚਾਓ ਨਾਹੀਂ ।
ਨਾਲ ਉਨ੍ਹਾਂ ਸ਼ਹੀਦਾਂ ਦੇ ਰਲਨਾ ਜਾ ਸਾਨੂੰ ਕੋਈ ਭੀ ਖੌਫ ਦਿਖਾਓ ਨਾਹੀਂ ।
ਓਸੇ ਖਾਕ ਅੰਦਰ ਅਸਾਂ ਖਾਕ ਹੋਣਾ ਕੀਹ ਜੁਝੇ ਜੋ ਸਾਰੇ ਭਿਰਾਓ ਨਾਹੀਂ ।
ਅਸਾਂ ਵੇਖਣਾ ਜੋਰ ਮਹੰਤ ਦਾ ਏ ਸਾਨੂੰ ਮੌਤ ਦਾ ਭਰਮ ਭਰਮਾਓ ਨਾਹੀਂ ।
ਕਬਜ਼ਾ ਕਰ ਲੈਣਾ ਗੁਰਦ੍ਵਾਰੇ ਉਤੇ ਜੋਰ ਫੌਜ ਦਾ ਦੱਸ ਡਰਾਓ ਨਾਹੀਂ ।
ਜੇਹਲ ਰਾਤ ਹੀ ਜਾ ਮਹੰਤ ਪਹੁੰਚਾ ਕੋਈ ਓਸਦਾ ਹੁਣ ਲਗਾਓ ਨਾਹੀਂ ।
ਕਬਜ਼ਾ ਮਿਲੇ ਜ ਹੁਣੇ ਕਰਤਾਰ ਸਿੰਘਾ ਤੁਸੀਂ ਫੇਰ ਤਾਂ ਸ਼ੋਰ ਉਠਾਓ ਨਾਹੀਂ ।

### ਸਰਦਾਰ ਮਤਿਾਬ ਸਿੰਘ ਨੇ ਅਫਸਰਾਂ ਨਾਲ ਗੱਲ ਬਾਤ ਕਰਨੀ

ਜਥੇਦਾਰ ਦੇ ਨਾਲ ਕੁਝ ਗੱਲ ਕਰਕੇ ਆਯਾ ਨਾਲ ਮਹਿਤਾਬ ਸਿੰਘ ਤਾਓ ਜਲਦੀ ।
ਕਹਿੰਦਾ ਅਫਸਰਾਂ ਨੂੰ ਭੇਦ ਦੱਸ ਸਾਰਾ ਤੁਸੀਂ ਇਹ ਤੁਫਾਨ ਮਿਟਾਓ ਜਲਦੀ ।
ਸਿੰਘ ਚਾਰ ਚੌਫੇਰਯੋਂ ਆ ਰਹੇ ਨੇ ਹੁਣ ਅਕਲ ਦਾ ਫੰਧ ਚਲਾਓ ਜਲਦੀ ।
ਗੁੱਸਾ ਪੰਥ ਦੇ ਦਿਲ ਦੇ ਵਿੱਚ ਭਰਿਆ ਦਾਨੇ ਬਣਕੇ ਠੰਢ ਕਰਾਓ ਜਲਦੀ ।
ਗੁੱਸੇ ਨਾਲ ਗੁੱਸਾ ਨਾਹੀਂ ਦੂਰ ਹੋਣਾ ਪਾਣੀ ਧੀਰਜ ਦਾ ਹੁਣ ਪਾਓ ਜਲਦੀ ।

ਕਬਜ਼ਾ ਪੰਥ ਦੇ ਕਰ ਹਵਾਲੇ ਦਿਹੋ ਫੌਜ ਆਪਣੀ ਪਿਛ੍ਹਾਂ ਹਟਾਓ ਜਲਦੀ ।
ਮੰਨ ਲਈ ਇਹ ਅਫਸਰਾਂ ਗੱਲ ਸਾਰੀ ਕਹਯਾ ਇੱਕ ਕਮੇਟੀ ਬਣਾਓ ਜਲਦੀ ।
ਸਾਂਭ ਲਓ ਗੁਰਥਾਨ ਕਰਤਾਰ ਸਿੰਘਾ ਮੈਂਬਰ ਚੁਣ ਬਣਾ ਲਿਆਓ ਜਲਦੀ ।

## ਗੁਰਦ੍ਵਾਰਾ ਜਨਮ ਅਸਥਾਨ ਪੰਥ ਦੇ ਕਬਜ਼ੇ ਵਿੱਚ

ਓਸੇ ਵਕਤ ਹੀ ਜਾ ਕਰਤਾਰ ਸਿੰਘ ਨੂੰ *ਕੁਝ ਸਿੰਘ ਤੇ ਅਫਸਰ ਲਿਆਂਵਦੇ ਨੇ ।
ਝਟਾ ਪੱਟ ਹੀ ਬੈਠ ਸਲਾਹ ਕਰਕੇ ਇਹ ਚੁਣ ਕਮੇਟੀ ਬਣਾਂਵਦੇ ਨੇ ।
ਹਰਬੰਸ ਸਿੰਘ ਸਰਦਾਰ ਅਟਾਰੀ ਵਾਲਾ ਓਹਨੂੰ ਕਰ ਪ੍ਰਧਾਨ ਠਹਿਰਾਂਵਦੇ ਨੇ ।
ਸੁੰਦਰ ਸਿੰਘ ਦੂਜਾ ਰਾਮਗੜ੍ਹੀਆ ਜੀ ਜੋਧ ਸਿੰਘ ਐਮੇ ਨੂੰ ਰਲਾਂਵਦੇ ਨੇ ।
ਅਮਰ ਸਿੰਘ ਜੀ ਭੀ ਲਾਇਲ ਗਜ਼ਟ ਵਾਲਾ ਮਾਸਟਰ ਤਾਰਾ ਸਿੰਘ ਤਈਂ ਗਣਾਂਵਦੇ ਨੇ।
ਸ਼ੇਖੂਪੁਰੇ ਵਾਲਾ ਬੂਟਾ ਸਿੰਘ ਸਮਝੋ ਸੱਤਵਾਂ ਝੱਬਰ ਨਾਲ ਮਿਲਾਂਵਦੇ ਨੇ ।
ਪੈਂਦੀ ਰਾਤ ਤਾਈਂ ਸਾਰੀ ਚੋਣ ਕਰਕੇ ਰਲ ਪਾਸ ਕਮਿਸ਼ਨਰ ਜਾਂਵਦੇ ਨੇ ।
ਮਿਸਟਰ ਕਿੰਗ ਤੇ ਮਿਸਟਰ ਕਰੀ ਦੋਵੇਂ ਉੱਠ ਨਾਲ ਸਰਦਾਰਾਂ ਦੇ ਧਾਂਵਦੇ ਨੇ ।
ਗੁਰਦ੍ਵਾਰੇ ਜਾ ਕੁੰਜੀਆਂ ਸਾਰੀਆਂ ਜੀ ਚਾ ਕਮੇਟੀ ਦੇ ਹੱਥ ਫੜਾਂਵਦੇ ਨੇ ।
ਦਿੱਤਾ ਕਬਜ਼ਾ ਕੁੱਲ ਕਰਤਾਰ ਸਿੰਘਾ ਫੌਜ ਆਪਣੀ ਪਿਛ੍ਹਾਂ ਹਟਾਂਵਦੇ ਨੇ ।

## ਜਥੇ ਨੇ ਗੁਰਦ੍ਵਾਰੇ ਵਿੱਚ ਦਾਖਲ ਹੋਣਾ

ਫੌਜ ਲਈ ਪਿਛਾਂਹ ਹਟਾ ਜਦੋਂ ਜਾ ਜਥੇ ਦੇ ਵਿੱਚ ਸੁਨਾ ਦਿੱਤਾ ।
ਗੁਰਦ੍ਵਾਰੇ ਤੇ ਪੰਥ ਦਾ ਹੋਯਾ ਕਬਜ਼ਾ ਪਹਿਰਾ ਫੌਜ ਦਾ ਹੈ ਹਟਾ ਦਿੱਤਾ ।
ਕੋਈ ਕਿਸੇ ਦੇ ਨਾਲ ਨ ਕਰੇ ਝਗੜਾ ਸ਼ਾਂਤ ਮਈ ਦਾ ਹੁਕਮ ਸੁਨਾ ਦਿੱਤਾ ।
ਕਾਰਾਂ ਕਰਨ ਖੁਸ਼ੀ ਨਾਲ ਲੋਗ ਸਾਰੇ ਡਰੇ ਕੋਈ ਨਾ ਸਾਰੇ ਜਤਾ ਦਿੱਤਾ ।

---

*ਸਰਦਾਰ ਲਾਲ ਸਿੰਘ, ਸਰਦਾਰ ਹਰਬੰਸ ਸਿੰਘ, ਭਾਈ ਅਮਰ ਸਿੰਘ, ਮਿਸਟਰ ਮਰਸਰ, ਡਿਪਟੀ ਇਨਸਪੈਕਟਰ ਜਰਨਲ ਤੇ ਮਿਸਟਰ ਕਰੀ ਸਾਹਿਬ, ਇਹ ਭੱਟਯਾਂ ਦੇ ਪਾਸ ਜਾ ਮਿਲੇ ਤੇ ਕਹਿਣ ਲੱਗੇ ਕਿ ਚਾਰ ਪਹਿਰ ਰਤਾ ਇਸ ਜਗ੍ਹਾਂ ਠਹਿਰ ਜਾਵੋ ਤੇ ਸੁਬਾ ਕੋ ਹਮ ਸਭ ਕੁਝ ਕਰ ਦੇਵੇਗਾ । ਕਰਤਾਰ ਸਿੰਘ ਨੇ ਜਵਾਬ ਦਿੱਤਾ ਕਿ ਆਪ ਤਾਂ ਚਾਰ ਪਹਿਰ ਕਹਿ ਰਹੇ ਹੋ ਸਾਥੋਂ ਥਾਂ ਚਾਰ ਮਿੰਟ ਭੀ ਨਹੀਂ ਠਹਿਰਯਾ ਜਾਂਦਾ । ਅਖੀਰ ਸੋਚਕੇ ਕਬਜ਼ਾ ਦੇਣ ਤੇ ਰਾਜੀ ਹੋ ਗਏ ।

ਹੁਮ ਹੁਮਾ ਸਾਰਾ ਜੱਥਾ ਆਣ ਵੜਯਾ ਬੋਲ ਧਰਤ ਆਕਾਸ਼ ਗੁੰਜਾ ਦਿੱਤਾ ।
ਪਹਿਰੇ ਲੱਗ ਗਏ ਸਿੰਘਾ ਦੇ ਚਹੁੰ ਪਾਸੀਂ ਸਫਾ ਪਾਪ ਦੀ ਤਈਂ ਉਠਾ ਦਿੱਤਾ ।
ਸਤਿ ਸ੍ਰੀ ਅਕਾਲ ਚੌਫੇਰ ਸੁਣੀਏ ਓਹ ਮਹੰਤ ਕੁਮੰਤ ਉਡਾ ਦਿੱਤਾ ।
ਹੋਯਾ ਧਰਮ ਦਾ ਰਾਜ ਕਰਤਾਰ ਸਿੰਘਾ ਸਣੇ ਜ਼ਾਲਮਾਂ ਜ਼ੁਲਮ ਨਸਾ ਦਿੱਤਾ ।

## ਵਾਕ ਕਵੀ

ਸਿੰਘ ਹੁੰਮ ਹੁਮਾਇਕੇ ਆਣ ਵੜੇ ਵਿੱਚ ਦਿਲਾਂ ਦੇ ਜੋਸ਼ ਰਖਾਨ ਭਾਈ ।
ਗੁੱਸੇ ਕੱਢਣੇ ਨੂੰ ਕੋਈ ਥਾਉਂ ਨ ਸੀ ਵਿੱਚੇ ਵਿੱਚ ਕਚੀਚੀਆਂ ਖਾਨ ਭਾਈ ।
ਜੋਸ਼ ਅੱਖੀਆਂ ਦੇ ਰਾਹ ਵਗ ਟੁਰਯਾ ਆਸੂ ਸਾਰੇ ਹੀ ਪਏ ਵਗਾਨ ਭਾਈ ।
ਜਿੱਥੇ ਵੀਰ ਬੇਦੋਸੇ ਹੀ ਕੋਹੇ ਗਏ ਫਿਰ ਫਿਰ ਕੇ ਵੇਖਦੇ ਥਾਨ ਭਾਈ ।
ਦੇਹਾਂ ਵੀਰਾਂ ਦੀਆਂ ਪਈਆਂ ਝੁਲਸੀਆਂ ਜੋ ਚੁੱਕ ਚੁੱਕ ਛਾਤੀ ਨਾਲ ਲਾਨ ਭਾਈ ।
ਪੈਰ ਧਰ ਦਿਆਂ ਧਰਤ ਤੇ ਕੰਬ ਉੱਠਨ ਸੁੱਚੇ ਖੂਨ ਸ਼ਹੀਦਾਂ ਦੇ ਜਾਨ ਭਾਈ ।
ਕਿਵੇਂ ਪੈਰਾਂ ਦੇ ਹੇਠ ਲਤਾੜ ਲੰਘਨ ਲੱਥੇ ਜਿਸ ਥਾਂ ਵੀਰਾਂ ਦੇ ਘਾਨ ਭਾਈ ।
ਧਰਮ ਬੀਰਾਂ ਦੇ ਰੁਲਦੇ ਕੇਸ ਕੰਘੇ ਭੈਣਾ ਵੇਖਕੇ ਝੱਟ ਉਠਾਨ ਭਾਈ ।
ਨਾਲ ਛਾਤੀਆਂ ਲਾ ਕੇ ਰੋਹ ਕੱਢਨ ਕੂੰਜਾਂ ਵਾਂਗ ਪਈਆਂ ਕੁਰਲਾਨ ਭਾਈ ।
ਪਏ ਭੱਠੀਆਂ ਦੇ ਵਿੱਚ ਵੀਰ ਬਾਂਕੇ ਬਾਹਵਾਂ ਅੱਡੀਆਂ ਮਾਨੋ ਜਤਾਨ ਭਾਈ ।
ਅਸੀਂ ਧਰਮ ਤੇ ਹੋ ਕੁਰਬਾਨ ਗਏ ਇਹ ਵੇਖ ਲੌ ਸਾਡੇ ਨਸ਼ਾਨ ਭਾਈ ।
ਸਾਡੀ ਘਾਲ ਭੁਲਾ ਨਾ ਮਨੋ ਦੇਣੀ ਯਾਦ ਰੱਖਣੀ ਕਾਇਮ ਜਹਾਨ ਭਾਈ ।
ਵੇਂਹਦੇ ਫਿਰਦੇ ਸਿੰਘ ਅਸਥਾਨ ਸਾਰੇ ਜਿਸ ਤਰਫ ਨੂੰ ਨਿਗ੍ਹਾ ਉਠਾਨ ਭਾਈ ।
ਨਜ਼ਰ ਆਂਵਦਾ ਖੂਨ ਕਰਤਾਰ ਸਿੰਘਾ ਵੀਰ ਰੋਵੰਦੇ ਰਾਤ ਲੰਘਾਨ ਭਾਈ ।

## ਮੰਗਲਵਾਰ ਦਾ ਦਿਨ

ਦਿਨ ਚੜ੍ਹਦਿਆਂ ਹੀ ਚੂਹ ਭੂ ਅੰਦਰ ਸਾਰੇ ਸਿੰਘ ਹੀ ਸਿੰਘ ਦਿਖਾਈ ਦੇਂਦੇ ।
ਭੈਣਾਂ ਵੀਰ ਹਜ਼ਾਰਾਂ ਹੀ ਆਣ ਪਹੁੰਚੇ ਚਾਰੋਂ ਤਰਫ ਜੈਕਾਰੇ ਸੁਨਾਈ ਦੇਂਦੇ ।
ਕੋਈ ਰੇਲ ਰਸਤੇ ਕੋਈ ਚੱਲ ਪੈਦਲ ਦੂਰ ਦੂਰਾਂ ਦੇ ਪੰਧ ਮੁਕਾਈ ਦੇਂਦੇ ।
ਧੁਰ ਧਜ ਨਾ ਰਹੀ ਤੇ ਭੀੜ ਪੈ ਗਈ ਜੱਥੇਦਾਰ ਮਿਲ ਧੀਰ ਧਰਾਈ ਦੇਂਦੇ ।

ਪੰਛੀ ਵਿੱਚ ਆਕਾਸ਼ ਦੇ ਫਿਰਨ ਉਡਦੇ ਭਾਰਾ ਵਰਤਯਾ ਕਹਿਰ ਦੋਹਾਈ ਦੇਂਦੇ ।
ਕਾਗ ਪਏ ਕੁਰਲਾਨ ਕਰਤਾਰ ਸਿੰਘਾ ਵਰਤੇ ਜ਼ੁਲਮ ਦੀ ਮਾਨੋਂ ਗਵਾਹੀ ਦੇਂਦੇ ।

### ਵਾਕ ਕਵੀ

ਪਿਆ ਵਿੱਚ ਪੰਜਾਬ ਕੁਰਲਾਟ ਹੈ ਸੀ ਸਿੰਘ ਬੇ ਗੁਨਾਹੇ ਕੁਹਾਇ ਗਏ ।
ਫਿਕਰ ਪਏ ਘਰ ਘਰ ਸਬੰਧੀਆਂ ਦੇ ਦੁਖੀ ਕਰਕੇ ਲੋਕ ਰੁਆਇ ਗਏ ।
ਪੰਥ ਪਿਆਰ ਨੇ ਮਾਰਿਆ ਜੋਸ਼ ਬਹੁਤ ਬੇ ਦੋਸੇ ਹੀ ਵੀਰ ਖਪਾਇ ਗਏ ।
ਪੱਥਰ ਦਿਲ ਭੀ ਸੁਣਕੇ ਨਰਮ ਹੋਏ ਸਾਕਾ ਵੇਖਣੇ ਨੂੰ ਲੋਕ ਧਾਇ ਗਏ ।
ਮਾਈਆ ਬੀਬੀਆਂ ਬੇਸ਼ੁਮਾਰ ਆਈਆਂ ਜੋਸ਼ ਜਿਨ੍ਹਾਂ ਦੀ ਦਿਲੀਂ ਸਮਾਇ ਗਏ ।
ਵੇਖ ਭੱਠੀਆਂ ਕਾਲਜੇ ਫੱਟ ਜਾਂਦੇ ਜਿੱਥੇ ਜੀਊਂਦੇ ਵੀਰ ਜਲਾਇ ਗਏ ।
ਪਵੇ *ਜੰਡਾਂ ਨੂੰ ਵੇਖਕੇ ਠੰਢ ਕਿਵੇਂ ਜਿਨ੍ਹਾਂ ਨਾਲ ਸ਼ਹੀਦ ਲਟਕਾਇ ਗਏ ।
ਉਹ ਆਵੀਆਂ ਵੇਖ ਕੇ ਆਉਂਣ ਚੇਤੇ ਜੀਊਂਦੇ ਜਿਨ੍ਹਾਂ ਵਿੱਚ ਸਿੰਘ ਸੁਟਾਇ ਗਏ ।
ਪੀਪੇ ਵੇਖਕੇ ਕਾਲਜੀਂ ਪੈਨ ਸੂਲਾਂ ਤੇਲ ਇਨ੍ਹਾਂ ਦੇ ਵਿੱਚੋਂ ਪਵਾਇ ਗਏ ।
ਅੱਖਾਂ ਫਟ ਗਈਆਂ ਵੇਖਕੇ ਪਏ ਟੋਟੇ ਕੀਮੀਆਂ ਵੀਰ ਕੁਹਾਇ ਗਏ ।
ਓਹਨਾਂ ਇੱਟਾਂ ਨੂੰ ਛਾਤੀਆਂ ਨਾਲ ਲਾਵਨ ਉੱਤੇ ਜਿਨ੍ਹਾਂ ਦੇ ਰੱਖ ਟੁਕਾਇ ਗਏ ।
ਭੁੱਬਾਂ ਬਦੋ ਬਦੀ ਨਿਕਲ ਜਾਇ ਰਹੀਆਂ ਡਾਢੇ ਵੀਰਾਂ ਨੂੰ ਦੁਖ ਪੁਚਾਇ ਗਏ ।
ਓਹਨਾਂ ਨਾਲ ਕੀਹ ਬਣੀਆਂ ਹੋਣਗੀਆਂ ਜਿਹੜੇ ਘੇਰ ਪ੍ਰਦੇਸੀ ਮਰਵਾਇ ਗਏ ।
ਦੁਖ ਭੁੱਲਣ ਕਿਵੇਂ ਕਰਤਾਰ ਸਿੰਘਾ ਓਹਨਾਂ ਵੀਰਾਂ ਨੂੰ ਜਿਹੜੇ ਦਵਾਇ ਗਏ ।

### ਲਾਟ ਪੰਜਾਬ ਦਾ ਆਉਣਾ

ਖਬਰ ਸੁਣੀਂ ਪੰਜਾਬ ਦੇ ਲਾਟ ਨੇ ਇਹ ਰਾਵਲ ਪਿੰਡੀਓਂ ਸਿੱਧਾ ਉਹ ਆਂਵਦਾ ਜੀ ।
ਸੁੰਦਰ ਸਿੰਘ ਮਜੀਠੀਆਂ ਨਾਲ ਹੈ ਸੀ ਸਾਥ ਫਜ਼ਲ ਹੁਸੈਨ ਲਿਆਂਵਦਾ ਜੀ ।

---

*ਇੱਕ ਜੰਡ ਤਾਂ ਜਨਮ ਅਸਥਾਨ ਦੇ ਨਾਲ ਹੀ ਸੀ ਜਿਸ ਦੇ ਹੇਠ ਸਿੱਘਾਂ ਦੇ ਟੋਟੇ ਕਰਵਾਇ ਗਏ ਇੱਟਾਂ ਫਰਸ਼ ਦੀਆਂ ਇਉਂ ਟੁਕੀਆਂ ਹੋਈਆਂ ਸਨ ਜਿਸ ਤਰ੍ਹਾਂ ਕਿ ਚੱਕੀ ਰਾਹੀਂ ਹੋਈ ਹੁੰਦੀ ਹੈ ਦੂਸਰਾ ਜੰਡ ਥੜ੍ਹੇ ਤੋਂ ਕੁਝ ਗਜ਼ਾਂ ਦੀ ਵਿੱਥ ਤੇ ਹੈ ਜਿਸ ਦੇ ਨਾਲ ਭਾਈ ਲਛਮਨ ਸਿੰਘ ਜੀ ਨੂੰ ਬੰਨ੍ਹਿਆ ਸੀ ।

ਸਰਜਾਨ ਮੀਨਾਰਡ ਹਰ ਕ੍ਰਿਸ਼ਨ ਲਾਲਾ ਸਣੇ ਅਮਲੇ ਦੇ ਲਾਟ ਆਂਵਦਾ ਜੀ ।
ਮਿਸਟਰ ਕਿੰਗ ਤੇ ਲੈਂਗੇ ਭੀ ਜਾ ਮਿਲੇ ਸਾਰੇ ਭੇਦ ਨੂੰ ਪੁਛ ਪੁਛਾਂਵਦਾ ਜੀ ।
ਏਨੇ ਚਿਰ ਨੂੰ ਸਭ ਸਰਦਾਰ ਆ ਗਏ ਲਾਟ ਬੜਾ ਅਫਸੋਸ ਜਤਾਂਵਦਾ ਜੀ ।
ਮੌਕਾ ਵੇਖਣੇ ਵਾਸਤੇ ਨਾਲ ਸਭ ਦੇ ਸਿੱਧਾ ਵੱਲ ਗੁਰਦੁਆਰੇ ਦੇ ਜਾਂਵਦਾ ਜੀ ।
ਖੌਫਨਾਕ ਨਜ਼ਾਰਾ ਉਹ ਵੇਖ ਕੇ ਲਾਟ ਉਂਗਲਾਂ ਮੂੰਹ ਵਿੱਚ ਪਾਂਵਦਾ ਜੀ ।
ਬੇ ਖਤਰ ਫਿਰਕੇ ਸਾਰੇ ਥਾਉਂ ਡਿੱਠੇ ਜਥੇਬੰਦੀ ਦੇ ਤਈਂ ਸਲ੍ਹਾਂਵਦਾ ਜੀ ।
ਬੰਦੋਬਸਤ ਨੂੰ ਵੇਖ ਕਰਤਾਰ ਸਿੰਘਾ ਘੜੀ ਮੁੜੀ ਹੀ ਸਿਫਤ ਸੁਨਾਂਵਦਾ ਜੀ ।

## ਵਾਕ ਕਵੀ

ਜਥੇਬੰਦੀ ਦਾ ਹੁੰਦਾ ਅਸੂਲ ਜੇ ਨ ਸਿੰਘ ਕਰਕੇ ਹੱਥ ਵਖਾ ਦੇਂਦੇ ।
ਵੀਰ ਏਤਨੇ ਜਿਨ੍ਹਾਂ ਦੇ ਕੋਹੇ ਗਏ ਕਈ ਹਜ਼ਾਰ ਨੂੰ ਮਾਰ ਮੁਕਾ ਦੇਂਦੇ ।
ਓਹਨਾਂ ਭੱਟੀਆਂ ਸਾਧਾਂ ਤੇ ਡਾਕੂਆਂ ਨੂੰ ਤੱਤੇ ਘਾਹ ਹੀ ਚਣੇ ਚਬਾ ਦੇਂਦੇ ।
ਓਹ ਲਾਡਲੇ ਗੁਰੂ ਗੋਬਿੰਦ ਸਿੰਘ ਦੇ ਵੈਰ ਵੀਰਾਂ ਦੇ ਲੈ ਜਤਾ ਦੇਂਦੇ ।
ਜਿਵੇਂ ਆਇ ਸਨ ਘਰਾਂ ਤੋਂ ਤਾ ਤੱਤੇ ਭੜਥੂ ਦੇਸ ਦੇ ਵਿਚ ਮਚਾ ਦੇਂਦੇ ।
ਆਪ ਮਰ ਮਿਟਦੇ ਸ਼ਾਨ ਪੰਥ ਦੀ ਤੇ ਵਿੱਚ ਦੇਸ ਤੂਫਾਨ ਲਿਆ ਦੇਂਦੇ ।
ਲੈਂਦੇ ਪੁੱਛ ਕਿਵੇਂ ਕੋਹੇ ਵੀਰ ਸਾਡੇ ਚਾ ਸਾਧਾਂ ਦਾ ਸਾਰਾ ਹੀ ਲਾਹ ਦੇਂਦੇ ।
ਲੈਂਦੇ ਦਿਲਾਂ ਦੀ ਅੱਗ ਬੁਝਾ ਸਾਰੀ ਬੜੇ ਬਾਵਿਆਂ ਨੂੰ ਵਖ਼ਤ ਪਾ ਦੇਂਦੇ ।
ਜਥੇਦਾਰਾਂ ਤੇ ਅਫਸਰਾਂ ਠੰਢ ਪਾਈ ਜੇ ਨ ਆਉਂਦਿਆਂ ਕਬਜ਼ਾ ਦਵਾ ਦੇਂਦੇ ।
ਹੁੰਦਾ ਖਬਰੇ ਕੀਹ ਕਰਤਾਰ ਸਿੰਘਾ ਜੋਸ਼ ਵਿੱਚ ਕੀਹ ਕਰ ਕਰਵਾ ਦੇਂਦੇ ।

## ਤਥਾ

ਓਦੋਂ ਅਫਸਰਾਂ ਭੀ ਚੰਗੀ ਅਕਲ ਕੀਤੀ ਅੱਗ ਨਾਲ ਪਿਆਰ ਬੁਝਾਈ ਸੀ ਜੀ ।
ਕਬਜ਼ਾ ਪੰਥ ਨੂੰ ਜੋ ਝੱਟ ਦੇ ਦਿੱਤਾ ਇਹ ਬੜੀ ਹੀ ਕੀਤੀ ਦਾਨਾਈ ਸੀ ਜੀ ।
ਓਸ ਵੇਲੇ ਸਨ ਪੰਥ ਦੇ ਦਿਲ ਦੁਖੇ ਘਾ ਸੱਜਰੇ ਪੀੜ ਸਵਾਈ ਸੀ ਜੀ ।
ਹਮਦਰਦੀ ਕਰ ਕਰਤਾਰ ਸਿੰਘਾ ਠੰਢ ਪੰਥ ਦੇ ਕਾਲਜੇ ਪਾਈ ਸੀ ਜੀ ।

## ਲਾਟ ਸਾਹਿਬ

ਓਸੇ ਤਰ੍ਹਾਂ ਲਾਸ਼ਾਂ ਅਜੇ ਪਈਆਂ ਹੈ ਸਨ ਵੇਖ ਵੇਖ ਲਾਟ ਘਬਰਾਇ ਮੁੜ ਮੁੜ ।
ਲੱਥੇ ਘਾਣ ਦੇ ਖੂਨ ਦੇ ਵਹਿਣ ਵਗੇ ਹਰ ਥਾਂ ਵੱਲੋ ਨਜ਼ਰ ਪਾਇ ਮੁੜ ਮੁੜ ।
ਵੇਖ ਵੇਖ ਕੇ ਡਾਢਾ ਹੈਰਾਨ ਹੋਵੇ ਪੰਥ ਨਾਲ ਹਮਦਰਦੀ ਜਤਾਇ ਮੁੜ ਮੁੜ ।
ਆਖੇ ਕਹਿਰ ਮਹੰਤ ਨੇ ਬਹੁਤ ਕੀਤਾ ਲਾਨਤ ਓਸ ਦੇ ਤਈਂ ਸੁਨਾਇ ਮੁੜ ਮੁੜ ।
ਦਿੱਤੀ ਸਾਊ ਸਜ਼ਾ ਸਾਰੇ ਜ਼ਾਲਮਾਂ ਨੂੰ ਧੀਰਜ ਸਿੰਘਾਂ ਦੇ ਤਈਂ ਧਰਾਇ ਮੁੜ ਮੁੜ ।
*ਅਮਨ ਰੱਖਣਾ ਤੁਸੀਂ ਕਰਤਾਰ ਸਿੰਘਾ ਜਥੇਦਾਰਾਂ ਤਾਈਂ ਸਮਝਾਇ ਮੁੜ ਮੁੜ ।

## ਭਾਈ ਕਰਤਾਰ ਸਿੰਘ ਜੀ ਦੇ ਨਾਲ ਲਾਟ ਸਾਹਿਬ ਦੀ ਗੱਲ ਬਾਤ ।

ਭਾਵੇਂ ਖਲਕਤ ਬੇਹਸਾਬ ਹੈ ਸੀ ਪਰ ਸ਼ੋਰ ਨ ਸਿੰਘ ਉਠਾਂਵਦੇ ਨੇ ।
ਲਾਟ ਅਮਨ ਅਮਾਨ ਸਭ ਥਾਂ ਵੇਖੇ ਮੁੜ ਸਾਰੇ ਟ੍ਰੇਨ ਤੇ ਆਂਵਦੇ ਨੇ ।
ਓਥੇ ਨਾਲ ਕਰਤਾਰ ਸਿੰਘ ਹੋਈਆਂ ਗੱਲਾਂ ਨਾਲ ਪਿਆਰ ਦੇ ਹੱਥ ਮਿਲਾਂਵਦੇ ਨੇ ।
ਸਿੰਘ ਆਖਦਾ ਕਹਿਰ ਮਹੰਤ ਕੀਤਾ ਸਾਡੇ ਕਾਲਜੇ ਜੋਸ਼ ਪਏ ਖਾਂਵਦੇ ਨੇ ।
ਜੇਕਰ ਹੋਯਾ ਇਨਸਾਫ ਨ ਸੁਣ ਲਵੋ ਫੇਰ ਵੇਖਣਾ ਮਜ਼ੇ ਕੀਹ ਆਂਵਦੇ ਨੇ ।
ਕਹਯਾ ਲਾਟ ਨੇ ਹੋਊ ਇਨਸਾਫ ਝਬਦੇ ਜ਼ਾਲਮ ਵੇਖਯੋ ਸਜ਼ਾ ਜੋ ਪਾਂਵਦੇ ਨੇ ।
ਸਿੰਘ ਕਹਯਾ ਸੁਣਯਾਂ ਭੱਟੀ ਹੋ ਕੱਠੇ ਕਬਜ਼ਾ ਸਿੰਘਾਂ ਪਾਸੋਂ ਖੋਹਣਾ ਚਾਂਹਵਦੇ ਨੇ ।
ਸਾਥੋਂ ਸਾਹਿਬ ਜੀ ਹੁਣ ਨ ਸਬਰ ਹੋਣਾ ਸਾਨੂੰ ਅਗਲੇ ਫੱਟ ਦੁਖਾਂਵਦੇ ਨੇ ।
ਧੀਰਜ ਦੇ ਇਨਸਾਫ ਦੇ ਬਹੁਤ ਸਾਰੇ ਗੱਡੀ ਵੱਲ ਲਾਹੌਰ ਚਲਾਂਵਦੇ ਨੇ ।
ਕੰਮ ਹੋਵਨੇ ਓਹੋ ਕਰਤਾਰ ਸਿੰਘਾ ਜਿਹੜੇ ਕੰਮ ਕਰਤਾਰ ਨੂੰ ਭਾਂਵਦੇ ਨੇ ।

## ਬੁੱਧ ਵਾਰ ਦਾ ਦਿਨ

ਖਲਕਤ ਬੇ ਹਸਾਬ ਹੀ ਆਇ ਗਈ ਸਿੰਘ ਹੋਰ ਬੇਅੰਤ ਹੀ ਆਇ ਰਹੇ ।
ਭੈਣਾਂ ਵੀਰ ਸ਼ਹੀਦਾਂ ਨੂੰ ਵੇਖ ਕਰਕੇ ਖੂਨ ਅੱਖਾਂ ਦੇ ਰਾਹ ਵਗਾਇ ਰਹੇ ।

---

*ਪੰਥ ਵਲੋਂ ਤਾਂ ਅਮਨ ਹੀ ਸੀ ਪਰ ਜਿਹੜੇ ਪੰਥ ਦੇ ਦੋਖੀ ਵੜੇ ਹੋਏ ਸਨ ਉਹ ਅਫਸਰਾਂ ਨੂੰ ਗਲਤੀ ਵਿੱਚ ਪਾਣ ਲਈ ਇਓਂ ਆਖ ਰਹੇ ਸਨ ਕਿ ਜੋ ਕੀਤੀ ਹੈ ਕਰੀ ਤੇ ਕਿੰਗ ਨੇ ਕੀਤੀ ਹੈ ਇਹ ਦੁਸ਼ਮਨਾਂ ਦੀ ਚਾਲ ਸੀ ਜੋ ਚੱਲ ਗਈ ।

ਮਾਵਾਂ ਰੋਦੀਆਂ ਪੁੱਤਾਂ ਦੇ ਨਾਮ ਲੈ ਲੈ ਵੀਰ ਵੀਰਾਂ ਤਾਈਂ ਕੁਰਲਾਇ ਰਹੇ ।
ਪਿਓ ਭਾਲ ਕਰਕੇ ਟੋਟੇ ਪੁੱਤਰਾਂ ਦੇ ਨਾਲ ਛਾਤੀਆਂ ਚੁੱਕ ਲਗਾਇ ਰਹੇ ।
ਯਾਰ ਯਾਰਾਂ ਦੇ ਮੂੰਹ ਪਛਾਨ ਕਰਕੇ ਹਾਇ ਹਾਇ ਕਰ ਹੋਸ਼ ਗਵਾਇ ਰਹੇ ।
ਨਾਰਾਂ ਰੋਦੀਆਂ ਪੱਤੀ ਪਛਾਨ ਕਰਕੇ ਭਾਰੇ ਦੁੱਖ ਰੰਡੇਪੇ ਦੇ ਖਾਇ ਰਹੇ ।
ਪੁੱਤ ਰੋਂਵਦੇ ਪੇਵਾਂ ਨੂੰ ਯਾਦ ਕਰਕੇ ਵੇਖਨ ਵਾਲਿਆਂ ਤਾਈਂ ਰੋਆਇ ਰਹੇ ।
ਓਸ ਵੇਲੇ ਦੀ ਕੀਹ ਤਸਵੀਰ ਖਿੱਚਾਂ ਕਈ ਰੋਂਵਦੇ ਕਈ ਸਮਝਾਇ ਰਹੇ ।
ਦੁੱਖ ਪੰਥ ਤਾਈਂ ਬਹੁਤਾ ਏਸ ਗੱਲ ਦਾ ਓਹ ਨਿਹਥੇ ਹੀ ਫੜ ਕੁਹਾਇ ਗਏ ।
ਮਾਰੇ ਕਰ ਬੇਰਹਿਮੀ ਕਰਤਾਰ ਸਿੰਘਾ ਫੇਰ ਜੀਊਂਦੇ ਜਿਹੜੇ ਜਲਾਇ ਗਏ ।

### ਵਾਕ ਕਵੀ

ਛੱਡ ਕੀਰਨੇ ਕਰ ਸ਼ਹੀਦਾਂ ਦੇ ਨ ਓਹ ਆਪਨਾ ਸਿਦਕ ਨਭਾ ਗਏ ।
ਤਾਣ ਹੁੰਦਿਆਂ ਹੋ ਨਿਤਾਣੇ ਰਹੇ ਗੁਰੂ ਘਰ ਤੋਂ ਹੋ ਫਿਦਾ ਗਏ ।
ਦਿੱਤੇ ਸੀਸ ਪਰ ਸੀ ਨ ਮੂਲ ਕੀਤੀ ਗੁਰੂ ਧਾਮ ਆਜ਼ਾਦ ਕਰਵਾ ਗਏ ।
ਪਾਪਾਂ ਨਾਲ ਮੈਲਾ ਥਾਨ ਹੋਯਾ ਹੈ ਸੀ ਖੂਨ ਡੋਲ੍ਹ ਕੇ ਮੈਲ ਗਵਾ ਗਏ ।
ਧਰਮ ਵਾਸਤੇ ਇਓਂ ਕੁਰਬਾਨ ਹੋਣਾ ਅੱਗੇ ਪੰਥ ਦੇ ਪੂਰਨੇ ਪਾ ਗਏ ।
ਜੱਥੇ ਬੰਦੀ ਦਾ ਮੰਨਨਾ ਹੁਕਮ ਐਸਾ ਮੰਨ ਆਪ ਤੇ ਸਾਨੂੰ ਸਿਖਾ ਗਏ ।
ਵਿੱਚ ਬਾਹਵਾਂ ਦੇ ਹੁੰਦਿਆਂ ਜੋਰ ਭਾਈ ਸਾਂਤ ਮਈ ਦੀ ਹੱਦ ਮੁਕਾ ਗਏ ।
ਕਿਸੇ ਵੈਰੀ ਨੂੰ ਚੀਰ ਨ ਇੱਕ ਆਯਾ ਕੀਮੇ ਆਪਨੇ ਜਿਸਮ ਕਰਵਾ ਗਏ ।
ਜੀਊਂਦੇ ਭੱਠੀਆਂ ਦੇ ਵਿੱਚ ਸੜੇ ਪੈਕੇ ਦੇਹਾਂ ਤੇਲ ਪਵਾ ਜਲਵਾ ਗਏ ।
ਓਹ ਪੰਥ ਦਾ ਮੰਨ ਕੇ ਹੁਕਮ ਭਾਈ ਬੈਠੇ ਆਪਨਾ ਆਪ ਕੁਹਾ ਗਏ ।
ਓਹ ਮਰੇ ਨਾਹੀਂ ਜੀਊਂਦੇ ਸਦਾਰ ਹਿ ਸਨ ਧਰਮ ਵਾਸਤੇ ਦੁੱਖ ਉਠਾ ਗਏ ।
ਗਏ ਛਿਪ ਸਰੀਰ ਕਰਤਾਰ ਸਿੰਘਾ ਪਰ ਯੱਸ ਅਟੱਲ ਰੱਖਵਾ ਗਏ ।

### ਸ਼ਹੀਦਾਂ ਦਾ ਸਸਕਾਰ

ਬੁੱਧ ਵਾਰ ਦੁਪਹਿਰ ਦੇ ਹੁੰਦਿਆਂ ਜੀ ਢੇਰ ਲੱਕੜਾਂ ਦੇ ਮੰਗਵਾ ਕਰਕੇ ।
ਵਿੱਚ ਭੱਠੀਆਂ ਪਏ ਸਰੀਰ ਜਿਤਨੇ ਨਾਲ ਅਦਬ ਦੇ ਕੱਠੇ ਕਰਵਾ ਕਰਕੇ ।

ਜਿਥੋਂ ਜਿਥੋਂ ਸ਼ਹੀਦਾਂ ਦੇ ਅੰਗ ਮਿਲੇ ਮਾਸ ਹੱਡੀਆਂ ਸਭ ਚੁਕਵਾ ਕਰਕੇ ।
ਇੱਕ ਸੌ ਛੱਬੀ ਮਿਲੇ ਸਿਰ ਜਿਹੜੇ ਓਹ ਭੀ ਪਾਲ ਦੀ ਪਾਲ ਰੱਖਵਾ ਕਰਕੇ ।
ਮਾਵਾਂ ਬੀਬੀਆ ਵੀਰਾਂ ਭਰਾਵਾਂ ਤਾਈਂ ਚੰਗੀ ਤਰ੍ਹਾਂ ਦੀਦਾਰ ਦਿਖਲਾ ਕਰਕੇ ।
ਕਿਸੇ ਰੋਵਨਾ ਨਹੀਂ ਕਰੋ ਸਬਰ ਸਾਰੇ ਜੱਥੇਦਾਰਾਂ ਸਮਝਾ ਬੁਝਾ ਕਰਕੇ ।
ਲੰਬੂ ਚਾਰ ਚੌਫੇਰੇ ਲਗਵਾ ਦਿੱਤਾ ਖੜੇ ਹੋ ਅਰਦਾਸਾ ਸੁਧਾ ਕਰਕੇ ।
ਬੈਠ ਗਈ ਖਲਕਤ ਕਰਤਾਰ ਸਿੰਘਾ ਫੇਰ ਆਖਰੀ ਫਤ੍ਹੇ ਬੁਲਾ ਕਰਕੇ ।

**ਵਾਕ ਕਵੀ**

ਥੋੜ੍ਹਾ ਥੋੜ੍ਹਾ ਇਹ ਹਾਲ ਸੁਨਾ ਦਿੱਤਾ ਏਥੇ ਬਹੁਤ ਵਧਾ ਵਧਾਯਾ ਨਾਹੀਂ ।
ਅੱਗੇ ਖੂਨ ਸ਼ਹੀਦਾਂ ਦਾ ਲਿਖ ਚੁੱਕਾ ਹੁਣ ਹੋਰ ਖਿੰਡਾ ਖਿੰਡਾਯਾ ਨਾਹੀਂ ।
ਜਿਵੇਂ ਸੁਣਯਾ ਪੜਯਾ ਲਿਖ ਦਿੱਤਾ ਐਵੇਂ ਝੂਠਾ ਬਨਾ ਬਨਾਯਾ ਨਾਹੀਂ ।
ਅੱਗੇ ਸੁਣੇ ਜੋ ਹੋਈ ਕਰਤਾਰ ਸਿੰਘਾ ਏਸ ਝੇੜੇ ਨੂੰ ਅੱਜੇ ਮੁਕਾਯਾ ਨਹੀਂ ।

## ਸ਼ਹੀਦ ਹੋਇ ਵੀਰਾਂ ਦੀ ਫ਼ਹਿਰਸਤ ਜਿੰਨੀ ਕੁ ਮਿਲ ਸਕੀ ਹੈ

| ਨਾਮ | ਪਿਤਾ ਦਾ ਨਾਮ | ਨਾਮ | ਪਿਤਾ ਦਾ ਨਾਮ |
|---|---|---|---|
| | **ਪਿੰਡ ਨਜ਼ਾਮ ਪੁਰਾ ਮੂਲਾ ਸਿੰਘ ਵਾਲਾ** | | |
| ਸੇਵਾ ਸਿੰਘ | ਈਸ਼ਰ ਸਿੰਘ | ਬੂੜ ਸਿੰਘ | ਮੱਲ ਸਿੰਘ |
| ਸੁਰੈਨ ਸਿੰਘ | ਰਾਮ ਸਿੰਘ | | |
| | **ਪਿੰਡ ਨਜ਼ਾਮ ਪੁਰਾ ਚੇਲੇ ਵਾਲਾ** | | |
| ਸੰਤਾ ਸਿੰਘ | ਮੋਹਰ ਸਿੰਘ | ਗੁੱਜਰ ਸਿੰਘ | ਝੰਡਾ ਸਿੰਘ |
| ਚੰਦਾ ਸਿੰਘ | ਹੁਕਮ ਸਿੰਘ | ਗੰਗਾ ਸਿੰਘ | ਹੁਕਮ ਸਿੰਘ |
| ਵਰਯਾਮ ਸਿੰਘ | ਭਾਗ ਸਿੰਘ | | |
| | **ਪਿੰਡ ਨਜ਼ਾਮ ਪੁਰਾ ਦੇਵਾ ਸਿੰਘ ਵਾਲਾ** | | |
| ਟਹਿਲ ਸਿੰਘ | ਚੰਦਾ ਸਿੰਘ | ਸੁਰੈਨ ਸਿੰਘ | ਮਿੱਤ ਸਿੰਘ |
| ਕੇਸਰ ਸਿੰਘ | ਪਾਲ ਸਿੰਘ | ਦਲ ਸਿੰਘ | ਸੁੰਦਰ ਸਿੰਘ |

ਰਾਮ ਸਿੰਘ ਦਲ ਸਿੰਘ ਭਾਗ ਸਿੰਘ ਅਮਰੀ ਸਿੰਘ
ਜਵਾਲਾ ਸਿੰਘ ਕੇਸਰ ਸਿੰਘ ਸੁੰਦਰ ਸਿੰਘ ਚੰਦਾ ਸਿੰਘ
ਕੁਸ਼ਾਲ ਸਿੰਘ ਸੁੱਧ ਸਿੰਘ ਹਰਨਾਮ ਸਿੰਘ ਈਸ਼ਰ ਸਿੰਘ
ਸੁਰੈਨ ਸਿੰਘ ਪਹੂ ਸਿੰਘ ਪੰਜਾਬ ਸਿੰਘ ਪਹੂ ਸਿੰਘ
ਬੱਗਾ ਸਿੰਘ ਗੰਗਾ ਸਿੰਘ ਜਵੰਦ ਸਿੰਘ ਆਲਾ ਸਿੰਘ
ਭਗਵਾਨ ਸਿੰਘ ਲਹਿਨਾ ਸਿੰਘ

### ਸ਼ਾਹ ਕੋਟ ਜ਼ਿਲਾ ਸ਼ੇਖੂ ਪੁਰਾ

ਸੰਤਾ ਸਿੰਘ ਨੰਦ ਸਿੰਘ ਹਰਨਾਮ ਸਿੰਘ ਸੁੰਦਰ ਸਿੰਘ
ਇੰਦਰ ਸਿੰਘ ਮਤਾਬ ਸਿੰਘ ਗੁਲਾਬ ਸਿੰਘ ਹੀਰਾ ਸਿੰਘ
ਗੁਰਬਖਸ਼ ਸਿੰਘ ਚੰਦਾ ਸਿੰਘ

### ਧਨੂ ਆਣਾ ੯੧ ਚੱਕ ਰੱਖ ਬ੍ਰਾਂਚ

ਦੀਵਾਨ ਸਿੰਘ ਹੀਰਾ ਸਿੰਘ ਧੀਰਾ ਸਿੰਘ ਜੈਮਲ ਸਿੰਘ
ਇੰਦ੍ਰ ਸਿੰਘ ਸਰਮੁਖ ਸਿੰਘ ਹਰੀ ਸਿੰਘ ਸੇਵਾ ਸਿੰਘ
ਮੋਹਨ ਸਿੰਘ ਸ਼ੇਰ ਸਿੰਘ ਹੁਕਮ ਸਿੰਘ ਮੀਹਾਂ ਸਿੰਘ
ਵਰਯਾਮ ਸਿੰਘ ਬੂਟਾ ਸਿੰਘ ਦਸੌਂਧਾ ਸਿੰਘ ਹੀਰਾ ਸਿੰਘ
ਸ਼ੰਕਰ ਸਿੰਘ ਬਿਸ਼ਨ ਸਿੰਘ ਠਾਕਰ ਸਿੰਘ ਇੰਦਰ ਸਿੰਘ

### ਚੱਕ ਨੰਬ੍ਰ ੭੩ ਗੈਂਬਰ

ਬਸੰਤਾ ਸਿੰਘ ਤੋਲਾ ਸਿੰਘ

### ਡੱਲਾ ਨੰਗਲ ਚੱਕ ਨੰ : ੯੦

ਲਛਮਨ ਸਿੰਘ ਮਾਨ ਸਿੰਘ

### ਚੱਕ ਨੰ : ੧੫ ਲਹੁਕੇ ਡਾ: ਖਾਸ ਖੁਰੜਿਆਂ ਵਾਲੀ

ਕਰਮ ਸਿੰਘ ਹੁਕਮ ਸਿੰਘ ਨਰਾਇਨ ਸਿੰਘ ਜਵਾਹਰ ਸਿੰਘ
ਮਹਿੰਗਾ ਸਿੰਘ ਝੰਡਾ ਸਿੰਘ

ਵਣੋਟਿਆਂ ਵਾਲੀ ਚੱਕ ਨੰ : ੫ - ੭

| | | | |
|---|---|---|---|
| ਕੇਸਰ ਸਿੰਘ | ਮੀਹਾਂ ਸਿੰਘ | ਵਰਯਾਮ ਸਿੰਘ | ਬੁਲਾਕਾ ਸਿੰਘ |
| ਹੀਰਾ ਸਿੰਘ | ਬੂਟਾ ਸਿੰਘ | ਸੋਹਣ ਸਿੰਘ | ਕੇਸਰ ਸਿੰਘ |

ਟਿੱਬੀ ਜੈ ਸਿੰਘ ਡਾ: ਨੂਰ ਸ਼ਾਹ (ਮੰਟ ਗੁਮਰੀ)

| | | | |
|---|---|---|---|
| ਵਰਯਾਮ ਸਿੰਘ | ਭਗਵਾਨ ਸਿੰਘ | | |

ਚੱਕ ਨੰ : ੧੫ ਡਾ : ਨਵਾਂ ਪਿੰਡ ਜ਼ਿਲ੍ਹਾ ਸ਼ੇਖੂ ਪੁਰਾ

| | | | |
|---|---|---|---|
| ਕੇਹਰ ਸਿੰਘ | ਘੇਬਾ ਸਿੰਘ | ਅਰੂੜ ਸਿੰਘ | ਨਿਹਾਲ ਸਿੰਘ |
| ਨੰਦ ਸਿੰਘ | ਬੂੜ ਸਿੰਘ | ਬੇਲਾ ਸਿੰਘ | ਮਈਯਾ ਸਿੰਘ |
| ਮੂਲਾ ਸਿੰਘ | ਜੀਵਨ ਸਿੰਘ | ਤੇਜਾ ਸਿੰਘ | ਮੀਹਾਂ ਸਿੰਘ |

ਬੂੰਡਾਲਾ ਡਾ: ਖਾ: ਖੁਰੜਯਾਂ ਵਾਲੀ

| | | | |
|---|---|---|---|
| ਧਰਮ ਸਿੰਘ | ਸੰਤ ਸਿੰਘ | ਅੱਛਰ ਸਿੰਘ | ਸੰਤ ਸਿੰਘ |
| ਸੱਮਾ ਸਿੰਘ | ਪਾਲ ਸਿੰਘ | ਬਾਗ ਸਿੰਘ | ——— |

ਬਹੋੜੂ ਜ਼ਿਲਾ ਸ਼ੇਖੂ ਪੁਰਾ

| | | | |
|---|---|---|---|
| ਈਸ਼ਰ ਸਿੰਘ | ਅਤਰ ਸਿੰਘ | ਪਾਲ ਸਿੰਘ | ਹੁਕਮ ਸਿੰਘ |
| ਮੋਤਾ ਸਿੰਘ | ਹਰੀ ਸਿੰਘ | | |

ਬੂੰਡਾਲਾ ਚੱਕ ਨੰ : ੬੪ (ਲਾਇਲ ਪੁਰ)

| | | | |
|---|---|---|---|
| ਹਜ਼ਾਰਾ ਸਿੰਘ | ਲਾਲ ਸਿੰਘ | ਵਰਯਾਮ ਸਿੰਘ | ਦੂਲਾ ਸਿੰਘ |
| ਚੇਤ ਸਿੰਘ | ਜਵਾਲਾ ਸਿੰਘ | ਉਜਾਗਰ ਸਿੰਘ | ਜਗਤ ਸਿੰਘ |
| ਜਾਗਤ ਸਿੰਘ | ਮੱਘਰ ਸਿੰਘ | | |

ਢਾਬਾਂ ਚਕ ਨੰ : ੧੩ ਜ਼ਿਲਾ ਸ਼ੇਖੂ ਪੁਰਾ

| | | | |
|---|---|---|---|
| ਬਚਿੱਤ੍ਰ ਸਿੰਘ | ਸੁੰਦਰ ਸਿੰਘ | ਘਨੱਯਾ ਸਿੰਘ | ਸੁੰਦਰ ਸਿੰਘ |

ਡੱਲਾ ਚੰਦਾ ਸਿੰਘ ਡਾ : ਸ਼ਾਹ ਕੋਟ

| | | | |
|---|---|---|---|
| ਬਚਿੱਤ੍ਰ ਸਿੰਘ | ——— | ਕੇਹਰ ਸਿੰਘ | ਜੀਵਨ ਸਿੰਘ |

ਭਸੀਨ ਜ਼ਿਲਾ ਲਾਹੌਰ

| | | | |
|---|---|---|---|
| ਗੰਡਾ ਸਿੰਘ | ਕਰਮ ਸਿੰਘ | | |

### ਬਰਗਰ ਪਟਿਆਲਾ

| | | | |
|---|---|---|---|
| ਕੇਹਰ ਸਿੰਘ | ਜੀਵਨ ਸਿੰਘ | | |

### ਬੁਰਜ ਚੱਕ ਨੰ : ੫੫ (ਲਾਇਲ ਪੁਰ)

| | | | |
|---|---|---|---|
| ਨਰਾਇਨ ਸਿੰਘ | ਈਸ਼ਰ ਸਿੰਘ | ਕਿਸ਼ਨ ਸਿੰਘ | ਸੁੰਦਰ ਸਿੰਘ |
| ਦਿਆਲ ਸਿੰਘ | ਦੇਵਾ ਸਿੰਘ | | |

### ਧਾਰੋ ਵਾਲੀ ਨੰ : ੩੩ ਸ਼ੇਖੂ ਪੁਰਾ

| | | | |
|---|---|---|---|
| ਭਾਈ ਲਛਮਨ ਸਿੰਘ | ਬਾਬਾ ਕੇਹਰ ਸਿੰਘ | ਈਸ਼ਰ ਸਿੰਘ | ਹਰਦਿਤ ਸਿੰਘ |
| ਸੁੰਦਰ ਸਿੰਘ | ਜਗਤ ਸਿੰਘ | ਮੰਗਲ ਸਿੰਘ | ਰਤਨ ਸਿੰਘ |
| ਈਸ਼ਰ ਸਿੰਘ | ਵਧਾਵਾ ਸਿੰਘ | ਆਤਮਾ ਸਿੰਘ | ਨਿਹਾਲ ਸਿੰਘ |
| ਸੂਦਾਰ ਦਲੀਪ ਸਿੰਘ | ਕਰਮ ਸਿੰਘ | ਜੀਵਨ ਸਿੰਘ | ________ |
| ਚਰਨ ਸਿੰਘ | ________ | | |

ਨੋਟ-ਸੁਣਿਆਂ ਸੀ ਕਿ ਇਕ ਮਾਈ ਦੇ ੬ ਪੁੱਤਰ ਤੇ ਇੱਕ ਪੋਤਰਾ ਸ਼ਹੀਦ ਹੋਇ ਸਨ, ਪਰ ਦਾਸ ਨੂੰ ਓਸ ਸੁਭਾਗ ਮਾਈ ਦਾ ਪਤਾ ਨਹੀਂ ਲੱਗਾ, ਜੇ ਕਿਸੇ ਸੱਜਨ ਨੂੰ ਪਤਾ ਹੋਵੇ ਤਾਂ ਦਾਸ ਨੂੰ ਲਿਖ ਭੇਜੇ, ਜੋ ਦੂਸਰੇ ਅਡੀਸ਼ਨ ਵਿੱਚ ਦਰਜ ਹੋ ਜਾਵੇਗਾ।

### ਵਾਕ ਕਵੀ

ਮੁਖੀਏ ਪੰਥ ਦੇ ਕਾਜ ਸੰਭਾਲ ਬੈਠੇ ਮਹੰਤ ਸਣੇ ਮਹੰਤ ਦੇ ਯਾਰ ਗਏ।
ਕਬਜ਼ਾ ਪੰਥ ਦਾ ਜਨਮ ਅਸਥਾਨ ਉੱਤੇ ਬੜੇ ਬਾਵੇ ਭੀ ਕਿਧਰੇ ਸਿਧਾਰ ਗਏ।
ਸੰਤ ਸੇਵਕ ਹੋਰੀ ਕਿਤੇ ਜਾ ਛਪੇ ਲੜੇ *ਲਾਜ ਪਤ ਰਾਏ ਪਧਾਰ ਗਏ।
ਸਾਥ ਬੜੇ ਮਹੰਤ ਭੀ ਛੱਡ ਗਏ ਹੋ ਅੜੇ ਉਦਾਸੀ ਉਡਾਰ ਗਏ।
ਬੈਠਾ ਜੇਹਲ ਅੰਦਰ ਪਾਪੀ ਜਾ ਘੁਸੜ ਸਾਰੇ ਹੀ ਹੜੇ ਹੰਕਾਰ ਗਏ।
ਚੀਜ਼ ਪੰਥ ਦੀ ਸੀ ਪੰਥ ਸਾਂਭ ਲਈ ਹੋ ਚੋਰ ਬਦਮਾਸ਼ ਖ਼ਵਾਰ ਗਏ।

---

*ਲਾਜਪਤ ਰਾਏ ਹੋਰਾਂ ਦੀ ਮਨਸ਼ਾ ਸੀ ਕਿ ਮਹੰਤ ਨੂੰ ਅਪਨੇ ਕਾਬੂ ਕਰਕੇ ਏਥੋਂ ਦੇ ਕਾਰਕੁਨ ਅਸੀਂ ਬਣ ਜਾਈਏ ਤੇ ਏਸ ਪੰਥ ਦੀ ਜਾਇਦਾਦ ਪਾਸੋਂ ਪੰਥ਼ ਘਾਤੀ ਪੈਦਾ ਕਰਨ ਦਾ ਕੰਮ ਲਈਏ ਤੇ ਇੱਕ ਨੈਸ਼ਨਲ ਯੂਨਵਰਸਿਟੀ ਕਾਇਮ ਕਰੀਏ ਤੇ ਬਾਕੀ ਦਾ ਪੈਸਾ ਪੋਲੀਟੀਕਲ ਕੰਮਾਂ ਵਿੱਚ ਖਰਚ ਕਰੀਏ।

ਕੌਮ ਨਾਲ ਵਗਾੜ ਨਾ ਕਦੇ ਪੁੱਜੇ ਚੋਂਘੁ ਯਾਰ ਕਿਨ੍ਹ ਲਾਕੇ ਪਾਰ ਗਏ ।
ਸਾਧ ਹੋਏ ਸਨ ਮਸਤ ਕਰਤਾਰ ਸਿੰਘਾ ਹੁਣ ਉੱਤਰ ਜ਼ਰ ਖੁਮਾਰ ਗਏ ।

### ਤਥਾ

ਏਸੇ ਔਖੇ ਵੇਲੇ ਪੰਥ ਦਰਦੀਆਂ ਨੇ ਸੇਵਾ ਅਕਲ ਦੇ ਨਾਲ ਨਬਾਹੀ ਚੰਗੀ ।
ਧੰਨਵਾਦ ਦੇ ਯੋਗ ਓਹ ਵੀਰ ਸਾਰੇ ਜਿਨ੍ਹਾਂ ਧੀਰਜ ਰੱਖ ਦਿਖਾਈ ਚੰਗੀ ।
ਉੱਤਮ ਸਿੰਘ ਅਤੇ ਮਾਸਟਰ ਕਰਮ ਸਿੰਘ ਜੀ ਹੈ ਸੀ ਹਿੰਮਤ ਇਨ੍ਹਾਂ ਰਖਾਈ ਚੰਗੀ ।
ਤਾਰਾਂ ਦਿੱਤੀਆਂ ਵਿੱਚ ਪੰਜਾਬ ਸਾਰੇ ਥਾਂ ਥਾਂ ਸਿਰ ਖਬਰ ਪੁਚਾਈ ਚੰਗੀ ।
ਸਭ ਤੋਂ ਵੱਧ ਸਰਦਾਰ ਮਹਿਤਾਬ ਸਿੰਘ ਓਸ ਵੇਲੇ ਦਿਖਲਾਈ ਚਤਰਾਈ ਚੰਗੀ ।
ਨਾਲ ਅਫਸਰਾਂ ਮਿਲ ਮਿਲਾ ਕਰਕੇ ਗੱਲ ਅਸਲ ਟਕਾਣੇ ਠਹਿਰਾਈ ਚੰਗੀ ।
ਸਭ ਤੋਂ ਵੱਧ ਕਰਤਾਰ ਸਿੰਘ ਝੱਬਰ ਦੀ ਜੀ ਹੈ ਸੀ ਕੰਮ ਦਲੇਰੀ ਓਹ ਆਈ ਚੰਗੀ ।
ਕਬਜ਼ਾ ਮਿਲ ਗਿਆ ਕਰਤਾਰ ਸਿੰਘ ਓਹਦੇ ਧਮੋਂ ਨੇ ਗੱਲ ਬਨਾਈ ਚੰਗੀ ।

### ਤਥਾ

ਏਥੋਂ ਤੱਕ ਤਾਂ ਗੱਲ ਬਣ ਗਈ ਚੰਗੀ ਹਾਕਮ ਚੰਗੀ ਹਮਦਰਦੀ ਦਿਖਾਈ ਰਹੇ ।
ਪੁਲਸ ਫਿਰਦੀ ਢੂੰਡਦੀ ਦੋਸੀਆਂ ਨੂੰ ਪੁਲਸ ਅਫਸਰ ਜੋਰ ਲਗਾਇ ਰਹੇ ।
ਜਿਹੜੇ ਆਏ ਕਾਬੂ ਪਾਏ ਜੇਲ੍ਹ ਖਾਨੇ ਬਾਕੀ ਥਾਂ ਥਾਂ ਢੂੰਡ ਢੂੰਡਾਇ ਰਹੇ ।
ਅੱਗੋਂ ਵਿਗੜੀ ਗੱਲ ਕਰਤਾਰ ਸਿੰਘਾ ਵੈਰੀ ਪੰਥ ਦੇ ਤੀਰ ਚਲਾਇ ਰਹੇ ।

### ਸ਼ੈਤਾਨਾਂ ਦੀਆਂ ਸ਼ੈਤਾਨੀਆਂ

ਆਯਾ ਪੰਥ ਕੱਠਾ ਹੋਕੇ ਬਹੁਤ ਹੈ ਸੀ ਰਲ ਬਦਮਾਸ਼ ਭੀ ਜਾਨ ਲੱਗੇ ।
ਪੱਗਾਂ ਕਾਲੀਆਂ ਬੰਨ੍ਹਕੇ ਪੰਥ ਵੈਰੀ ਮੋਹਰੇ ਹੋ ਅਕਾਲੀ ਸਦਾਨ ਲੱਗੇ ।
ਸਿੱਧੇ ਸਾਦਿਆਂ ਨੂੰ ਗੱਲਾਂ ਤੈਸ਼ ਦੀਆਂ ਥਾਂ ਥਾਂ ਤੇ ਆਖ ਭੜਕਾਨ ਲੱਗੇ ।
ਸਾਰਾ ਕੰਮ ਸਰਕਾਰ ਕਰਵਾਯੇ ਆਪ ਆਖਦੇ ਤੇ ਅਖਵਾਨ ਲੱਗੇ ।
ਇਹ ਕਾਰਵਾਈ ਸਰਕਾਰ ਦੀਏ ਤੂਤ ਭੀਤੀਆਂ ਕਈ ਸੁਨਾਨ ਲੱਗੇ ।
ਭੇਸ ਸਿੱਖਾਂ ਦੇ ਧਾਰਕੇ ਫਿਰਨ ਵਿਚੇ ਬਦਮਾਸ਼ੀਆਂ ਕਈ ਕਮਾਨ ਲੱਗੇ ।
ਕਰਨ ਚੋਰੀਆਂ ਯਾਰੀਆਂ ਓਹ ਪਾਪੀ ਨਾਮ ਪੰਥ ਦਾ ਬਦਨਾਮ ਕਰਾਨ ਲੱਗੇ ।

ਕਈ ਥਾਈਂ ਛੇੜਾਂ ਆਪੇ ਛੇੜ ਕਰਕੇ ਭਾਰੇ ਸ਼ੋਰ ਹੰਗਾਮੇ ਉਠਾਨ ਲੱਗੇ ।
ਓਨ੍ਹਾਂ ਪਾਸੋਂ ਹੀ ਸੁਣਕੇ ਪੁਲਸ ਅਫਸਰ ਝੂਠ ਸੱਚ ਰਪੋਟਾਂ ਪੁਚਾਨ ਲੱਗੇ ।
ਹੋਰ ਕਈ ਭੈੜੇ ਬਦਮਾਸ਼ ਪਾਜੀ ਖ਼ਾਤਰ ਪੇਟ ਦੀ ਪਾਪ ਕਮਾਨ ਲੱਗੇ ।
ਗੱਲ ਬਨੀ ਸਰਕਾਰ ਤੇ ਪੰਥ ਦੀ ਜੋ ਮੁੜ ਫੁੱਟ ਓਹਦੇ ਵਿੱਚ ਪਾਨ ਲੱਗੇ ।
ਏਧਰ ਪੰਥ ਨੂੰ ਦੱਸਦੇ ਹੋਰ ਗੱਲਾਂ ਸਰਕਾਰ ਨੂੰ ਹੋਰ ਸਿਖਾਨ ਲੱਗੇ ।
ਅਮਨ ਵਿੱਚ ਨਾ ਉਨ੍ਹਾਂ ਦੇ ਭਰਨ ਖੀਸੇ ਬਦ ਅਮਨੀ ਓਹ ਫੈਲਾਨ ਲੱਗੇ ।
ਓਹ ਵੈਰੀ ਸਰਕਾਰ ਕਰਤਾਰ ਸਿੰਘਾ ਪੰਥ ਤਾਈਂ ਭੀ ਰਾਹੋਂ ਖੁੰਝਾਨ ਲੱਗੇ ।

## ਵਾਕ ਕਵੀ

ਵੱਡਾ ਜੁਲਮ ਮਹੰਤ ਕਮਾਯਾ ਜੋ ਜਿਹੜੀ ਧੀਰਜ ਸਿੱਖਾਂ ਰਖਾਈ ਸੀ ਜੀ ।
ਅਸਰ ਹੋਯਾ ਜਹਾਨ ਤੇ ਬਹੁਤ ਭਾਰਾ ਸ਼ਾਬਾਸ਼ ਕਰ ਉਠੀ ਲੁਕਾਈ ਸੀ ਜੀ ।
ਦੇਖ ਭੈੜੀ ਕ਼ਰਤੂਤ ਮਹੰਤ ਦੀ ਇਹ ਸਰਕਾਰ ਭੀ ਬੁਰੀ ਮਨਾਈ ਸੀ ਜੀ ।
ਲਾਟ ਸਾਹਿਬ ਤੇ ਹੋਰਨਾਂ ਅਫਿਸਰਾਂ ਨੇ ਮੂੰਹੋਂ ਬੜੀ ਹਮਦਰਦੀ ਜਤਾਈ ਸੀ ਜੀ ।
ਫੌਜਾਂ ਵਿੱਚ ਤਾਰਾਂ ਸਾਰੇ ਫੇਰੀਆਂ ਸਨ ਵਿੱਚ ਕੌਸਲਾਂ ਧੀਰ ਧਰਾਈ ਸੀ ਜੀ ।
ਭਾਵੀ ਰੱਬ ਦੀ ਵੇਖ ਕਰਤਾਰ ਸਿੰਘਾ ਗੱਲ ਬਨੀ ਬਨਾਈ ਗਵਾਈ ਸੀ ਜੀ ।

## ਬੇਇਤਬਾਰੀ

ਆਣ ਪੁਲਸ ਦਿਆਂ ਕਈਆਂ ਕੰਮਾਂ ਉੱਤੇ ਪੰਥ ਆਗੂਆਂ ਨੂੰ ਸ਼ੱਕ ਪੈਨ ਲੱਗੇ ।
ਕੰਮ ਨੇਕ ਨੀਤੀ ਨਾਲ ਨਹੀਂ ਹੁੰਦਾ ਵੱਡੇ ਹਾਕਮਾ ਨੂੰ ਸਿੰਘ ਕਹਿਨ ਲੱਗੇ ।
ਸਿੱਖ ਲਾਓਂਦੇ ਦੋਸ਼ ਸਰਕਾਰ ਨੂੰ ਜੀ ਮੂੰਹ ਵੱਟਕੇ ਆਫ਼ੀਸਰ ਬਹਿਨ ਲੱਗੇ ।
ਓਧਰ ਪੁਲਸ ਦੀ ਸਿੱਖ ਸ਼ਕਾਇਤ ਕਰਦੇ ਪੈਰ ਪਿਛਾਂ ਹਟਾ ਇਹ ਲੈਨ ਲੱਗੇ ।
ਏਧਰ ਸਿੰਘਾਂ ਨੂੰ ਦੋਸ਼ ਸਰਕਾਰ ਦੇਵੇ ਇੱਕ ਦੂਜੇ ਦੀਆਂ ਗੱਲਾਂ ਸਹਿਨ ਲੱਗੇ ।
ਪੈ ਗਿਆ ਵਗਾੜ ਕਰਤਾਰ ਸਿੰਘਾ ਵਾਚਨ ਪੰਥ ਦੇ ਦੋਖੀ ਰਾਮਾਇਨ ਲੱਗੇ ।

## ਤਥਾ

ਕਲਾ ਭੌਂਦੀ ਦਾ ਪਤਾ ਨ ਕੁਝ ਲੱਗਾ ਰੰਗ ਹੋ ਗਿਆ ਹੋਰ ਦਾ ਹੋਰ ਭਾਈ ।
ਅਖੇ ਜਾਲਮਾਂ ਦੇ ਵੱਲ ਭਾਰ ਹੈ ਸੀ ਝੱਟ ਪੈ ਗਿਆ ਸਿੰਘਾਂ ਤੇ ਜੋਰ ਭਾਈ ।

ਬਰਖਲਾਫ ਐਲਾਨ ਆ ਨਿਕਲਨ ਲੱਗੇ ਖਿੱਚੀ ਹੋਰ ਪਾਸੇ ਗਈ ਡੋਰ ਭਾਈ ।
ਦੋਸ਼ ਦੋਹਾਂ ਦਾ ਨਹੀਂ ਕਰਤਾਰ ਸਿੰਘਾ ਕੱਢ ਰਹੇ ਵੈਰੀ ਪੰਥ ਖੋਰ ਭਾਈ ।

### ੧੭ ਫੱਗਨ ਦੇ ਸਰਕਾਰੀ ਐਲਾਨ ਦਾ ਨਚੋੜ

ਪੰਜ ਚਾਰ ਦਿਨ ਚੱਲਯਾ ਕੰਮ ਚੰਗਾ ਸਿੰਘ ਅਮਨ ਅਮਾਨ ਰਖਾਂਵਦੇ ਨੇ ।
ਓਹ ਥਾਂ ਥਾਂ ਲੱਗ ਪਏ ਗਸ਼ਤ ਕਰਨੇ ਸਿੰਘਾਂ ਤਾਈਂ ਡਰ ਧਮਕਾਂਵਦੇ ਨੇ ।
ਓਧਰ ਨਿਕਲਯਾ ਇੱਕ ਐਲਾਨ ਭਾਈ ਸਿੰਘ ਬਹੁਤ ਖਰੂਦ ਮਚਾਂਵਦੇ ਨੇ ।
ਇਰਦ ਗਿਰਦ ਨਨਕਾਣੇ ਦੇ ਪਿੰਡ ਜਿਹੜੇ ਉਹ ਖੌਫ ਸਿੰਘਾਂ ਪਾਸੋਂ ਖਾਂਵਦੇ ਨੇ ।
ਏਸ ਵਾਸਤੇ ਭੇਜ ਰਸਾਲਾ ਦਿੱਤਾ ਅਮਨ ਰੱਖਣੇ ਲਈ ਜਤਾਂਵਦੇ ਨੇ ।
ਨਾਲੇ ਦੱਸਯਾ ਸਿੰਘ ਸਰਕਾਰ ਜ਼ੁੰਮੇਂ ਐਵੇਂ ਪਏ ਇਲਜ਼ਾਮ ਲਗਾਂਵਦੇ ਨੇ ।
ਇਹਦੇ ਵਿੱਚ ਸਰਕਾਰ ਦਾ ਹੱਥ ਨਹੀਂ ਸੀ ਸਿੰਘ ਝੂਠੀਆ ਗੱਲਾਂ ਬਨਾਂਵਦੇ ਨੇ ।
ਓਹਨਾਂ ਤਈਂ ਸਰਕਾਰ ਸਜ਼ਾ ਦੇਵੇ ਜੋ ਐਵੇਂ ਬਦਨਾਮ ਕਰਾਂਵਦੇ ਨੇ ।
ਗੱਲ ਕੁਝ ਨਹੀਂ ਸੀ ਕਰਤਾਰ ਸਿੰਘਾ ਦੋਖੀ ਪੰਥ ਦੇ ਸ਼ੋਰ ਉਠਾਂ ਵਦੇ ਨੇ ।

### ਪੰਥ ਦਿਆਂ ਵੈਰੀਆਂ ਵੱਲੋਂ ਕੋਸ਼ਸ਼ਾਂ

ਰਿਸ਼ਤੇ ਦਾਰ ਮਹੰਤ ਦੇ ਕੁਝ ਰਲੇ ਹਿੰਦੂ ਰਲ ਕੁਝ ਸ਼ੋਰ ਉਠਾਉਂਨ ਲੱਗੇ ।
ਛੋਟੇ ਅਫਸਰਾਂ ਦੇ ਨਾਲ ਮਿਲ ਮਿਲਕੇ ਬੇ ਹਸਾਬ ਰਪੋਟਾਂ ਕਰਾਉਂਨ ਲੱਗੇ ।
ਸਿੰਘਾਂ ਢਾਹਿ ਦਿੱਤੇ *ਮੰਦਰ ਹਿੰਦੂਆਂ ਦੇ ਅਤੇ ਮਸਜ਼ਦਾਂ ਤਈਂ ਗਿਰਾਉਂਣ ਲੱਗੇ ।
ਢਾਹ ਰਾਇ ਬੁਲਾਰ ਦੀ ਕਬਰ ਦਿੱਤੀ ਹਿੰਦੂ ਮੂਰਤਾਂ ਕੱਢ ਤੁੜਾਉਂਨ ਲੱਗੇ ।
ਦੇਵੀ ਦੇਉਤਿਆਂ ਦੀ ਸਿੰਘ ਕਰਨ ਹੱਤਕ ਬਹੁਤ ਝੂਠੀਆਂ ਤੋਹਮਤਾਂ ਲਾਉਨ ਲੱਗੇ ।
ਸਿੰਘ ਲੁੱਟਦੇ ਲੋਕਾਂ ਨੂੰ ਡਰ ਦੇ ਕੇ ਵਿੱਚ ਇੱਜਤਾਂ ਦੇ ਹੱਥ ਪਾਉਨ ਲੱਗੇ ।

---

*ਸਿੰਘਾਂ ਉਤੇ ਜੋ ਇਲਜ਼ਾਮ ਲਗਾਏ ਗਏ ਸਨ ਓਹਨਾਂ ਦੀ ਪੜਚੋਲ ਕਰਨ ਵਾਸਤੇ ਸੁਰਾਜ ਆਸ਼੍ਰਮ ਅੰਮ੍ਰਿਤਸਰ ਜੀ ਵਲੋਂ ਮਹਿਤਾ ਅਨੰਦ ਕਸ਼ੋਰ ਤੇ ਲਾਲ ਸ਼ਾਮ ਦਾਸ ਜੀ ਨਨਕਾਣੇ ਸਾਹਿਬ ਗਏ ਅਤੇ ਸਾਰੇ ਦਰਯਾਫਤ ਕਰਕੇ ਓਹਨਾਂ ਰਪੋਟ ਛਪਵਾਈ ਕਿ ਸਿੰਘਾਂ ਤੇ ਲਾਇ ਇਲਜ਼ਾਮ ਸਭ ਝੂਠੇ ਹਨ ਕੋਈ ਮੰਦਰ ਕਬਰ ਮੂਰਤੀ ਨਹੀਂ ਤੋੜੀ ਤੇ ਨਾ ਸਿੰਘਾਂ ਨੇ ਕਿਸੇ ਨੂੰ ਤੰਗ ਕੀਤਾ ਹੈ ੧੬ ਮਾਰਚ ਦਸਖਤ ।

ਸੁਣ ਐਵੇਂ ਹੀ ਕਈ ਅਖਬਾਰਾਂ ਵਾਲੇ ਸੋਚੇ ਸਮਝੇ ਬਿਨਾ ਛਪਵਾਉਨ ਲੱਗੇ ।
ਰਾਖਾ ਪੰਥ ਦਾ ਰੱਬ ਕਰਤਾਰ ਸਿੰਘਾ ਦੋਖੀ ਮੁਫਤ ਦੀ ਖੇਹ ਪਵਾਉਨ ਲੱਗੇ ।

### ੨੨-੨੩-੨੪ ਫੱਗਨ ਦੇ ਦੀਵਾਨ ਵਿੱਚ ਸ੍ਰੋ: ਗੁ: ਪ੍ਰ: ਕਮੇਟੀ ਦਾ ਫੈਸਲਾ

ਇਹਨੀ ਦਿਨੀ ਹੀ ਸ੍ਰੀ ਨਨਕਾਣੇ ਸਾਹਿਬ ਸ਼੍ਰੋਮਣੀ ਕਮੇਟੀ ਦੀਵਾਨ ਕੀਤਾ ।
ਮੈਂਬਰ ਹੋਇ ਕਠੇ ਬਹੁਤੇ ਆਨ ਓਥੇ ਸਾਰੇ ਮਾਲਵੇ ਵੱਲ ਧਿਆਨ ਕੀਤਾ ।
ਗੁਰ ਮਤਾ ਓਥੇ ਇਹੋ ਪੇਸ਼ ਹੋਯਾ ਗਵਰਮਿੰਟ ਨੇ ਜੋ ਐਲਾਨ ਕੀਤਾ ।
ਉਸ ਤੋਂ ਹੋਈ ਨਿਰਾਸਤਾ ਬਹੁਤ ਭਾਰੀ ਜੋ ਕੁਛ ਓਸਦੇ ਵਿੱਚ ਬਿਆਨ ਕੀਤਾ ।
ਪੁਲਸ ਵਾਲਿਆਂ ਤੇ ਹੁਣ ਤੋੜੀ ਅਸਾਂ ਹੈ ਸੀ ਬੜਾ ਇਤਬਾਰ ਜਮਾਨ ਕੀਤਾ ।
ਚਾਲਾਂ ਓਹ ਬੀ ਸਾਡੇ ਬਰਖ਼ਲਾਫ ਦਿੱਸਨ ਓਹਨਾਂ ਮੂਲ ਨ ਕੰਮ ਆਸਾਨ ਕੀਤਾ ।
ਉੱਤਮ ਸਿੰਘ ਜਹੇ ਸਗੋਂ ਸੇਵਕਾਂ ਨੂੰ ਪਰਚੇ ਚਾਕ ਕਰ ਚੋਰਾਂ ਸਮਾਨ ਕੀਤਾ ।
ਸੱਠਾਂ ਸੇਵਕਾਂ ਦੇ ਪਰਚੇ ਚਾਕ ਹੋਏ ਇਹ ਚੰਗਾ ਇਨਸਾਫ ਅਯਾਨ ਕੀਤਾ ।
ਸਾਨੂੰ ਹੋਇਆ ਯਕੀਨ ਸੀ ਬੜਾ ਭਾਰਾ ਜਦੋਂ ਲਾਟ ਇਕਰਾਰ ਸੀ ਆਨ ਕੀਤਾ ।
ਕੀਤਾ ਜਾਇਗਾ ਪੂਰਾ ਇਨਸਾਫ ਭਾਈ ਅਸਾਂ ਸੁਣ ਯਕੀਨ ਰਖਾਨ ਕੀਤਾ ।
ਪੂਰੀ ਹੋਂਵਦੀ ਆਸ ਨਾ ਨਜਰ ਆਵੇ ਪੁਲਸ ਅਸਾਂ ਨੂੰ ਸਖ਼ਤ ਹੈਰਾਨ ਕੀਤਾ ।
ਆਪੇ ਫੜੇ ਮੁਲਜ਼ਮ ਆਪੇ ਛੱਡ ਦੇਵੇ ਸਾਨੂੰ ਮੂਲ ਨ ਪੁੱਛ ਪੁਛਾਨ ਕੀਤਾ ।
ਏਸ ਲਈ ਹੀ ਸਮਝ ਕੇ ਯੋਗ ਏਹੋ ਹੱਥ ਆਪਨਾ ਪਿਛ੍ਹਾਂ ਹਟਾਨ ਕੀਤਾ ।
ਪੁਲਸ ਕਰੇ ਜੋ ਕਰੇ ਕਰਤਾਰ ਸਿੰਘਾ ਦਖ਼ਲ ਦੇਨਾ ਨ ਜਾਹਰ ਜਹਾਨ ਕੀਤਾ ।

### ਸਰਦਾਰ ਬਹਾਦਰ ਮਹਿਤਾਬ ਸਿੰਘ ਜੀ

ਕਤਲ ਆਮ ਦੀ ਖਾਸ ਪੜ ਚੋਲ ਲਈ ਅਫਸਰ ਕਈ ਸਰਕਾਰ ਲਗਾਇ ਭਾਈ ।
ਚੰਗੇ ਚੰਗੇ ਅੰਗ੍ਰੇਜ਼ ਤੇ ਹੋਰ ਦੇਸੀ ਖੋਜ ਲਈ ਨਨਕਾਣੇ ਪੁਚਾਇ ਭਾਈ ।
ਗਵਰਮਿੰਟ ਨੂੰ ਆਖ ਕਮੇਟੀ ਨੇ ਜੀ ਸਰਦਾਰ ਜੀ ਖਾਸ ਬੁਲਾਇ ਭਾਈ ।
ਪੁਲਸ ਨਾਲ ਰਲ ਕੇ ਖੋਜ ਕਰਨ ਲੱਗੇ ਹਰ ਕੰਮ ਵਿੱਚ ਦੇਨ ਸਲਾਹਿ ਭਾਈ ।
ਤਦੋਂ ਆਪ ਸਰਕਾਰੀ ਵਕੀਲ ਹੈ ਸਨ ਵਿੱਚ ਕੌਂਸਲਾ ਦੇ ਮੈਂਬਰ ਆਹਿ ਭਾਈ ।
ਜਿਸ ਦਿਨ ਤੋਂ ਇਹ ਕਤਲਾਮ ਹੋਈ ਹੋਯਾ ਅਸਰ ਇਨ੍ਹਾਂ ਉੱਤੇ ਆਇ ਭਾਈ ।

ਕੌਮੀ ਪਿਆਰ ਠਾਠਾਂ ਮਾਰਨ ਲੱਗ ਪਿਆ ਗਈ ਜ਼ਿੰਦਗੀ ਹੀ ਪਲਟਾਇ ਭਾਈ ।
ਪੰਥ ਸੇਵਾ ਦੇ ਲਈ ਕਰਤਾਰ ਸਿੰਘਾ ਸੀਸ ਤਲੀ ਤੇ ਲਿਆ ਟਿਕਾਇ ਭਾਈ ।

### ਸਰਦਾਰ ਜੀ ਨੇ ਪੁਲਸ ਨਾਲ ਮਿਲਕੇ ਕੰਮ ਕਰਨ ਤੋਂ ਇਨਕਾਰ ਕਰ ਦੇਣਾ

ਨਾਲ ਪੁਲਸ ਦੇ ਕੁਝ ਦਿਨ ਕੰਮ ਕਰਕੇ ਸਿੰਘ ਸਾਹਿਬ ਸਾਰਾ ਭੇਦ ਪਾਂਵਦੇ ਨੇ ।
ਲਾਟ ਸਾਹਿਬ ਦੇ ਵੱਲ ਰਪੋਟ ਲਿਖਦੇ ਖੋਲ੍ਹ ਵਿਚਲਾ ਭੇਦ ਬਤਾਂਵਦੇ ਨੇ ।
ਆਖੇ ਪੁਲਸ ਨੂੰ ਸਾਡੀ ਸਲਾਹ ਵਰਤੇ ਨਹੀਂ ਤਾਂ ਸਾਫ ਹੀ ਆਖ ਸੁਨਾਂਵਦੇ ਨੇ ।
ਏਸ ਕੰਮ ਤੋਂ ਸਾਨੂੰ ਹਟਾਯਾ ਜਾਵੇ ਕਾਰੇ ਪੁਲਸ ਦੇ ਸਾਨੂੰ ਨਾ ਭਾਂਵਦੇ ਨੇ ।
ਦਿੱਤੇ ਤੁਰਤ ਹਟਾ ਸਰਦਾਰ ਸਾਹਿਬ ਤੇ ਜਵਾਲਾ ਪ੍ਰਸ਼ਾਦ ਨੂੰ ਲਾਂਵਦੇ ਨੇ ।
ਪੈ ਗਏ ਇਉਂ ਭਰਮ ਕਰਤਾਰ ਸਿੰਘਾ ਹਾਕਮ ਹੋਰ ਹੀ ਚਾਲਾਂ ਚਲਾਂਵਦੇ ਨੇ ।

### ੨੭ ਫੱਗਣ ਨੂੰ ਸਰਕਾਰੀ ਐਲਾਨ

ਜਾਰੀ ਹੋਰ ਸਰਕਾਰ ਐਲਾਨ ਕੀਤਾ ਛੱਬੀ ਫੱਗਨ ਨੂੰ *ਮਜਲਸ ਲਾਇਕੇ ਜੀ ।
ਵਿਚੇ ਮੈਂਬਰ ਕਮੇਟੀ ਬੁਲਾਇ ਕਰਕੇ ਰਾਇ ਉਨ੍ਹਾਂ ਦੀ ਪੁੱਛ ਪੁਛਾਇਕੇ ਜੀ ।
ਸਿੰਘ ਸ੍ਰੀ ਨਨਕਾਣੇ ਜੋ ਹੋਇ ਕੱਠੇ ਬੇਸ਼ੁਮਾਰ ਪਿੰਡਾਂ ਵਿੱਚੋਂ ਆਇਕੇ ਜੀ ।
ਇਰਦ ਗਿਰਦ ਦੇ ਪਿੰਡਾਂ ਨੂੰ ਤੰਗ ਕਰਦੇ ਲੋਕਾਂ ਤਈਂ ਧਮਕਾਇ ਡਰਾਇਕੇ ਜੀ ।
ਪੰਜਾਂ ਦਿਨਾਂ ਅੰਦਰ ਚਲੇ ਜਾਣ ਸਾਰੇ ਏਥੇ ਬਹਿਣ ਨ ਡੇਰੇ ਜਮਾਇਕੇ ਜੀ ।
ਕੋਈ ਹੋਣ ਫਸਾਦ ਨ ਮੂਲ ਦੇਵੇ ਜ਼ੁੰਮਾਂ ਲਏ ਸਰਕਾਰ ਸੁਨਾਇਕੇ ਜੀ ।
ਜਾਇਦਾਦ ਅਜੇ ਝਗੜੇ ਵਿੱਚ ਸਮਝੋ ਮਾਲਕ ਬਣੇ ਨ ਕੋਈ ਦਬਾਇਕੇ ਜੀ ।
ਕਬਜ਼ਾ ਰਹੇ ਕਮੇਟੀ ਕਰਤਾਰ ਸਿੰਘਾ ਪਿੱਛੋਂ ਫੈਸਲਾ ਹੋਇਗਾ ਜਾਇਕੇ ਜੀ ।

---

*ਅੱਠ ਮਾਰਚ ਨੂੰ ਲਹੌਰ ਅਫਸਰਾਂ ਦਾ ਤੇ ਸਿੰਘ ਸਰਦਾਰਾਂ ਦਾ ਅਕੱਠ ਹੋਇਆ ਜਿਸ ਵਿੱਚ ਕਮੇਟੀ ਦੇ ਮੈਂਬਰ ਤੇ ਦੋ ਕੁ ਕੌਂਸਲ ਦੇ ਮੈਂਬਰ ਭੀ ਸਨ, ਫੈਸਲਾ ਹੋਯਾ ਕਿ ਗੁਰਦੁਆਰੇ ਤੇ ਕਬਜਾ ਸਿੰਘਾਂ ਦਾ ਹੀ ਰਹੇ, ਪਰ ਆਮ ਜਥੇ ਸਵਾਇ ਕੁਝ ਸੇਵਾਦਾਰਾਂ ਦੇ ਓਥੋਂ ਵਾਪਸ ਚਲੇ ਜਾਣ, ਜਥਿਆਂ ਦੇ ਚਲੇ ਜਾਣ ਕਰਕੇ ਜੋ ਕਮੇਟੀ ਨੂੰ ਕੋਈ ਖਤਰਾ ਹੋਵੇ ਤਾਂ ਉਸਦੀ ਜ਼ੁੰਮੇਵਾਰ ਸਰਕਾਰ ਹੋਵੇਗੀ ।

## ਇੱਕ ਹੋਰ ਐਲਾਨ ਡਿਪਟੀ ਕਮਿਸ਼ਨਰਾਂ ਨੂੰ ਹਦਾਇਤਾਂ

ਇਰਦ ਗਿਰਦ ਨਨਕਾਣੇ ਜੋ ਖਤਰਾ ਸੀ ਦੂਰ ਹੋ ਰਿਹਾ ਲਿਹੋ ਪਛਾਨ ਜਲਦੀ ।
ਪਰ ਵਿੱਚ ਪੰਜਾਬ ਦੇ ਹੋਰ ਥਾਈਂ ਹੈਨ ਖਤਰੇ ਦੇ ਅਮਕਾਨ ਜਲਦੀ ।
ਖਤਰੇ ਵਾਲੀਆਂ ਖਬਰਾਂ ਆਇ ਰਹੀਆਂ ਪੈ ਜਾਣ ਝਗੜੇ ਮਤਾਂ ਆਨ ਜਲਦੀ ।
ਦਿੱਤਾ ਹੁਕਮ ਇਹ ਡਿਪਟੀ ਕਮਿਸ਼ਨ੍ਹਾਂ ਨੂੰ ਜਿਸ ਥਾਂ ਝਗੜਾ ਸੁਣ ਪਾਣ ਜਲਦੀ ।
ਗੁਰਦ੍ਵਾਰਾ ਯਾਂ ਮੰਦਰ ਕੋਈ ਹੋਵੇ ਡੀ.ਸੀ. ਓਥੇ ਪਹੁੰਚ ਜਾਨ ਜਲਦੀ ।
ਦਫਾ ਇੱਕ ਸੌ ਚੁਤਾਲੀ ਲਗਾ ਕਰਕੇ ਕਬਜੇ ਵਿੱਚ ਕਰ ਲੈਣ ਸਮਾਨ ਜਲਦੀ ।
ਦੋਵੇਂ ਧਿਰਾਂ ਅਦਾਲਤ ਵਿੱਚ ਜਾਵਨ ਓਹ ਫੈਸਲਾ ਸਾਫ ਕਰਾਨ ਜਲਦੀ ।
ਪੂਜਾ ਪਾਠ ਦੇ ਵਿੱਚ ਨ ਰੋਕ ਹੋਵੇ ਏਧਰ ਹਾਕਮ ਦੇਣ ਧਿਆਨ ਜਲਦੀ ।
ਹੁੰਦੇ ਫੈਸਲੇ ਤੱਕ ਰਹੇ ਕੁਰਕ ਓਹਥਾਂ ਹਾਕਮ ਝਗੜੇ ਇਹ ਨਿਪਟਾਨ ਜਲਦੀ ।
ਮੈਂਬਰ ਕੌਂਸਲੀ ਬੈਠ ਕਰਤਾਰ ਸਿੰਘਾ ਗੁਰਦ੍ਵਾਰਾ ਕਾਨੂਨ ਬਨਾਣ ਜਲਦੀ ।

## ਕੌਂਸਲ ਵਿਚ ਚਰਚਾ

ਕੌਂਸਲ ਵਿਚ ਭੀ ਛਿੜ ਸਵਾਲ ਗਿਆ ਕੋਈ ਭਲਾ ਕੋਈ ਬੁਰਾ ਸੁਨਾਂਵਦਾ ਜੀ ।
ਹਿੰਦੂ ਮੈਂਬਰ ਕੁਝ ਬਰਖਲਾਫ ਬੋਲਣ ਮਜ਼੍ਹਬੀ ਫਰਕ ਪਿਆ ਫਰਕ ਪਾਂਵਦਾ ਜੀ ।
ਮੀਆਂ ਫਜ਼ਲ ਹੁਸੈਨ ਦੇ ਬਿਨਾਂ ਭਾਈ ਮੁਸਲਮਾਨ ਨ ਕੋਈ ਦੁਖਾਂਵਦਾ ਜੀ ।
ਹਿੰਦੂ ਪੱਖ ਮਹੰਤਾਂ ਦੇ ਵਿੱਚ ਬੋਲਨ ਸਿੱਖਾਂ ਨਾਲ ਨ ਮੇਲ ਸੁਖਾਂਵਦਾ ਜੀ ।
ਗਵਰਮਿੰਟ ਚਾਹੇ ਕੋਈ ਕਨੂਨ ਬਨੇ ਨਹੀਂ ਤਾਂ ਝਗੜਾ ਵਧਦਾ ਜਾਂਵਦਾ ਜੀ ।
ਸਿੰਘਾਂ ਵੱਲੋਂ ਸ੍ਰਦਾਰ ਮਹਿਤਾਬ ਸਿੰਘ ਜੀ ਮਾਨ ਸਿੰਘ ਬਹੁਤ ਜੋਰ ਲਾਂਵਦਾ ਜੀ ।
ਦੁਸੌਂਧਾ ਸਿੰਘ ਸਰਦਾਰ ਭੀ ਖੂਬ ਬੋਲੇ ਜੋਰ ਦਾਰ ਤਕਰੀਰ ਸੁਨਾਂਵਦਾ ਜੀ ।
ਸੰਧਾਂ ਵਾਲੀਆ ਹੈ ਰਘਬੀਰ ਸਿੰਘ ਜੋ ਕਰ ਹੱਕ ਅਦਾ ਦਿਖਾਂਵਦਾ ਜੀ ।
ਹੁੰਦੇ ਝਗੜੇ ਰਹੇ ਕਰਤਾਰ ਸਿੰਘਾ ਸਮਾਂ ਕੋਈ ਨ ਗੱਲ ਮੁਕਾਂਵਦਾ ਜੀ ।

## ਦੋ ਚੇਤਰ ਨੂੰ ਮਿ: ਡੈਨਟ ਮੈਜਿਸਟ੍ਰੇਟ ਸ਼ੇਖੂਪੁਰੇ ਦੀ ਚਿੱਠੀ ਸੈਕਟ੍ਰੀ ਨਨਕਾਣਾ ਸਾਹਿਬ ਦੇ ਨਾਮ

ਡੈਨਟ ਡਿਪਟੀ ਕਮਿਸ਼ਨਰ ਸ਼ੇਖੂਪੁਰ ਦਾ ਚਿੱਠੀ ਲਿਖ ਪੁਛੇ ਸਮਚਾਰ ਦੱਸੋ ।
ਤੁਸਾਂ ਕਹਯਾ ਸੀ ਜਥੇ ਸਭ ਚਲੇ ਜਾ ਸਨ ਕੀਤਾ ਹੈ ਸੀ ਲਾਹੌਰ ਇਕਰਾਰ ਦੱਸੋ ।

### ਇੱਕ ਹੋਰ ਐਲਾਨ ਡਿਪਟੀ ਕਮਿਸ਼ਨਰਾਂ ਨੂੰ ਹਦਾਇਤਾਂ

ਇਰਦ ਗਿਰਦ ਨਨਕਾਣੇ ਜੋ ਖਤਰਾ ਸੀ ਦੂਰ ਹੋ ਰਿਹਾ ਲਿਹੋ ਪਛਾਨ ਜਲਦੀ ।
ਪਰ ਵਿੱਚ ਪੰਜਾਬ ਦੇ ਹੋਰ ਥਾਈਂ ਹੈਨ ਖਤਰੇ ਦੇ ਅਮਕਾਨ ਜਲਦੀ ।
ਖਤਰੇ ਵਾਲੀਆਂ ਖਬਰਾਂ ਆਇ ਰਹੀਆਂ ਪੈ ਜਾਣ ਝਗੜੇ ਮਤਾਂ ਆਨ ਜਲਦੀ ।
ਦਿੱਤਾ ਹੁਕਮ ਇਹ ਡਿਪਟੀ ਕਮਿਸ਼ਨ੍ਹਾਂ ਨੂੰ ਜਿਸ ਥਾਂ ਝਗੜਾ ਸੁਣ ਪਾਣ ਜਲਦੀ ।
ਗੁਰਦੁਆਰਾ ਯਾਂ ਮੰਦਰ ਕੋਈ ਹੋਵੇ ਡੀ.ਸੀ. ਓਥੇ ਪਹੁੰਚ ਜਾਨ ਜਲਦੀ ।
ਦਫਾ ਇੱਕ ਸੌ ਚੁਤਾਲੀ ਲਗਾ ਕਰਕੇ ਕਬਜੇ ਵਿੱਚ ਕਰ ਲੈਣ ਸਮਾਨ ਜਲਦੀ ।
ਦੋਵੇਂ ਧਿਰਾਂ ਅਦਾਲਤ ਵਿੱਚ ਜਾਵਨ ਓਹ ਫੈਸਲਾ ਸਾਫ ਕਰਾਨ ਜਲਦੀ ।
ਪੂਜਾ ਪਾਠ ਦੇ ਵਿੱਚ ਨ ਰੋਕ ਹੋਵੇ ਏਧਰ ਹਾਕਮ ਦੇਣ ਧਿਆਨ ਜਲਦੀ ।
ਹੁੰਦੇ ਫੈਸਲੇ ਤੱਕ ਰਹੇ ਕੁਰਕ ਓਹਥਾਂ ਹਾਕਮ ਝਗੜੇ ਇਹ ਨਿਪਟਾਨ ਜਲਦੀ ।
ਮੈਂਬਰ ਕੌਂਸਲੀ ਬੈਠ ਕਰਤਾਰ ਸਿੰਘਾ ਗੁਰਦੁਆਰਾ ਕਾਨੂਨ ਬਨਾਣ ਜਲਦੀ ।

### ਕੌਂਸਲ ਵਿਚ ਚਰਚਾ

ਕੌਂਸਲ ਵਿਚ ਭੀ ਛਿੜ ਸਵਾਲ ਗਿਆ ਕੋਈ ਭਲਾ ਕੋਈ ਬੁਰਾ ਸੁਨਾਂਵਦਾ ਜੀ ।
ਹਿੰਦੂ ਮੈਂਬਰ ਕੁਝ ਬਰਖ਼ਲਾਫ ਬੋਲਣ ਮਜ਼੍ਹਬੀ ਫ਼ਰਕ ਪਿਆ ਫਰਕ ਪਾਂਵਦਾ ਜੀ ।
ਮੀਆਂ ਫਜ਼ਲ ਹੁਸੈਨ ਦੇ ਬਿਨਾਂ ਭਾਈ ਮੁਸਲਮਾਨ ਨ ਕੋਈ ਦੁਖਾਂਵਦਾ ਜੀ ।
ਹਿੰਦੂ ਪੱਖ ਮਹੰਤਾਂ ਦੇ ਵਿੱਚ ਬੋਲਨ ਸਿੱਖਾਂ ਨਾਲ ਨ ਮੇਲ ਸੁਖਾਂਵਦਾ ਜੀ ।
ਗਵਰਮਿੰਟ ਚਾਹੇ ਕੋਈ ਕਨੂਨ ਬਨੇ ਨਹੀਂ ਤਾਂ ਝਗੜਾ ਵਧਦਾ ਜਾਂਵਦਾ ਜੀ ।
ਸਿੰਘਾਂ ਵੱਲੋਂ ਸ੍ਰਦਾਰ ਮਹਿਤਾਬ ਸਿੰਘ ਜੀ ਮਾਨ ਸਿੰਘ ਬਹੁਤ ਜੋਰ ਲਾਂਵਦਾ ਜੀ ।
ਦੁਸੌਂਧਾ ਸਿੰਘ ਸਰਦਾਰ ਭੀ ਖੂਬ ਬੋਲੇ ਜੋਰ ਦਾਰ ਤਕਰੀਰ ਸੁਨਾਂਵਦਾ ਜੀ ।
ਸੰਧਾਂ ਵਾਲੀਆ ਹੈ ਰਘਬੀਰ ਸਿੰਘ ਜੋ ਕਰ ਹੱਕ ਅਦਾ ਦਿਖਾਂਵਦਾ ਜੀ ।
ਹੁੰਦੇ ਝਗੜੇ ਰਹੇ ਕਰਤਾਰ ਸਿੰਘਾ ਸਮਾਂ ਕੋਈ ਨ ਗੱਲ ਮੁਕਾਂਵਦਾ ਜੀ ।

### ਦੋ ਚੇਤਰ ਨੂੰ ਮਿ: ਡੈਨਟ ਮੈਜਿਸਟ੍ਰੇਟ ਸ਼ੇਖੂਪੁਰੇ ਦੀ ਚਿੱਠੀ ਸੈਕਟ੍ਰੀ ਨਨਕਾਣਾ ਸਾਹਿਬ ਦੇ ਨਾਮ

ਡੈਨਟ ਡਿਪਟੀ ਕਮਿਸ਼ਨਰ ਸ਼ੇਖੂਪੁਰ ਦਾ ਚਿੱਠੀ ਲਿਖ ਪੁਛੇ ਸਮਚਾਰ ਦੱਸੋ ।
ਤੁਸਾਂ ਕਹਯਾ ਸੀ ਜਥੇ ਸਭ ਚਲੇ ਜਾ ਸਨ ਕੀਤਾ ਹੈ ਸੀ ਲਾਹੌਰ ਇਕਰਾਰ ਦੱਸੋ ।

ਚਲੇ ਗਏ ਕਿ ਏਥੇ ਹੀ ਹੈਨ ਸਾਰੇ ਰੱਖੇ ਹੈਨ ਤਾਂ ਕੀਹ ਵਿਚਾਰ ਦੱਸੋ ।
ਹੈਨ ਕਿਤਨੇ ਸਿੰਘ ਕਰਤਾਰ ਸਿੰਘਾ ਅਤੇ ਕਰਦੇ ਕੀ ਓਹ ਕਾਰ ਦੱਸੋ ।

**ਸਰਦਾਰ ਨਰਾਂਇਣ ਸਿੰਘ ਜੀ ਬੈਰਿਸਟਰ ਨੇ ਜਵਾਬ ਦੇਣਾ**

ਏਸ ਵੇਲੇ ਏਥੇ ਜਥਾ ਕੋਈ ਨਾਹੀਂ ਹੈ ਠੀਕ ਜੋ ਗੱਲ ਇਜਹਾਰ ਕਰਦੇ ।
ਸਿਰਫ ਦੋ ਸੌ ਸਿੰਘ ਹੈ ਪਾਸ ਸਾਡੇ ਲੰਗਰ ਆਦਿ ਸੇਵਾ ਦੀ ਜੋ ਕਾਰ ਕਰਦੇ ।
ਸੇਵਾਦਾਰਾਂ ਬਿਨਾਂ ਕੰਮ ਚਲੇ ਨਾਹੀਂ ਤੁਸੀਂ ਦਿਲ ਕਾਹਨੂੰ ਬੇਕਰਾਰ ਕਰਦੇ ।
ਏਥੇ ਕੰਮ ਨੇ ਬਹੁਤ ਕਰਤਾਰ ਸਿੰਘਾ ਹੋਰ ਸਿੰਘ ਨ ਕੁਝ ਵਿਗਾੜ ਕਰਦੇ ।

***ਸਰਦਾਰ ਹਰਬੰਸ ਸਿੰਘ ਅਟਾਰੀ ਵਾਲੇ ਦਾ ਜਵਾਬ**

ਦੂਜੀ ਚਿੱਠੀ ਸਰਦਾਰ ਹਰਬੰਸ ਸਿੰਘ ਜੀ ਡੀ.ਸੀ. ਨੂੰ ਲਿਖਕੇ ਪਾਇ ਦਿੱਤੀ ।
ਪੰਜਾਂ ਦਿਨਾਂ ਦਾ ਸੀ ਇਕਰਾਰ ਕੀਤਾ ਤੁਸਾਂ ਪਹਿਲਾਂ ਹੀ ਧੁੱਮ ਧੁਮਾਇ ਦਿੱਤੀ ।
ਜ਼ਬਰ ਦਸਤੀ ਤੇ ਤੁਸਾਂ ਲੱਕ ਬੱਧਾ ਹਿਲ ਜੁਲੀ ਹੈ ਹੋਰ ਮਚਾਇ ਦਿੱਤੀ ।
ਛਨਿੱਛਰਵਾਰ ਤਾਹੀਏਂ ਓਥੋਂ ਚਲਾ ਆਯਾ ਤੁਸਾਂ ਆਪਣੀ ਚਾਲ ਬਦਲਾਇ ਦਿੱਤੀ ।
ਦੋਸੀ ਫਿਰਦੇ ਪਏ ਅਜ਼ਾਦ ਦਿੱਸਨ ਬੇਗੁਨਾਹਾਂ ਹਥਕੜੀ ਪਵਾਇ ਦਿੱਤੀ ।
ਜੋ ਮਰਜ਼ੀ ਕਰੋ ਕਰਤਾਰ ਸਿੰਘਾ ਭੈੜੇ ਦੋਸਤਾਂ ਜੇਹੜੀ ਸਲਾਹਿ ਦਿੱਤੀ ।

**ਵਾਕ ਕਵੀ**

ਸਮਾਂ ਪਲਟਦਾ ਚਿਰ ਨ ਲਾਂਵਦਾਏ ਲੀਲ੍ਹਾ ਕਰਦਾ ਹੈ ਕਰਤਾਰ ਵਾਹ ਵਾਹ ।
ਵਿੱਚ ਘੜੀ ਦੇ ਰੰਗ ਬਦਲਾ ਦੇਂਦਾ ਕਦੇ ਖਿਜ਼ਾਂ ਤੇ ਕਦੇ ਬਹਾਰ ਵਾਹ ਵਾਹ ।
ਕਦੇ ਖੁਸ਼ੀ ਅਤੇ ਰੰਗ ਰਾਗ ਦੱਸੇ ਤੰਦਰੁਸਤੀ ਕਦੇ ਆਜ਼ਾਰ ਵਾਹ ਵਾਹ ।
ਕਦੇ ਸੱਜਣਾਂ ਨੂੰ ਕਰਦੇ ਦੁਸ਼ਮਣ ਕਦੇ ਵੈਰੀ ਬਣੇ ਵਫ਼ਾਦਾਰ ਵਾਹ ਵਾਹ ।
ਕਦੇ ਖੇਹ ਤੋਂ ਬਣਦਾ ਹੈ ਸੋਨਾ ਕਦੇ ਸੋਨਾ ਹੋ ਜਾਂਵਦਾ ਛਾਰ ਵਾਹ ਵਾਹ ।
ਕਦੇ ਭੁੰਜੇ ਹੋਇ ਉੱਗਦੇ ਮੋਠ ਆਪੇ ਕਦੇ ਖੇਤ ਪੱਕੇ ਦੇ ਉਜਾੜ ਵਾਹ ਵਾਹ ।
ਇਕ ਰੰਗਨਾ ਸਦਾ ਕਰਤਾਰ ਸਿੰਘਾ ਰਹਿੰਦਾ ਬਦਲਦਾ ਇਹ ਸੰਸਾਰ ਵਾਹ ਵਾਹ ।

---

*ਸਰਦਾਰ ਹਰਬੰਸ ਸਿੰਘ ਜੀ ਪੁਲਸ ਦੀਆਂ ਚਾਲਬਾਜ਼ੀਆਂ ਤੇ ਵਧੀਕੀਆਂ ਵੇਖਕੇ ਤੇ ਬਾਜ਼ੀ ਨੂੰ ਉਲਟਦਿਆਂ ਸਮਝਕੇ ਇੱਕ ਦਿਨ ਪਹਿਲਾਂ ਹੀ ਨਨਕਾਣੇ ਸਾਹਿਬ ਤੋਂ ਚਲੇ ਗਏ ਸਨ ।

### ਤਥਾ

ਥੋੜ੍ਹੇ ਦਿਨ ਹੋਇ ਵੈਰੀ ਮਿੱਤ ਸਾਰੇ ਪਏ ਸਿੰਘਾਂ ਦੇ ਹੀ ਗੀਤ ਗਾਂਵਦੇ ਸਨ ।
ਬਿਨਾਂ ਕੁਝ ਕੁ ਚੰਦਰੇ ਲੋਕਾਂ ਦੇ ਜੀ ਆਂਸੂ ਦੁਖੀ ਹੋ ਸਭ ਵਗਾਂਵਦੇ ਸਨ ।
ਮਿਲ ਮਿਲਕੇ ਬਹੁਤ ਅੰਗ੍ਰੇਜ਼ ਅਫ਼ਸਰ ਬੜੀ ਭਾਰੀ ਹਮਦਰਦੀ ਜਤਾਂਵਦੇ ਸਨ ।
ਗੁਨਾਹਗਾਰਾਂ ਨੂੰ ਬੜੀ ਸਜ਼ਾ ਮਿਲੂ ਖੂਬ ਨਾਲ ਸਫ਼ਾਈ ਸੁਨਾਂਵਦੇ ਸਨ ।
ਸਾਰੇ ਸਾਥੀ ਮਹੰਤ ਦੇ ਫਿਰਨ ਛਿਪਦੇ ਕੀਤੇ ਕਰਮ ਤੇ ਦਿਲੋਂ ਪਛਤਾਂਵਦੇ ਸਨ ।
ਬਾਜ਼ੀ ਉਲਟ ਹੋ ਗਈ ਕਰਤਾਰ ਸਿੰਘਾ ਸਮਝਦਾਰ ਹੈਰਾਨ ਹੋ ਜਾਂਵਦੇ ਸਨ ।

### ਤਥਾ

ਕਾਲਤ ਫੜੀ ਦੇ ਸਨ ਕੱਲ ਪਿੰਡਾਂ ਵਿਚੋਂ ਅੱਜ ਸਿੰਘ ਵੇਖੋ ਪਏ ਫੜੀਦੇ ਨੇ ।
ਚੋਰੀ ਡਾਕਿਆਂ ਦੇ ਇਲਜ਼ਾਮ ਲੱਗਦੇ ਕਈ ਹੋਰ ਮਸਾਲੇ ਹੀ ਘੜੀਦੇ ਨੇ ।
ਦੱਸ ਏਧਰੋਂ ਤੇ ਪੰਜ ਓਧਰੋਂ ਫੜ ਜੇਹਲ ਖਾਨਯਾਂ ਨੂੰ ਵੇਖੋ ਖੜੀਦੇ ਨੇ ।
ਥਾਓ ਥਾਂ ਜਮਾਨੇ ਦੇ ਰੰਗ ਬਦਲੇ ਹੀਲੇ ਪੰਥ ਦੇ ਉਲਟ ਕਈ ਕਰੀਦੇ ਨੇ ।
ਦਾਬੇ ਧਾਸਯਾਂ ਤੇ ਜ਼ੋਰ ਆਣ ਪਏ ਦਾਹਵੇ ਹੱਤਕਾਂ ਦੇ ਕਿਤੇ ਜੜੀਦੇ ਨੇ ।
ਰਾਜ ਨੀਤ ਦੇ ਢੰਗ ਕਰਤਾਰ ਸਿੰਘਾ ਬਹੁ ਰੰਗੇ ਹੁੰਦੇ ਨਿੱਤ ਪੜ੍ਹੀਦੇ ਨੇ ।

### ਸਰਦਾਰ ਉਤਮ ਸਿੰਘ ਤੇ ਕਰਤਾਰ ਸਿੰਘ ਝੱਬਰ

ਇਹ ਦੋਵੇਂ ਸੱਜਨ ਖਾਸ ਜਿਕਰ ਕਾਬਲ ਸੇਵਾ ਇਨ੍ਹਾਂ ਨੇ ਖਾਸ ਨਬਾਹੀਆਂ ਸਨ ।
ਕਤਲ ਆਮ ਮਹੰਤ ਜਦ ਸ਼ੁਰੂ ਕੀਤੀ ਉਤਮ ਸਿੰਘ *ਤਾਰਾਂ ਸਾਰੇ ਪਾਈਆਂ ਸਨ ।
ਪਾਪੀ ਜਾਲਮ ਮਹੰਤ ਦੇ ਜੁਲਮ ਦੀਆਂ ਖ਼ਬਰਾਂ ਦੇਸ ਦੇ ਵਿੱਚ ਪੁਚਾਈਆਂ ਸਨ ।

---

*ਸਰਦਾਰ ਉੱਤਮ ਸਿੰਘ ਜੇਕਰ ਹਿੰਮਤ ਨਾ ਕਰਦਾ ਤਾਂ ਮਹੰਤ ਨੇ ਸ਼ਹੀਦਾਂ ਦਾ ਖੋਜ ਖੁਰਾ ਮਿਟਾਕੇ ਫੈਸਲਾ ਹੀ ਕਰ ਛੱਡਨਾ ਸੀ ਭਾਵੇਂ ਓਹ ਵੇਲਾ ਸਰਦਾਰ ਉੱਤਮ ਸਿੰਘ ਤੇ ਬੜਾ ਔਖਾ ਸੀ ਕਿਉਂਕਿ ਮਹੰਤ ਨੂੰ ਪਤਾ ਸੀ ਕਿ ਏਹ ਸ਼ਖਸ਼ ਰਸੂਖ ਵਾਲਾ ਹੈ ਮੇਰਾ ਪਾਜ ਖੋਲ੍ਹ ਦੇਵੇਗਾ ਇਹ ਸੋਚ ਕੇ ਓਸਨੂੰ ਭੀ ਨਾਲ ਹੀ ਮੁਕਾਣਾ ਚਾਹਯਾ ਪਰ ਓਹ ਆਪਣੀ ਹਿੰਮਤ ਕਰਕੇ ਬਚ ਗਿਆ ਤੇ ਨਾਲ ਹੀ ਆਪਣੇ ਕਾਰਖਾਨੇ ਦੇ ਮੁਸਲਮਾਨ ਨੌਕਰ ਹੱਥ ਸਾਰੇ ਪੰਜਾਬ ਵਿੱਚ ਤਾਰਾਂ ਫਿਰਵਾਂ ਦਿੱਤੀਆਂ ਤੇ ਛੇਤੀ ਨਾਲ ਮਾਂਗਟੀ ਡਿਪਟੀ ਕਮਿਸ਼ਨਰ ਨੂੰ ਖਬਰ ਕਰਕੇ ਜਲਦੀ ਬੁਲਵਾਇਆ ਜੋ ਲਾਸ਼ਾਂ ਬਚ ਰਹੀਆਂ ।

ਦੂਜੇ ਪਾਸੇ ਭਾਈ ਕਰਤਾਰ ਸਿੰਘ ਨੇ ਕਰ ਦਲੇਰੀਆਂ ਖਾਸ ਦਿਖਾਈਆਂ ਸਨ ।
ਵੇਲੇ ਸਿਰ ਜੱਥਾ ਲੈ ਕੇ ਪਹੁੰਚ ਪਿਆ ਸ਼ੋਰ ਘੱਤਯਾ ਧੂੜਾਂ ਧੁਮਾਈਆਂ ਸਨ ।
ਦਾਬਾ ਅਫਸਰਾਂ ਦੇ ਸਿਰ ਪੈ ਗਿਆ ਸੀ ਸਭ ਮੁਸ਼ਕਲਾਂ ਹੱਲ ਕਰਾਈਆਂ ਸਨ ।
ਗੁਰਦ੍ਵਾਰੇ ਦਾ ਕਬਜ਼ਾ ਮਿਲ ਗਿਆ ਭੁੱਲੀਆਂ ਅਫਸਰਾਂ ਨੂੰ ਚਤਰਾਈਆਂ ਸਨ ।
ਆਈਆਂ ਵੱਧ ਕੇ ਕੰਮ ਕਰਤਾਰ ਸਿੰਘਾ ਮਹਿਤਾਬ ਸਿੰਘ ਦੀਆਂ ਦਾਨਾਈਆਂ ਸਨ ।

## ਗੁਰਦ੍ਵਾਰਾ ਕਿਆਰਾ ਸਾਹਿਬ ਦੀ ਮਹੰਤਨੀ ਇੰਦਰ ਕੌਰ

ਕਿਆਰਾ ਸਾਹਿਬ ਗੁਰਦ੍ਵਾਰੇ ਮਹੰਤਨੀ ਜੋ ਕੋਈ ਖਾਸ ਦਲੀਲ ਵਿਚਾਰ ਭਾਈ ।
ਅਰਜ਼ੀ ਪਾਸ ਕਮੇਟੀ ਦੇ ਓਸ ਕੀਤੀ ਗੁਰਦ੍ਵਾਰੇ ਨੂੰ ਲਵੋ ਸੰਭਾਲ ਭਾਈ ।
ਬਾਲ ਲੀਲ੍ਹਾ ਦੇ ਨਾਲ ਮਹੰਤ ਨੇ ਵੀ ਕਈ ਵਾਰ ਹੋਕੇ ਮਿਨਤ ਦਾਰ ਭਾਈ ।
ਕਹਯਾ ਪੰਥ ਸੰਭਾਲ ਲਏ ਗੁਰਦ੍ਵਾਰਾ ਮੈਂ ਚੁੱਕ ਨ ਸੱਕਦਾ ਭਾਰ ਭਾਈ ।
ਇੰਦਰ ਕੌਰ ਨੇ ਸੱਦ ਕਰਤਾਰ ਸਿੰਘ ਨੂੰ ਠਾਈ ਫੱਗਨੌਂ ਤੇ ਵੀਰਵਾਰ ਭਾਈ ।
ਸਭ ਦੇ ਸਾਮਣੇ ਚਾਬੀਆਂ ਸੌਂਪੀਆਂ ਚਾ ਨ ਕੋ ਝੱਗੜਾ ਤੇ ਨ ਕੋ ਰਾਰ ਭਾਈ ।
ਤੁਰਤ ਆਗਯਾ ਲੈ ਕਮੇਟੀ ਪਾਸੋਂ ਓਥੇ ਵੰਡ ਦਿੰਦੇ ਸੇਵਾ ਦਾਰ ਭਾਈ ।
ਵੇਖ ਬਨਦਾ ਕੀਹ ਕਰਤਾਰ ਸਿੰਘਾ ਤੇਲ ਵੇਖ ਤੇ ਤੇਲ ਦੀ ਧਾਰ ਭਾਈ ।

## ਪੌਲੀਸ ਦੀ ਰਪੋਟ

ਦੂਜੇ ਪਾਸੇ ਚੱਲੀ ਚਾਲ ਹੋਰ ਗਈ ਪਾਸ ਪੁਲਸ ਬਿਆਨ ਕਰਵਾਇ ਦਿੱਤਾ ।
ਜ਼ਬਰਨ ਖੋਹ ਲਿਆ ਸਿੰਘਾਂ ਨੇ ਗੁਰਦ੍ਵਾਰਾ ਮਾਰ ਕੁੱਟਕੇ ਸਾਨੂੰ ਧਕਾਇ ਦਿੱਤਾ ।
ਓਸੇ ਵੇਲੇ ਗੁਰਦ੍ਵਾਰੇ ਤੇ ਪੁਲਸ ਨੇ ਜੀ ਪਹਿਰਾ ਆਪਣਾ ਤੁਰਤ ਬੈਠਾਇ ਦਿੱਤਾ ।
ਖਜ਼ਾਨ ਸਿੰਘ ਸਿਪਾਹੀ ਨੇ ਦਿਨ ਓਸੇ ਬਿਆਨ ਅਫਸਰਾਂ ਦੇ ਪਾਸ ਆਇ ਦਿੱਤਾ ।
ਮੈਨੂੰ ਮਾਰਿਆ ਸਿੰਘਾਂ ਨੇ ਕੱਢ ਗਾਲਾਂ ਪਹਿਰਾ ਅੱਗੋਂ ਤੋਂ ਦੂਣਾ ਲਗਾਇ ਦਿੱਤਾ ।
ਹੌਲੀ ਹੌਲੀ ਤੂੰ ਵੇਖ ਕਰਤਾਰ ਸਿੰਘਾ ਕਿਧਰ ਪੁਲਸ ਨੇ ਰੁਖ ਪਲਟਾਇ ਦਿੱਤਾ ।

## ਤਥਾ

ਝੱਟ ਅਫਸਰਾਂ ਤਾਰ ਲਾਹੌਰ ਦਿੱਤੀ ਸਿੰਘ ਚਾਹੁੰਦੇ ਕੁਝ ਵਿਗਾੜ ਕਰਨਾ ।
ਕਰਤਾਰ ਸਿੰਘ ਤੇ ਹੋਰ ਕੁਝ ਸਿੰਘਾਂ ਤਾਈਂ ਅਸੀਂ ਚਾਹੁੰਦੇ ਹਾਂ ਗ੍ਰਿਫਤਾਰ ਕਰਨਾ ।

ਮੋੜ ਜਰਨਲ ਇਨਸਪੈਕਟ੍ਰ ਜਵਾਬ ਦਿੱਤਾ ਸਾਡਾ ਤੁਸਾਂ ਨੇ ਹੈ ਇੰਤਜ਼ਾਰ ਕਰਨਾ ।
ਅਸੀਂ ਆਉਂਦੇ ਝੱਬ ਕਰਤਾਰ ਸਿੰਘਾ ਧੀਰਜ ਰੱਖਕੇ ਤੁਸਾਂ ਵਿਹਾਰ ਕਰਨਾ ।

**ਕਮਿਸ਼ਨਰ ਤੇ ਜਰਨਲ ਇਨਸਪੈਕਟ੍ਰ ਪੋਲੀਸ ਨੇ ਫੌਜ ਸਣੇ ਪਹੁੰਚਣਾ**

ਦਿਨ ਥੋੜ੍ਹਾ ਜਿਹਾ ਰਹਿ ਗਿਆ ਹੈ ਸੀ ਕੁਝ ਹਾਕਮ ਲਾਹੌਰ ਤੋਂ ਆਂਵਦੇ ਨੇ ।
ਨਾਲ ਫੌਜ ਤੇ ਕੁਝ ਰਸਾਲਾ ਹੈ ਸੀ ਤੇ *ਮਸ਼ੀਨ ਗਨਾਂ ਭੀ ਲਿਆਂਵਦੇ ਨੇ ।
ਚਾਰ ਚੇਤਰੋਂ ਸ਼ਾਮ ਦਾ ਵਕਤ ਹੈ ਸੀ ਸਿੱਧੇ ਗੁਰਦ੍ਵਾਰੇ ਵੱਲੇ ਧਾਂਵਦੇ ਨੇ ।
ਲੋਕ ਨੱਠ ਉਠੇ ਕਰਤਾਰ ਸਿੰਘਾ ਤੋਪਾਂ ਵੇਖ ਡਾਢੇ ਘਬਰਾਂਵਦੇ ਨੇ ।

**ਸਿੰਘਾਂ ਦੀਆਂ ਗ੍ਰਿਫਤਾਰੀਆਂ**

ਉੱਤਮ ਸਿੰਘ ਜਾ ਰਿਹਾ ਸੀ ਕਾਰਖਾਨੇ ਓਹਨੂੰ ਫੜ ਹਥਕੜੀ ਲਗਾਇ ਲਈ ।
ਫੇਰ ਹੋਇ ਸਿੱਧੇ ਗੁਰਦ੍ਵਾਰੇ ਵੱਲੇ ਤੇਜ਼ੀ ਅਫਸਰਾਂ ਖੂਬ ਦਿਖਾਇ ਲਈ ।
ਡਿਉੜੀ ਵਿੱਚ ਕਰਤਾਰ ਸਿੰਘਾ ਨਜ਼ਰ ਆਯਾ ਓਹਨੂੰ ਸੱਦ ਕੇ ਬਾਤ ਸਮਝਾਇ ਲਈ ।
ਤੈਨੂੰ ਫੱੜਨ ਆਏ ਕਰਤਾਰ ਸਿੰਘਾ ਹੱਸ ਓਸ ਹੱਥਕੜੀ ਲਗਵਾਇ ਲਈ ।

**ਗੁ: ਕਿਆਰਾ ਸਾਹਿਬ ਵਿੱਚ ਗ੍ਰਿਫਤਾਰੀਆਂ**

ਓਥੋਂ ਫੇਰ ਅਫਸਰ ਕਿਆਰੇ ਸਾਹਿਬ ਪਹੁੰਚੇ ਸਨੇ ਫੌਜ ਦੇ ਧੂੜ ਧੁਮਾਈਏ ਜੀ ।
ਦਿੱਤਾ ਹੁਕਮ ਜਾ ਕੇ ਸੇਵਾਦਾਰਾਂ ਤਾਈਂ ਝੱਟ ਬਾਹਰ ਏਥੋਂ ਨਿਕਲ ਆਈਏ ਜੀ ।
ਜੇਕਰ ਅੱਗੋਂ ਤੁਸੀਂ ਮੋੜ ਘੇੜ ਕਰੋ ਅਸੀਂ ਝੱਟ ਹੀ ਗੋਲੀ ਚਲਾਈਏ ਜੀ ।
ਜੱਥੇਦਾਰ ਹੁਕਮ ਬਿਨ ਨਹੀਂ ਆਉਂਦੇ ਜੋ ਪੁੱਜਦਾ ਆਪ ਕਰਾਈਏ ਜੀ ।
ਲਿਆਂਦਾ ਫੇਰ ਓਥੋਂ ਕਰਤਾਰ ਸਿੰਘ ਨੂੰ ਕਹਯਾ ਇਨ੍ਹਾਂ ਨੂੰ ਬਾਹਰ ਕਢਾਈਏ ਜੀ ।
ਜੱਥੇਦਾਰ ਨੇ ਕਹਯਾ ਸਿੰਘਾ ਬਾਹਰ ਆਓ ਸੱਭੇ ਰਲ ਜਾਈਏ ਜੀ ।

**ਤਥਾ**

ਤਾਰਾ ਸਿੰਘ ਨਰਾਇਨ ਸਿੰਘ ਹੀਰਾ ਰਾਇ ਸਿੰਘ ਨਿਰਮਲ ਸਿੰਘ ਜਾਨੀਏ ਜੀ ।
ਰਾਮ ਸਿੰਘ ਨਿਧਾਨ ਸਿੰਘ ਸੱਤ ਹੋਏ ਕੇਹਰ ਸਿੰਘ ਕਾਹਨ ਸਿੰਘ ਮਾਨੀਏਂ ਜੀ ।

---

*ਗਨ ਨਾਮ ਤੋਪ ਦਾ ਹੈ ਮਸ਼ੀਨ ਗਨ ਓਹ ਤੋਪ ਜਿਹੜੀ ਬਹੁਤ ਜਲਦੀ ਜਲਦੀ ਚਲਦੀ ਹੈ ਤੇ ਬੜੀ ਹੌਲੀ ਹੁੰਦੀ ਹੈ ।

ਨੌਂ ਸਿੰਘ ਏਥੋਂ ਗਿਫਤਾਰ ਕੀਤੇ ਹੋਈ ਪੁਲਸ ਦੀ ਇਹ ਮਿਹਰਬਾਨੀਏਂ ਜੀ ।
ਬਾਲ ਲੀਲ੍ਹਾਂ ਦੇ ਵੱਲ ਕਰਤਾਰ ਸਿੰਘਾ ਫੌਜ ਪੁਲਸ ਚੱਲੀ ਮਸਤਾਨੀਏ ਜੀ ।

### ਗੁਰਦੁਆਰਾ ਬਾਲ ਲੀਲਾ ਤੇ ਪੱਟੀ ਸਾਹਿਬ ਵਿੱਚੋਂ ਗ੍ਰਿਫਤਾਰੀਆਂ

ਚੰਚਲ ਸਿੰਘ ਸੰਤੋਖ ਸਿੰਘ ਲਾਲ ਸਿੰਘ ਜੀ ਮੋਤਾ ਸਿੰਘ ਦੀਵਾਨ ਸਿੰਘ ਧਾਰ ਭਾਈ ।
ਕਿਸ਼ਨ ਸਿੰਘ ਵਰਯਾਮ ਸਿੰਘ ਸਿੰਘ ਅੱਛਰ ਅਤੇ ਨਾਲ ਕਰਤਾਰ ਸਿੰਘ ਸਾਰ ਭਾਈ ।
ਊਧਮ ਸਿੰਘ ਸੁਰੈਨ ਰੁਵੇਲ ਸਿੰਘ ਸੀ ਝੰਡਾ ਸਿੰਘ ਇੰਦਰ ਖ਼ਬਰਦਾਰ ਭਾਈ ।
ਪ੍ਰੇਮ ਸਿੰਘ ਬਹਾਦਰ ਸਿੰਘ ਨਾਲ ਗਿਨਯਾਂ ਕਿਸ਼ਨ ਸਿੰਘ ਦੂਜਾ ਹੁਸ਼ਯਾਰ ਭਾਈ ।
ਪੱਟੀ ਸਾਹਿਬ ਤੋਂ ਫੜਯਾ ਮੂਲ ਸਿੰਘ ਨੂੰ ਸਾਰੇ ਕਰ ਲਏ ਗ੍ਰਿਫਤਾਰ ਭਾਈ ।
ਲੱਖਾ ਸਿੰਘ ਪਿਛੋਂ ਗ੍ਰਿਫਤਾਰ ਕੀਤਾ ਓਹ ਗਿਆ ਹੈ ਸੀ ਕਿਤੇ ਬਾਹਰ ਭਾਈ ।
ਓਸੇ ਦਿਨ ਲਾਹੌਰ ਤੇ ਹੋਰ ਥਾਈਂ ਸਿੰਘ ਬਹੁਤ ਫੜੇ ਸਰਕਾਰ ਭਾਈ ।
ਹਾਲ ਉਨਾਂ ਦੇ ਵੱਖ ਕਰਤਾਰ ਸਿੰਘਾ ਥਾਉਂ ਥਾਂ ਸਿਰ ਲਿਖਾਂ ਵਿਚਾਰ ਭਾਈ ।

### ਸਰਦਾਰ ਹਰਬੰਸ ਸਿੰਘ ਜੀ ਦੀ ਅਫ਼ਸਰਾਂ ਨਾਲ ਗੱਲ ਬਾਤ ।

ਕਹਯਾ ਅਫਸਰਾਂ ਤਾਈਂ ਹਰਬੰਸ ਸਿੰਘ ਨੇ ਕਾਹਨੂੰ ਹੋਂਵਦੀ ਫਿਰੇ ਖਵਾਰ ਸਾਰੇ ।
ਜਿਨ੍ਹਾਂ ਸਿੰਘਾਂ ਨੂੰ ਤੁਸਾਂ ਹੈ ਕੈਦ ਕਰਨਾ ਦੇ ਦਿਹੋ ਫਹਰਿਸਤ ਵਚਾਰ ਸਾਰੇ ।
ਆਪੇ ਪਾਸ ਤੁਹਾਡੇ ਜਾਣਗੇ ਓਹ ਕੈਦ ਹੋਣ ਨੂੰ ਬੈਠੇ ਤਯਾਰ ਸਾਰੇ ।
ਰੱਜ ਲੌ ਕਰ ਕੈਦ ਕਰਤਾਰ ਸਿੰਘਾ ਸੁਣੀ ਜਾਏਗੀ ਗੱਲ ਸੰਸਾਰ ਸਾਰੇ ।

### ਸਫਾ ਜੰਗ ਤੇ ਲਾਠੀਆਂ ਖੋਹੀਆਂ ਜਾਣੀਆਂ

ਮਿਸਟਰ ਡੈਨਟ ਨੇ ਕਿਹਾ ਹਰਬੰਸ ਸਿੰਘ ਨੂੰ ਸਾਨੂੰ ਮੱਦਦ ਕੁਝ ਦਵਾਈਏ ਜੀ ।
ਸਫਾ ਜੰਗ ਤੇ ਲਾਠੀਆਂ ਸਿੰਘਾਂ ਪਾਸੋਂ ਅਸੀਂ ਖੋਹ ਲੈਣੇ ਹੁਣ ਚਾਹੀਏ ਜੀ ।
ਅੱਗੋਂ ਦਿੱਤਾ ਜਵਾਬ ਸਰਦਾਰ ਜੀ ਨੇ ਜੋ ਮਰਜੀ ਸੋ ਕਾਰ ਕਮਾਈਏ ਜੀ ।
ਕਾਨੂਨ ਹਥਯਾਰਾਂ ਦਾ ਹੈ ਜਿਹੜਾਂ ਓਥੋਂ ਲਿਖਯਾ ਕੱਢ ਦਿਖਾਈਏ ਜੀ ।
ਸਫਾ ਜੰਗ ਲਾਠੀ ਮਨ੍ਹਾਂ ਰੱਖਣੀ ਹੈ ਅਸੀਂ ਫੇਰ ਨਾ ਹੁਕਮ ਪਰਤਾਈਏ ਜੀ ।
ਤੁਸੀਂ ਹੱਤਕ ਪੰਥ ਦੀ ਕਰਨ ਲੱਗੇ ਅਸੀਂ ਦਖਲ ਨ ਵਿੱਚ ਰਖਾਈਏ ਜੀ ।

ਮਿਸਟਰ ਡੈਨਟ ਕਹਯਾ ਅਸੀਂ ਬਦੋ ਬਦੀ ਦੀ ਖੋਹ ਲਵਾਂਗੇ ਫੇਰ ਸੁਨਾਈਏ ਜੀ ।
ਸਿੰਘਾਂ ਕਹਯਾ ਅਸੀਂ ਵਿੱਚ ਗੁਰਦ੍ਵਾਰੇ ਰੱਖ ਦੇਂਦੇ ਹਾਂ ਆਪ ਉਠਾਈਏ ਜੀ ।
ਸਿੰਘਾਂ ਲਾਠੀਆਂ ਟਕੂਏ ਰੱਖ ਦਿੱਤੇ ਚੁੱਕੇ ਪੁਲਸ ਕਰ ਬੇਪਰਵਾਹੀਏ ਜੀ ।
ਸੋਟੇ ਅੰਨ੍ਹਿਆਂ ਦੇ ਕਰਤਾਰ ਸਿੰਘਾ ਖੋਹ ਲਏ ਨਾਹੀਂ ਲਾਜ ਆਈਏ ਜੀ ।

### ਮਹਾਤਮਾਂ ਗਾਂਧੀ

ਬੇਗੁਨਾਹਾਂ ਦੇ ਨਾਲ ਜੋ ਹੋਈ ਸਖਤੀ ਓਸ ਧਰਤੀ ਸਾਰੀ ਕੰਬਾਈ ਦਿੱਤੀ ।
ਜਿਸ ਸੁਨਯਾਂ ਓਹੋ ਹੈਰਾਨ ਹੋਯਾ ਧਿਰਕਾਰ ਮਹੰਤ ਨੂੰ ਪਾਇ ਦਿੱਤੀ ।
ਦੇਖ ਗਏ ਅਸਥਾਨ ਮਹਾਤਮਾ ਜੀ ਦੋ ਸੌ ਆਤਮਾ ਜਿੱਥੇ ਜਾਲਇ ਦਿੱਤੀ ।
ਵਾਪਸ ਜਾਕੇ ਇੱਕ ਐਲਾਨ ਕੀਤਾ ਮਰਜ਼ੀ ਆਪਣੀ ਦੀ ਓਹਨਾਂ ਰਾਇ ਦਿੱਤੀ ।
ਸਿੱਖ ਬਦਲਾ ਲੈਣ ਨਾ ਕਿਸੇ ਪਾਸੋਂ ਚਾਹੇ ਜ਼ਾਲਮਾਂ ਅੱਤ ਦੁਖਾਇ ਦਿੱਤੀ ।
ਜਦ ਤੱਕ ਸ੍ਵਾਰਜ ਨ ਮਿਲ ਲਵੇ ਸਿੱਖ ਚੁੱਪ ਕਰ ਰਹਿਨ ਸਲਾਹਿ ਦਿੱਤੀ ।
ਗੁਰਦ੍ਵਾਰਯਾਂ ਤੇ ਕਬਜ਼ੇ ਕਰਨ ਨਾਹੀਂ ਇਹਦੇ ਵਿੱਚ ਤਕਲੀਫ ਬਤਾਇ ਦਿੱਤੀ ।
ਗੱਲਾਂ ਹੋਰ ਭੀ ਕਹੀਆਂ ਕਰਤਾਰ ਸਿੰਘਾ ਬਿਨਾਂ ਪੁੱਛਯਾਂ ਪੈਂਚੀ ਜਤਾਇ ਦਿੱਤੀ ।
ਜਿੰਨੇ ਲੀਡਰ ਰਾਜਸੀ ਖਯਾਲਾਂ ਵਾਲੇ ਨਾਲ ਧਰਮ ਦੇ ਓਹਨਾਂ ਪਯਾਰ ਕੋਈ ਨਾ ।
ਓਹਨਾਂ ਇੱਕ ਆਜ਼ਾਦੀ ਦਾ ਸਬਕ ਪੜ੍ਹਯਾ ਹੋਰ ਫੁਰਦੀ ਦਿਲ ਵਚਾਰ ਕੋਈ ਨਾ ।
ਕੰਨਾਂ ਵਿੱਚ ਸ੍ਵਰਾਜ ਹੀ ਗੂੰਜ ਰਿਹਾ ਸ੍ਵਰਾਜ ਦੇ ਬਿਨਾਂ ਵਿਹਾਰ ਕੋਈ ਨਾ ।
ਆਗੂ ਸਿੱਖਾਂ ਦੇ ਭੀ ਕਈ ਏਹੋ ਜਹੇ ਰਹਿਤ ਬਾਣੀ ਦਾ ਜਿਨ੍ਹਾਂ ਇਕਰਾਰ ਕੋਈ ਨਾ ।
*ਗੁਰਦ੍ਵਾਰਾ ਸੁਧਾਰ ਨ ਚਾਹਨ ਓਹ ਭੀ ਮੂਲੋਂ ਜਾਨਣ ਧਰਮ ਦੀ ਸਾਰ ਕੋਈ ਨਾ ।
ਬਿਨਾਂ ਧਰਮ ਦੇ ਰਾਜ ਕਰਤਾਰ ਸਿੰਘਾ ਕਦੇ ਕਾਇਮ ਰਿਹਾ ਸੰਸਾਰ ਕੋਈ ਨਾ ।

### ਤਥਾ

ਗੁਰਦ੍ਵਾਰਾ ਸੁਧਾਰ ਦੇ ਉਲਟ ਜੇਹੜੇ ਜੇਕਰ ਉਨ੍ਹਾਂ ਨੂੰ ਕੁਝ ਵਿਚਾਰ ਹੋਵੇ ।
ਸੋਚ ਕਰਨ ਤੇ ਉਨ੍ਹਾਂ ਨੂੰ ਪਤਾ ਲੱਗੇ ਜਦ ਤੱਕ ਨਾ ਧਰਮ ਸੁਧਾਰ ਹੋਵੇ ।

---

*ਗੁਰਦਵਾਰ ਸੇਵਕ ਸੁਧਾਰ

ਤਦ ਤੱਕ ਸ੍ਵਰਾਜ ਦੀ ਪ੍ਰਾਪਤੀ ਨ ਜਦ ਤੱਕ ਨ ਧਰਮ ਪਰਚਾਰ ਹੋਵੇ ।
ਧਰਮ ਜਿਨ੍ਹਾਂ ਦਾ ਖਤਰੇ ਵਿੱਚ ਪਿਆ ਜੀਵਾਤਮਾ ਉਨ੍ਹਾਂ ਦਾ ਮੁਰਦਾਰ ਹੋਵੇ ।
ਧਰਮ ਵਾਨ ਸ੍ਵਾਰਜ ਨੂੰ ਕਰਨ ਹਾਸਲ ਧਰਮੋਂ ਗਿਰਯਾਂ ਹਰ ਥਾਂ ਹਾਰ ਹੋਵੇ ।
ਧਰਮੀ ਪੁਰਸ਼ ਕੁਰਬਾਨੀਆਂ ਕਰ ਸੱਕਣ ਦੂਜੇ ਲੋਕਾਂ ਤੋਂ ਚੁੱਕ ਨ ਭਾਰ ਹੋਵੇ ।
ਧਰਮ ਆਤਮਾ ਨੂੰ ਸਦਾ ਬਲੀ ਕਰਦਾ ਬੇਧਰਮ ਕਮਜ਼ੋਰ ਗਵਾਰ ਹੋਵੇ ।
ਜਿਹੜੇ ਨਫਸ ਦੇ ਹੋਣ ਗੁਲਾਮ ਬੰਦੇ ਕੀਹ ਓਨ੍ਹਾਂ ਆਜ਼ਾਦੀ ਦੀ ਸਾਰ ਹੋਵੇ ।
ਮਨ ਜਿੱਤਯਾ ਜਿਨ੍ਹਾਂ ਸੰਸਾਰ ਜਿੱਤਾ ਖੌਫ ਉਨ੍ਹਾਂ ਤੇ ਨਹੀਂ ਅਸਵਾਰ ਹੋਵੇ ।
ਧਰਮ ਸਭ ਤੋਂ ਬਲੀ ਕਰਤਾਰ ਸਿੰਘਾ ਬੇਧਰਮ ਹੋ ਬੰਦਾ ਖਵਾਰ ਹੋਵੇ ।

### ਤਥਾ

ਅੰਦਰ ਧਰਮ ਜਿਧੇ ਓਹਦੀ ਜੈ ਸਦਾ ਹਾਰ ਕਦੇ ਨ ਧਰਮ ਰਖਾਉਂਣ ਵਾਲੇ ।
ਧਰਮ ਗਿੱਦੜਾਂ ਤੋਂ ਫੜ ਸ਼ੇਰ ਕਰਦਾ ਧਰਮੀ ਪੁਰਸ਼ ਹੀ ਫਤ੍ਹੇ ਦੇ ਪਾਉਂਣ ਵਾਲੇ ।
ਇਕ ਧਰਮ ਦਾ ਪਿਆਰਾ ਹੀ ਕਰੇ ਪੈਦਾ ਬੰਦੇ ਪਰਉਪਕਾਰ ਕਮਾਉਂਣ ਵਾਲੇ ।
ਆਪ ਝੱਲਦੇ ਦੁੱਖ ਸਰੀਰ ਉਤੇ ਸੁਖ ਹੋਰਨਾਂ ਤਈਂ ਪੁਚਾਉਂਣ ਵਾਲੇ ।
ਨਾਸ ਆਪਣੇ ਆਪ ਦਾ ਕਰਨ ਵਾਲੇ ਨਾਸ ਹੁੰਦਿਆਂ ਤਈਂ ਬਚਾਉਂਣ ਵਾਲੇ ।
ਆਨਸ਼ਾਨ ਉਤੇ ਮਰ ਮਿਟਨ ਵਾਲੇ ਹੱਸ ਮੌਤ ਨੂੰ ਜੱਫੀਆਂ ਪਾਉਂਣ ਵਾਲੇ ।
ਔਖ ਸੌਖ ਦੀ ਝਾਲ ਨੂੰ ਝੱਲ ਕਰਕੇ ਦੁੱਖ ਪਿਆਂ ਨ ਕਦੇ ਘਬਰਾਉਂਣ ਵਾਲੇ ।
ਮਾਲ ਮੁਲਕ ਆਰਾਮ ਕੁਰਬਾਨ ਕਰਕੇ ਵਿੱਚ ਦੁੱਖ ਦੇ ਸੁਖ ਮਨਾਉਂਣ ਵਾਲੇ ।
ਹੱਸ ਚਰਖੜੀ ਦੇ ਉਤੇ ਚੜ੍ਹਨ ਵਾਲੇ ਖੱਲਾਂ ਪੁੱਠੀਆਂ ਬੈਠ ਲੁਹਾਉਂਣ ਵਾਲੇ ।
ਖੋਪਰੀਆਂ ਉਤ੍ਰਵਾਉਂਣ ਵਾਲੇ ਬੰਦ ਬੰਦ ਬਹਿ ਆਪ ਕਟਵਾਉਂਣ ਵਾਲੇ ।
ਵਿੱਚ ਭੱਠੀਆਂ ਪੈਕੇ ਸੜਨ ਵਾਲੇ ਹਾਇ ਸੀ ਨ ਮੂੰਹੋਂ ਸੁਨਾਉਂਣ ਵਾਲੇ ।
ਧਰਮ ਆਪਣੇ ਲਈ ਕਰਤਾਰ ਸਿੰਘਾ ਸੀਸ ਤਲੀ ਤੇ ਰੱਖ ਟਿਕਾਉਂਣ ਵਾਲੇ ।

### ਵਾਕ ਕਵੀ

ਮਾਲ ਮੁਲਕ ਸਰੀਰ ਘਰਬਾਰ ਪਾਸੋਂ ਪਹਿਲਾਂ ਧਰਮ ਆਜ਼ਾਦ ਕਰਾਨਾ ਚਾਹੀਏ ।
ਜਦੋਂ ਤੱਕ ਨ ਧਰਮ ਆਜ਼ਾਦ ਹੋਵੇ ਸਭ ਐਸ਼ ਆਰਾਮ ਭੁਲਾਨਾ ਚਾਹੀਏ ।

ਸੋਮੇ ਧਰਮ ਦੇ ਧਰਮ ਅਸਥਾਨ ਹੁੰਦੇ ਕਬਜ਼ਾ ਪਾਪ ਦਾ ਓਥੋਂ ਉਠਾਨਾ ਚਾਹੀਏ ।
ਜਿੱਥੋਂ ਆਤਮਾ ਸਾਡੇ ਨੇ ਬਲ ਲੈਣਾ ਓਹਨਾਂ ਥਾਂਵਾਂ ਨੂੰ ਸਾਫ ਰਖਾਨਾ ਚਾਹੀਏ ।
ਮੁਰਦਾ ਆਤਮਾ ਧਰਮ ਦੇ ਬਿਨਾਂ ਹੁੰਦਾ ਪਹਿਲਾਂ ਜ਼ਿੰਦਗੀ ਏਸ ਨੂੰ ਪਾਨਾ ਚਾਹੀਏ ।
ਜਿਧੇ ਆਸਰੇ ਅਸਾਂ ਸੁਰਾਜ ਲੈਣਾ ਕਾਬਲ ਓਸ ਦੇ ਤਈਂ ਬਨਾਨਾ ਚਾਹੀਏ ।
ਮੁਰਦਾ ਰੂਹਾਂ ਸੁਰਾਜ ਜੇ ਲੈ ਭੀ ਲੈਣ ਨ ਸੰਭਾਲ ਸੱਕਣ ਦਿਲ ਲਾਨਾ ਚਾਹੀਏ ।
ਅਜ਼ਮਾ ਚੁੱਕੇ ਕਰਤਾਰ ਸਿੰਘਾ ਚੇਤੇ *ਸਿੰਘਾਂ ਦਾ ਰਾਜ ਰਖਾਨਾ ਚਾਹੀਏ ।

## ੨੦ ਮਾਰਚ ਅਰਥਾਤ ੯ ਚੇਤਰ ਨੂੰ ਸ੍ਰੀ ਅਕਾਲ ਤਖਤ ਦੀ ਹਜ਼ੂਰੀ ਵਿੱਚ ਭਾਰਾ ਦੀਵਾਨ

ਡਿੱਠਾ ਰੁੱਖ ਸਰਕਾਰ ਬਦਲਿਆ ਜਾਂ ਆਗੂ ਪੰਥ ਦੇ ਹੋਏ ਲਾਚਾਰ ਭਾਈ ।
ਫੱਗਣ ਵਿੱਚ ਨਨਕਾਣੇ ਤੇ ਹੋਰ ਥਾਂਈਂ ਹੋਏ ਚੋਣਵੇਂ ਸਿੰਘ ਗ੍ਰਿਫਤਾਰ ਭਾਈ ।
ਹੋਰ ਪਾਸੇ ਦੀ ਆਣ ਹਵਾ ਲੱਗੀ ਕਾਜ ਸੌਰੇ ਭੀ ਦਿੱਤੇ ਵਿਗਾੜ ਭਾਈ ।
ਏਸ ਗੱਲ ਦੇ ਸੋਚਣੇ ਲਈ ਕੱਠੇ ਅੰਮ੍ਰਿਤਸਰ ਹੋਏ ਸਰਦਾਰ ਭਾਈ ।
ਸੁੰਦਰ ਸਿੰਘ ਸਰਦਾਰ ਰਾਮਗੜ੍ਹੀਆਂ ਜੋਧ ਸਿੰਘ ਐਮ. ਏ. ਲੈ ਵਿਚਾਰ ਭਾਈ ।
ਹਰਬੰਸ ਸਿੰਘ ਸਰਦਾਰ ਅਟਾਰੀ ਵਾਲਾ ਖੜਗ ਸਿੰਘ ਸਲਕੋਟੀਆ ਧਾਰ ਭਾਈ ।
ਦੁਸੰਧਾ ਸਿੰਘ ਵਕੀਲ ਕਰਤਾਰ ਸਿੰਘ ਜੀ ਸੰਗਤ ਸਿੰਘ ਕੁੱਲੇ ਵਾਲਾ ਸਾਰ ਭਾਈ ।
ਰਨਧੀਰ ਸਿੰਘ ਲੌ ਜਾਨ ਕਲਾਸ ਵਾਲਾ ਉਜਲ ਸਿੰਘ ਐਮੇ ਖ਼ਬਰ ਦਾਰ ਭਾਈ ।
ਸੋਭਾ ਸਿੰਘ ਵਸਾਖਾ ਸਿੰਘ ਦਿੱਲੀ ਵਾਲੇ ਸ਼ਿਵਦੇਵ ਸਿੰਘ ਭੀ ਠੇਕੇਦਾਰ ਭਾਈ ।
ਤੇਜਾ ਸਿੰਘ ਹਰਕ੍ਰਿਸ਼ਨ ਸਿੰਘ ਪ੍ਰੋਫੈਸਰ ਸੁਜਾਨ ਸਿੰਘ ਸੁਗੋਧੀਆ ਬਾਰ ਭਾਈ ।
ਦਾਨ ਸਿੰਘ ਸਰਦਾਰ ਛੋਏ ਵਾਲਾ ਲਾਇਲ ਪੁਰੀ ਹਰੀਚੰਦ ਸਿੰਘ ਢਾਰ ਭਾਈ ।
ਗੁਜਰਾਂ ਵਾਲੀਆਂ ਜਾਨ ਨਰੈਨ ਸਿੰਘ ਲੌ ਤੇ **ਬੈਰਿਸਟਰ ਭੀ ਲਿਹੋ ਚਤਾਰ ਭਾਈ ।
ਅਮਰ ਸਿੰਘ ਜਸਵੰਤ ਝਬਾਲ ਵਾਲੇ ਗਿਆਨੀ ਸ਼ੇਰ ਸਿੰਘ ਭੀ ਬੋਲਨਹਾਰ ਭਾਈ ।

---

*ਸਿੰਘਾਂ ਦਾ ਰਾਜ ਜਦ ਮੂਰਖਾਂ ਤੇ ਗਿਰੇ ਹੋਏ ਆਤਮਾਂ ਵਾਲਿਆਂ ਦੇ ਹੱਥ ਆਯਾ ਤਾਂ ਦੋ ਬਰਸ ਭੀ ਨਾ ਸੰਭਾਲ ਸੱਕੇ ਤੇ ਖੁਦ ਗਰਜ਼ੀਆਂ ਵਿੱਚ ਪੈ ਕੇ ਬੇੜਾ ਹੀ ਡੋਬ ਦਿੱਤਾ।

**ਬੈਰਿਸਟ੍ਰ ਨਰਾਇਨ ਸਿੰਘ ।

ਭਾਗ ਸਿੰਘ ਵਕੀਲ ਗੁਰਦਾਸ ਪੁਰੀਆ ਹੋਰ ਪੰਥ ਸੇਵਕ ਦੇਖਨਹਾਰ ਭਾਈ ।
ਰਾਮ ਸਿੰਘ ਸਾਹਣੀ ਰਾਵਲ ਪਿੰਡੀ ਵਾਲਾ ਖਾਸ ਸੇਵਾਦਾਰ ਦਿਲੀ ਪਯਾਰ ਭਾਈ ।
ਅਕਲ ਵੰਦ ਸਰਦਾਰ ਮਹਿਤਾਬ ਸਿੰਘ ਜੀ ਰਾਜਾ ਸਿੰਘ ਅੰਬਾਲਾ ਸ਼ੁਮਾਰ ਭਾਈ ।
ਅੰਮ੍ਰਿਤਸਰ ਕਠੇ ਹੋਏ ਵੀਰ ਸਾਰੇ ਕਿਵੇਂ ਨਿਪਟੀਏ ਨਾਲ ਸਰਕਾਰ ਭਾਈ ।
ਸੋਚਾਂ ਸੋਚਦੇ ਬੈਠ ਕਰਤਾਰ ਸਿੰਘਾ ਰੱਖ ਆਸਰਾ ਗੁਰੂ ਕਰਤਾਰ ਭਾਈ ।

## ਵਿਚਾਰਾਂ

ਹੋਈਆਂ ਬਹੁਤ ਵਿਚਾਰਾਂ ਦੀਵਾਨ ਅੰਦਰ ਕੋਈ ਕੁਝ ਕੋਈ ਕੁਝ ਸੁਨਾਂਦਾ ਰਿਹਾ ।
ਗੁਰਦ੍ਵਾਰਿਆਂ ਦੀ ਖਾਸ ਬਿਹਤਰੀ ਲਈ ਹਰ ਇੱਕ ਹੀ ਖਾਹਿਸ਼ ਜਤਾਂਦਾ ਰਿਹਾ ।
ਕੋਈ ਅਖਾਦਾ ਬਨੇ ਕਾਨੂੰਨ ਝੱਬਦੇ ਕੋਈ ਓਸ ਨੂੰ ਬੁਰਾ ਬਨਾਂਦਾ ਰਿਹਾ ।
ਸਾਡੇ ਫਾਇਦੇ ਵਿੱਚ ਸ੍ਰਕਾਰ ਨਾਹੀਂ ਕੋਈ ਗੁਣ ਔਗੁਣ ਦਿਖਾਂਦਾ ਰਿਹਾ ।
ਕੋਈ ਆਖ ਦਾ ਆਸ ਸ੍ਰਕਾਰ ਦੀ ਕੀਹ ਨੌਕਰਸ਼ਾਹੀ ਦੇ ਧੱਕੇ ਸੁਨਾਂਦਾ ਰਿਹਾ ।
ਕੋਈ ਹਾਦਸਾ ਹੋਯਾ ਨਨਕਾਣੇ ਜਿਹੜਾ ਕੁਝ ਅਫਸਰਾਂ ਦੇ ਜੁੱਮੇ ਲਾਂਦਾ ਰਿਹਾ ।
ਕੋਈ ਆਖਦਾ ਛੱਡਕੇ ਕਾਤਲਾਂ ਨੂੰ ਸਿੰਘ ਫੜੇ ਸਰਕਾਰ ਦੁਰ੍ਹਾਂਦਾ ਰਿਹਾ ।
ਭਲੇ ਮਾਨਸ ਡਾਕੂ ਬਦਮਾਸ਼ ਲਿਖਕੇ ਜੇਲ੍ਹੀਂ ਸੁੱਟੇ ਨੇ ਦੁੱਖ ਦਿਖਾਂਦਾ ਰਿਹਾ ।
ਕੋਈ ਆਖਦਾ ਕਿਸੇ ਦੀ ਆਸ ਛੱਡੋ ਸੇਵਾ ਕਰੀ ਚੱਲੋ ਇਹ ਸਿਖਾਂਦਾ ਰਿਹਾ ।
ਕੈਦ ਕਰੇ ਸਰਕਾਰ ਤੇ ਹੋਈ ਚੱਲੋ ਡਟੇ ਰਹੋ ਇਹ ਜ਼ੋਸ ਦਿਵਾਂਦਾ ਰਿਹਾ ।
ਜਦ ਤੱਕ ਨ ਸਿੰਘ ਸਰਕਾਰ ਛੱਡੇ ਵਰਤੋ ਨਾਲ ਸਰਕਾਰ ਨ ਆਂਹਦਾ ਰਿਹਾ ।
ਆਪੋ ਅਪਨੀ ਰਾਇ ਕਰਤਾਰ ਸਿੰਘਾ ਖੁਲੇ ਦਿਲ ਹਰ ਇੱਕ ਲਖਾਂਦਾ ਰਿਹਾ ।

## ਫੈਸਲਾ

ਬਹੁਤੇ ਵਾਦ ਵਿਵਾਦ ਦੇ ਹੋਣ ਪਿਛੋਂ ਹੋਈ ਸਾਰਿਆਂ ਦੀ ਇੱਕ ਰਾਇ ਭਾਰੀ ।
ਸੋਧੇ ਗਏ ਗੁਰਮਤੇ ਤੇ ਪਾਸ ਹੋਏ ਹੇਠ ਲਿਖਕੇ ਦਿਆਂ ਸੁਨਾਇ ਭਾਈ ।
ਪਹਿਲਾਂ ਇਹ ਕਿ ਸਿੰਘ ਗੁਰਦ੍ਵਾਰਿਆਂ ਦੀ ਸੇਵਾ ਕਰਦੇ ਫੜੇ ਫੜਾਇ ਗਏ ।
ਚੰਗਾ ਕੰਮ ਇਹ ਨਹੀਂ ਸਰਕਾਰ ਕੀਤਾ ਦੇਂਦਾ ਇਹ ਦੀਵਾਨ ਸੁਨਾਇ ਭਾਈ ।
ਦੂਜਾ ਇਹ ਜੋ ਫੜੇ ਸਰਕਾਰ ਨੇ ਜੀ ਛੱਡ ਉਨ੍ਹਾਂ ਨੂੰ ਦੇਇ ਸਫਾਇ ਭਾਈ ।

ਤੀਜਾ ਇਹ ਕਾਨੂੰਨ ਗੁਰਦੁਆਰਿਆਂ ਦਾ ਜੋ ਰਹੀ ਸਰਕਾਰ ਬਨਾਇ ਭਾਈ ।
ਜੇ ਓਹ ਬਨੇ ਨ ਪੰਥ ਦੀ ਰਾਇ ਮੁਜਬ ਮੰਨੀ ਜਾਇ ਨ ਪੰਥ ਸਲਾਹਿ ਭਾਈ ।
ਤਦੋਂ ਤੱਕ ਜਿਹੜੇ ਕਬਜੇ ਗੁਰਦੁਆਰੇ ਕਾਬਜ ਪੰਥ ਹੀ ਰਹੇ ਲਖਾਇ ਭਾਈ ।
ਚੌਥਾ ਨਾਲ ਸਰਕਾਰ ਦੇ ਮਿਲ ਕਰਕੇ ਅਸੀਂ ਰਹੇ ਸਾਰਾ ਜ਼ੋਰ ਲਾਇ ਭਾਈ ।
ਹੁਣ ਤੱਕ ਨ ਕੋਈ ਬੀ ਲਾਭ ਹੋਯਾ ਗਈਆਂ ਕੋਸ਼ਸ਼ਾ ਐਵੇਂ ਸਬਾਇ ਭਾਈ ।
ਉੱਨਤੀ ਚੇਤ੍ਰ ਦਸ ਅਪ੍ਰੈਲ ਤੋੜੀਂ ਦੇਂਦੇ ਵਕਤ ਸਰਕਾਰ ਨੂੰ ਭਾਇ ਭਾਈ ।
ਛੱਡ ਦੇਇ ਸਾਡੇ ਸਿੰਘ ਫੜੇ ਜੇਹੜੇ ਡਾਕੂ ਚੋਰ ਬਦਮਾਸ਼ ਬਨਾਇ ਭਾਈ ।
ਗੁਰਦੁਆਰਿਆਂ ਨਾਲ ਜਾਗੀਰਾਂ ਨੇ ਜੋ ਬੈਠੇ ਨਾਹਿੰ ਸ੍ਰਕਾਰ ਦਬਾਇ ਭਾਈ ।
ਕਰ ਪੰਥ ਦੇ ਸਭ ਸਪੁਰਦ ਦੋਵੇ ਝਗੜਾ ਵਧਦਾ ਦੇਇ ਮਿਟਾਇ ਭਾਈ ।
ਗੱਲਾਂ ਦੋਵੇਂ ਜੇ ਨਾਂਹਿ ਸਰਕਾਰ ਮੰਨੇ ਅਸੀ ਆਖਕੇ ਕਸਮ ਉਠਾਇ ਭਾਈ ।।
ਇੰਤਜ਼ਾਮ ਗੁਰਦੁਆਰਿਆਂ ਠੀਕ ਕਰਨੇ ਸ਼ਾਂਤ ਮਈ ਦੀ ਤਰਜ਼ ਰਖਾਇ ਭਾਈ ।
ਜੋ ਠੀਕ ਸਮਝੂ ਪੰਥ ਕਰੂ ਪਿੱਛੋਂ ਫੇਰ ਦੋਸ਼ ਨ ਪੰਥ ਨੂੰ ਲਾਇ ਭਾਈ ।
ਪੰਜਵਾਂ ਪੰਥ ਦੇ ਤਈਂ ਅਰਜ਼ੋਈ ਸਾਡੀ ਜ਼ੋਰ ਕਿਤੇ ਭੀ ਨਾਹਿ ਜਤਾਈ ਭਾਈ ।
ਛੇਵਾਂ ਜਿਤਨੇ ਸਿੱਖ ਅਖਵਾਨ ਵਾਲੇ ਮਦਦ ਕਰਨ ਕਮੇਟੀ ਦੀ ਭਾਇ ਭਾਈ ।
ਮਿਲ ਜਾਣ ਅਕਾਲੀਆਂ ਜਥੇ ਅੰਦਰ ਭਿੰਨ ਭੇਦ ਦੇ ਤਈਂ ਉਠਾਇ ਭਾਈ ।
ਸੱਤਵਾਂ ਇਕ ਕਮੇਟੀ ਬਨਾਈ ਜਾਵੇ ਜੋ ਕਾਨੂੰਨ ਉੱਤੇ ਨਜ਼ਰ ਪਾਇ ਪਾਈ ।
ਅੱਠਵਾਂ ਜੋ ਸ਼ਰਾਰਤੀ ਲੋਕ ਭੈੜੇ ਖਬਰਾਂ ਝੂਠੀਆਂ ਰਹੇ ਉਡਾਇ ਭਾਈ ।
ਹਿੰਦੂ ਮੰਦਰਾਂ ਤੇ ਸਿੰਘ ਕਰਨ ਕਬਜ਼ੇ ਏਸ ਭਰਮ ਨੂੰ ਦਿਹੋ ਉਡਾਇ ਭਾਈ ।
ਗੁਰ ਸਿੱਖਾਂ ਦੇ ਗੁਰੂ ਸਥਾਨਾਂ ਬਿਨਾਂ ਪੰਥ ਕਿਤੇ ਨ ਕਬਜ਼ਾ ਚਾਹਿ ਭਾਈ ।
ਨਾਂਵਾਂ ਇਹ ਹਿੰਦੂ ਮੁਸਲਮਾਨ ਜੇਹੜੇ ਮਦਦ ਕਰਦੇ ਦਿਲੋਂ ਸਫਾਇ ਭਾਈ ।
ਧੰਨਵਾਦ ਕਰਦੇ ਕਰਤਾਰ ਸਿੰਘਾ ਅਸੀਂ ਉਨ੍ਹਾਂ ਦਾ ਸ਼ੁਕਰ ਬਜਾਇ ਭਾਈ ।

### ਵਾਕ ਕਵੀ

ਜਿਸ ਗੱਲ ਦੀ ਕੋਈ ਉਮੈਦ ਨ ਸੀ ਤਕਦੀਰ ਵਲੋਂ ਓਹ ਦਿਖਾਈ ਗਈ ।
ਇਹ ਖਿਆਲ ਸੀ ਸਿੰਘਾਂ ਨਾਲ ਹੋਈ ਜਬਰੀ ਸੱਟ ਪੰਥ ਦੇ ਕਾਲਜੇ ਲਾਈ ਗਈ ।

ਗਵਰਮਿੰਟ ਸਜ਼ਾ ਦੇਊ ਜ਼ਾਲਮਾਂ ਨੂੰ ਓਹ ਗੱਲਹੀ ਐਵੇਂ ਲੰਘਾਈ ਗਈ ।
ਉਲਟੇ ਸਿੰਘ ਬੱਧੇ ਜੇਹਲੀਂ ਪੈਨ ਲੱਗੇ ਬਾਜ਼ੀ ਹੋਰ ਪਾਸੇ ਉਲਟਾਈ ਗਈ ।
ਸਿੰਘ ਆਪਣੇ ਥਾਂ ਸ਼ਕਾਇਤ ਕਰਦੇ ਇਨਸਾਫ ਦੀ ਆਸ ਚੁਕਾਈ ਗਈ ।
ਗਵਰਮਿੰਟ ਫਿਰੇ ਤੰਗ ਸਿੰਘਾਂ ਪਾਸੋਂ ਖਿਚਾ ਖਿਚੀ ਹੈ ਸਗੋਂ ਵਧਾਈ ਗਈ ।
ਅਸੀਂ ਦੋਹਾਂ ਪਾਸੋਂ ਡਰਦੇ ਲਿਖੀਏ ਕੀਹ ਏਸ ਪਾਸਿਓਂ ਕਲਮ ਹਟਾਈ ਗਈ ।
ਸਿਆਣੀ ਖਲਕਤ ਹੈ ਕਰਤਾਰ ਸਿੰਘਾ ਕਦੇ ਓਸ ਤੋਂ ਗੱਲ ਛਪਾਈ ਗਈ ।

### ਜਨਮ ਅਸਥਾਨ ਦੇ ਵਾਪਸ ਲੈਣ ਦਾ ਦਾਹਵਾ

ਨਰੈਣ ਦਾਸ ਤੇ ਓਸਦੇ *ਚਾਚੇ ਨੇ ਜੀ ਸ਼ੇਖੂ ਪੁਰੇ ਵਿੱਚ ਦਾਹਵਾ ਚਲਵਾਇ ਦਿੱਤਾ ।
ਇਕ ਸੌ ਪੰਜਤਾਲੀ ਫੌਜਦਾਰੀ ਲਾਕੇ ਝਗੜਾ ਨਵਾਂ ਹੀ ਹੋਰ ਹਿਲਾਇ ਦਿੱਤਾ ।
ਸਾਡੇ ਕਬਜ਼ੇ ਵਿੱਚ ਜ਼ਮੀਨ ਹੈ ਸੀ ਸਿੰਘਾਂ ਓਸ ਤੇ ਹੱਕ ਜਮਾਇ ਦਿੱਤਾ ।
ਫਸਲ ਕੱਟਨੋਂ ਰੋਕਦੇ ਸਿੰਘ ਐਵੇਂ ਬੰਦੋਬਸਤ ਕਰੋ ਹੈ ਸੁਨਾਇ ਦਿੱਤਾ ।
ਅਹਿਮਦ ਖ਼ਾ ਭੱਟੀ ਮੰਗਲ ਸਿੰਘ ਕੂਕਾ ਖੜ ਗਵਾਹ ਦੋ ਤੌਰ ਭੁਗਤਾਇ ਦਿੱਤਾ ।
ਬੀੜਾ ਚੁੱਕਯਾ **ਗਨਪਤ ਰਾਏ ਇਹ ਭੀ ਵੇਲਾ ਓਸਨੂੰ ਇਹ ਖੁਦਾਇ ਦਿੱਤਾ ।
ਮਾਸ ਸ਼ੇਰਾਂ ਦੀ ਦਾੜ੍ਹਾਂ ਤੋਂ ਲੈਣ ਦਾ ਜੀ ਐਵੇਂ ਹੌਂਸਲਾ ਦੇਖੋ ਵਧਾਇ ਦਿੱਤਾ ।
ਹੱਕਾਂ ਵਾਲਿਆ ਹੱਕ ਕਰਤਾਰ ਸਿੰਘਾ ਲੈ ਲਿਆ ਤੇ ਠੁੱਠ ਚੁਮਾਇ ਦਿੱਤਾ ।

### ਸਭਨਾਂ ਜ਼ਮੀਨਾਂ ਤੇ ਪੰਥ ਦਾ ਕਬਜ਼ਾ

ਤਿੰਨ ਜੇਠ ਮੁਕੱਦਮਾ ਪੇਸ਼ ਹੋਯਾ ਵੇਖੋ ਸੱਚ ਨੇ ਫਤ੍ਹੇ ਕਰਵਾਇ ਦਿੱਤੀ ।
ਸਿੰਘਾਂ ਵੱਲੋਂ ਸ੍ਰਦਾਰ ਮਹਿਤਾਬ ਸਿੰਘ ਜੀ ਮੁਫਤ ਸੇਵਾ ਇਹ ਸਿਰੇ ਚੜ੍ਹਾਇ ਦਿੱਤੀ ।
ਗਨਪਤ ਰਾਇ ਵਕੀਲ ਜੋ ਸਾਧਾਂ ਦਾ ਸੀ ਅਕਲ ਓਸ ਦੀ ਚੱਕਰ ਫਿਰਾਇ ਦਿੱਤੀ ।
ਓਹ ਸਿੱਖਾਂ ਤਾਈਂ ਬਾਗੀ ਆਖ ਦਾ ਸੀ ਓਹਦੀ ਸਾਰੀ ਹੀ ਹੋਸ਼ ਭੁਲਾਇ ਦਿੱਤੀ ।
ਕੀਤੀ ਓਹ ਤਕਰੀਰ ਮਹਤਾਬ ਸਿੰਘ ਨੇ ਕਲਮ ਹਾਕਮਾਂ ਹੱਥੋਂ ਛੁਡਾਇ ਦੱਤੀ ।

---

*ਮਹੰਤ ਨਰੈਣ ਦਾਸ ਦਾ ਚਾਚਾ ਦੇਵੀ ਦਾਸ ।

*ਗਣਪਤ ਰਾਇ ਬੈਰਿਸਟ੍ਰ ਲਾਹੌਰ ਜੋ ਮਹੰਤ ਵੱਲੋ ਕਤਲ ਦੇ ਮੁਕੱਦਮਦੇ ਦੀ ਪੈਰਵੀ ਕਰਦਾ ਸੀ ।

ਸਿੱਖ ਗੁਰੂ ਦੇ ਗੁਰੂ ਸਿੱਖਾਂ ਦੇ ਨੇ ਜ਼ਾਹਰ ਸਾਰੀ ਹਕੀਕਤ ਕਰਵਾਇ ਦਿੱਤੀ ।
ਸਾਰੀ ਸਿੱਖੀ ਸੂਕਾਰ ਜਗੀਰ ਲਈ ਸਾਬਤ ਕਰਕੇ ਠੀਕ ਦਿਖਾਇ ਦਿੱਤੀ ।
ਇਹਨਾਂ ਸਾਧਾਂ ਮਹੰਤਾਂ ਦਾ ਹੱਕ ਕੀ ਹੈ ਹਾਲ ਫੌਲ ਕਚਹਿਰੀ ਰਵਾਇ ਦਿੱਤੀ ।
ਚਾਰ ਜੇਠ ਨੂੰ ਮਿਸਟਰ ਡੈਨਟ ਨੇ ਜੀ ਕਰ ਫੈਸਲਾ ਕਲ੍ਹਾ ਚੁਕਾਇ ਦਿੱਤੀ ।
ਸਿੰਘ ਰਹਿਣ ਕਾਬਜ਼ ਕਰਤਾਰ ਸਿੰਘਾ ਬੇੜੀ ਸਾਧਾਂ ਦੀ ਰੜੇ ਡੁਬਾਇ ਦਿੱਤੀ ।

## ਵਾਕ ਕਵੀ

ਪਕੜ ਧਕੜ ਜਾਂ ਸਿੰਘਾਂ ਤੇ ਹੋਣ ਲੱਗੀ ਤ੍ਰੂਤ ਭੀਤੀਆਂ ਵੈਰੀ ਸੁਨਾਉਂਣ ਲੱਗੇ ।
ਹੁਣ ਸਿੰਘ ਜਾਂਦੇ ਕਿਤੇ ਦਿੱਸਣੇ ਨਹੀਂ ਥਾਂ ਆਪਣੇ ਖਿੱਲੀਆਂ ਪਾਉਂਣ ਲੱਗੇ ।
ਪਹਿਲਾਂ ਸਿੰਘਾਂ ਦੇ ਜੋ ਬਣੇ ਯਾਰ ਰਹੇ ਵੇਲਾ ਵੇਖਕੇ ਪੈਰ ਖਸਕਾਉਂਣ ਲੱਗੇ ।
ਬ੍ਰੂਥੇ ਜਲਦੀ ਦੇ ਓਹ ਡਾਂਹ ਕਰਕੇ ਲਾਂਭੇ ਹੋ ਕੇ ਚੋਟਾਂ ਚਲਾਉਂਣ ਲੱਗੇ ।
ਹਿੰਦੂ ਯਾਰ ਜੋ ਸਿੱਖਾਂ ਦੇ ਰਹੇ ਮੁੱਢੋਂ ਫਸੇ ਵੇਖਕੇ ਨਿਉਂਦਰੇ ਪਾਉਂਣ ਲੱਗੇ ।
ਗਵਾਹ ਭੁਗਤੇ ਸਾਧਾਂ ਦੇ ਵੱਲ ਹੋ ਕੇ ਬਾਗੀ ਸਿੱਖਾਂ ਦੇ ਤਈਂ ਸੁਨਾਉਂਣ ਲੱਗੇ ।
ਬੋਲਸੇਵੇਕ ਅਤੇ ਧੱਕੇਬਾਜ਼ ਕਹਿਕੇ ਸਿੱਖਾ ਸ਼ਾਹੀ ਦੇ ਤਾਨ੍ਹੇ ਲਗਾਉਂਣ ਲੱਗੇ ।
ਨਵੇਂ ਸਿੰਘ ਅਕਾਲੀਆਂ ਤਾਈਂ ਕਹਿ ਕੇ ਤੇ ਸਨਾਤਨੀ ਆਪ ਸਦ੍ਵਾਉਂਣ ਲੱਗੇ ।
ਸਹਿਜਧਾਰੀ ਦੀ ਲੈ ਕੇ ਓਟ ਭੈੜੀ ਕਬਜ਼ੇ ਗੁਰਦ੍ਵਾਰੀਂ ਜਾ ਜਮਾਉਣ ਲੱਗੇ ।
ਮੁਸਲਮਾਨ ਭੱਟੀ ਵੇਖ ਚਾਲ ਤਾਂਈ ਚੁੱਕ ਹਿੰਦੂਆਂ ਦੀ ਵਿੱਚ ਆਉਣ ਲੱਗੇ ।
ਰਿਸ਼ਤੇਦਾਰ ਮਹੰਤ ਦੇ ਇਰਦ ਗਿਰਦੇ ਜਾ ਲੋਕਾਂ ਤਾਂਈ ਭੜਕਾਉਣ ਲੱਗੇ ।
ਖੋਹ ਲਏ ਸਰਕਾਰ ਕ੍ਰਤਾਰ ਸਿੰਘਾ ਗੁਰਦ੍ਵਾਰਾ ਸਿੰਘਾਂ ਤੋਂ ਜਤਾਉਣ ਲੱਗੇ ।

## ਹੁਸੈਨ ਖਾਂ ਭੱਟੀ ਦੀ ਅਰਜ਼ੀ ਗਵਰਮਿੰਟ ਪੰਜਾਬ ਵੱਲ

ਪੰਥ ਦੋਖੀਆ ਦੀ ਚੁੱਕ ਵਿੱਚ ਆਕੇ ਲੱਗਾ ਦੇਣ ਇਹ ਭੱਟੀ ਦੋਹਾਈਆਂ ਜੀ ।
ਅਰਜ਼ੀ ਆ ਲਿਖਦਾ ਲਾਟ ਪੰਜਾਬ ਵੱਲੇ ਗੱਲਾਂ ਬੀਤੀਆਂ ਫੋਲ ਫੋਲਾਈਆ ਜੀ ।
ਗੁਰਦ੍ਵਾਰੇ ਨਨਕਾਣੇ ਦੇ ਵਿੱਚ ਜਿੰਨੇ ਇਹਨਾਂ ਨਾਲ ਜਾਗੀਰਾਂ ਜੋ ਆਈਆਂ ਜੀ ।
ਇਹ ਉਦਾਸੀਆਂ ਸਾਧਾਂ ਤੇ ਰਹਿਮ ਕਰਕੇ ਸਾਡੇ ਵੱਡਯਾਂ ਨੈ ਹੈ ਸਨ ਲਾਈਆਂ ਜੀ ॥
ਬੜਾ ਚਿਰ ਇਹ ਬੇ ਅਬਾਦ ਰਹੀਆਂ ਵੈਰਾਨ ਨ ਕਿਸੇ ਵਸਾਈਆਂ ਜੀ ।

ਨਹਿਰ ਪਈ ਤੇ ਆਮਦਨ ਆਉਣ ਲੱਗੀ ਗੱਲਾਂ ਸਿੱਖਾਂ ਨੂੰ ਨਾਹਿ ਸੁਖਾਈਆਂ ਜੀ ।
ਲਾਲਚ ਵਿਚ ਆਕੇ ਸਿੱਖ ਭੜਕ ਉਠੇ ਲੱਤਾਂ ਆਣਕੇ ਏਥੇ ਅੜਾਈਆਂ ਜੀ ।
ਦਿੱਤੀ ਕਦੇ ਨ ਸਿੱਖਾਂ ਨੇ ਮੱਦਦ ਅੱਗੇ ਹੈ ਸਨ ਮੁੱਦਤਾਂ ਬਹੁਤ ਵਿਹਾਈਆ ਜੀ ।
ਸਾਡੇ ਵੱਡੇ ਹੀ ਸਾਧਾਂ ਨੂੰ ਪਾਲਦੇ ਰਹੇ ਸਿਰ ਕਈ ਤਕਲੀਫਾਂ ਉਠਾਈਆਂ ਜੀ ।
ਕੀਹ ਸਿੱਖਾਂ ਦਾ ਹੱਕ ਕਰਤਾਰ ਸਿੰਘਾ ਜਿਨ੍ਹਾਂ ਆ ਏਥੇ ਖੱਪਾਂ ਪਾਈਆਂ ਜੀ ।

**ਤਥਾ**

ਸਿੱਖਾਂ ਕਬਜ਼ੇ ਆ ਜਮਾਇ ਏਥੇ ਵੇਖ ਸਾਰੇ ਭੱਟੀ ਜੋਸ਼ ਖਾਇ ਰਹੇ ।
ਦਿੱਤੇ ਦਾਨ ਜੋ ਸਾਡਿਆਂ ਵੱਡਿਆਂ ਨੇ ਸਿੱਖ ਕਿਉਂ ਆ ਹੱਕ ਜਮਾਇ ਰਹੇ ।
ਵੱਡੀ ਵੇਖਕੇ ਸਿੱਖਾਂ ਦੀ ਧਿੰਗੋਜੋਰੀ ਸਾਰੀ ਕੌਮ ਅੰਦਰ ਜੋਸ਼ ਆਇ ਰਹੇ ।
ਭੱਟੀ ਦਿਲੀ ਤੋਂ ਲੈ ਪਸ਼ੋਰ ਤੋੜੀ ਗਵਰਮਿੰਟ ਦੇ ਵੱਲ ਤਕਾਇ ਰਹੇ ।
ਯਾ ਤਾਂ *ਸਾਧਾਂ ਦੇ ਹੀ ਏਥੇ ਰਹਿਣ ਕਬਜੇ ਜਿਹੜੇ ਚਿਰਾਂ ਤੋਂ ਸੇਵਾ ਕਮਾਇ ਰਹੇ ।
ਮਿਲਜਾਣ ਨਹੀਂ ਤਾਂ ਅਸਲੀ ਮਾਲਕਾਂ ਨੂੰ ਗਵਰਮਿੰਟ ਨੂੰ ਅਸੀਂ ਸਮਝਾਇ ਰਹੇ ।
ਦੋਵੇਂ ਗੱਲਾਂ ਜੇ ਨਹੀਂ ਸਰਕਾਰ ਕਰੂ ਹਾਂ ਫੋਲ ਕੇ ਸੱਚ ਸੁਣਾਇ ਰਹੇ ।
ਅਸੀਂ ਸਿੰਘਾਂ ਪਾਸੋਂ ਹੱਥੀਂ ਲੈ ਲਾਂਗੇ ਸਿੰਘ ਹੈਨ ਕੀਹ ਸਾਨੂੰ ਡਰਾਇ ਰਹੇ ।
ਨਾਲੇ ਤੰਗ ਅਸੀਂ ਆਇ ਸਿੰਘਾਂ ਪਾਸੋਂ ਹੈਨ ਬੱਕਰੇ ਇਹ ਝਟਕਾਇ ਰਹੇ ।
ਕੀਤੇ ਇਨ੍ਹਾਂ ਨੇ ਖੂਹ ਪਲੀਤ ਸਾਰੇ ਝਟਕਾ ਲੰਗਰਾਂ ਵਿੱਚ ਪਕਾਇ ਰਹੇ ।
ਮੁਸਲਮਾਨ ਹਿੰਦੂ ਪਰਸਾਦ ਲੈਣੋਂ ਏਸੇ ਵਾਸਤੇ ਜੀ ਚੁਰਾਇ ਰਹੇ ।
ਨਾਲੇ ਕਬਰਾਂ ਸਾਡੇ ਬਜ਼ੁਰਗਾਂ ਦੀਆਂ ਸਿੰਘ ਕਰ ਬੇਇਜ਼ਤੀ ਢਾਇ ਰਹੇ ।
ਹੋਰ-ਸੰਤਾ ਮਹੰਤਾਂ ਦੇ ਥਾਉਂ ਜਿੰਨੇ ਬੇ ਅਦਬੀ ਸਿੰਘ ਕਰਾਇ ਰਹੇ ।
ਮਿਲਨ ਹੱਕ ਸਾਨੂੰ ਕਰਤਾਰ ਸਿੰਘਾ ਸਿੰਘ ਜਾਣ ਕੱਢੇ ਕਿੱਥੋਂ ਆਇ ਰਹੇ ।

**ਵਾਕ ਕਵੀ**

ਵਾਹ ਹੁਸੈਨ ਖਾਂ ਜੀ ਗੱਲਾਂ ਖੂਬ ਲਿਖੀਆਂ ਕਿਸੇ ਚੰਗੇ ਉਸਤਾਦ ਸਿਖਾਈਆਂ ਜੀ ।
ਇਹ ਭੀ ਕਿਸੇ ਵਕੀਲ ਦੀ ਚਾਰਾ ਜੋਈ ਤੁਹਾਡੇ ਵਿੱਚ ਕਿੱਥੇ ਚਤਰਾਈਆਂ ਜੀ ।

---

*ਕਿਉਂ ਨ ਸਾਧਾਂ ਪਾਸ ਰਹਿਣ, ਓਹਨਾਂ ਪਾਸੋਂ ਕਦੇ ਮੂੰਹ ਕਰਾਰਾ ਹੋ ਜਾਂਦਾ ਸੀ ਤੇ ਕਦੇ ਕਦਾਈਂ ਮੁਜਰੇ ਭੀ ਦੇਖੇ ਦਿਖਾਏ ਜਾਂਦੇ ਸਨ, ਸਿੰਘਾਂ ਨੇ ਕੀਹ ਦੇ ਦੇਣਾ ਹੈ?

ਠੀਕ ਤੁਹਾਡੀਆਂ ਵੱਡਿਆਂ ਗੁਰਦੁਆਰੀਂ ਇਹ ਕੁੱਲ ਜਾਗੀਰਾਂ ਲਗਾਈਆਂ ਜੀ ।
ਘਰ ਖਾਣ ਨੂੰ ਨਹੀਂ ਅੰਮਾਂ ਪੀਹਨ ਗਈ ਗੱਲਾਂ ਤੁਸਾਂ ਨੇ ਓਹੋ ਬਣਾਈਆਂ ਜੀ ।
ਪੀਲੂੰ ਖਾਕੇ ਰਹੇ ਗੁਜ਼ਾਰੇ ਕਰਦੇ ਕਣਕਾਂ ਨਜ਼ਰੀਂ ਕਦੇ ਨਾ ਆਈਆਂ ਜੀ ।
ਡਾਕੇ ਚੋਰੀਆ ਧਾੜਿਆਂ ਵਿੱਚ ਮੁੱਢੋਂ ਹੈਨ ਮੁੱਦਤਾਂ ਤੁਸਾਂ ਲੰਘਾਈਆਂ ਜੀ ।
ਤਲਕੇਦਾਰ ਕੇਹੜਾ ਤੁਹਾਡੇ ਵਿੱਚੋਂ ਹੋਯਾ ਇਹ ਸਖਾਵਤਾਂ ਕਰ ਦਖਾਈਆਂ ਜੀ ।
ਰਾਏ ਬੁਲਾਰ ਦੀ ਪੰਥ ਨੂੰ ਕਦਰ ਵੱਡੀ ਧੰਨ ਓਹਦੀਆਂ ਹੈਂ ਕਮਾਈਆਂ ਜੀ ।
ਓਹਦੇ ਪਿੱਛੋਂ ਸਮੇਂ ਕਈ ਗੁਜ਼ਰ ਗਏ ਮਿਟ ਗਈਆਂ ਹੋ ਕੇ ਕਈ ਸ਼ਾਹੀਆਂ ਜੀ ।
ਪਹਿਲਾਂ ਮੁਗਲ ਤੇ ਫੇਰ ਅਬਦਾਲੀ ਹੋਰੀ ਮੀਰ ਮੰਨੂ ਹੋਰਾਂ ਕਲਮਾਂ ਵਾਹੀਆਂ ਜੀ ।
ਫੇਰ ਮਿਸਲਾਂ ਦਿਆਂ ਸਰਦਾਰਾਂ ਨੇ ਇਹ ਦੇਸ ਜਿੱਤਯਾ ਕਰ ਲੜਾਈਆਂ ਜੀ ।
ਘੋੜਾ ਫੇਰਯਾ ਪਿੱਛੋਂ ਰਣਜੀਤ ਸਿੰਘ ਨੇ ਦੂਰ ਕੀਤੀਆਂ ਜਿਸ ਗੁਮਰਾਹੀਆਂ ਜੀ ।
ਮਾਲਕ ਸਾਰੇ ਪੰਜਾਬ ਦਾ ਓਹ ਹੋਯਾ ਫਿਰੀਆਂ ਖ਼ੈਬਰ ਤੋੜੀ ਦੋਹਾਈਆਂ ਜੀ ।
ਓਸ ਮਰਦ ਨੇ ਆਪਣੇ ਅਹਿਦ ਅੰਦਰ ਇਹ ਰਸਮਾਂ ਨੇਕ ਕੁਚਲਾਈਆਂ ਜੀ ।
ਮੰਦਰ ਮਸਜਦਾਂ ਤੇ ਗੁਰਦੁਆਰਿਆਂ ਨੂੰ ਖੁੱਲ੍ਹੇ ਦਿਲ ਜਾਗੀਰਾਂ ਦਵਾਈਆਂ ਜੀ ।
ਤੁਹਾਡਾ ਹੱਕ ਕੀਹ ਦੱਸੋ ਕਰਤਾਰ ਸਿੰਘਾ ਕਿਉਂ ਝੂਠੀਆਂ ਦਿਹੋ ਗਵਾਹੀਆਂ ਜੀ ।

### ਤਥਾ

ਵੱਡਾ ਡਰ ਪਾਯਾ ਕੌਮ ਅਪਨੀ ਦਾ ਸਿੱਖ ਹੈਨ ਭਲਾ ਬੇਪਛਾਨ ਅੱਗੇ ।
ਅਜੇ ਸੌ ਬੀ ਸਾਲ ਤਾਂ ਗੁਜ਼ਰਿਆ ਨਹੀਂ ਕਈ ਵਾਰ ਪੈ ਚੁੱਕੇ ਮੈਦਾਨ ਅੱਗੇ ।
ਇਹਨਾਂ ਗੱਲਾਂ ਦਾ ਸਿੱਖਾਂ ਨੂੰ ਖੌਫ ਨਾਹੀਂ ਜਿਹੜੇ ਧਰੀ ਫਿਰਦੇ ਤਲੀ ਜਾਨ ਅੱਗੇ ।
ਦੱਸਾਂ ਕੀਹ ਦੂਹਰਾ ਕਰਤਾਰ ਸਿੰਘਾ ਜ਼ਾਹਰ ਜਿਸਦੇ ਹੋਣ ਨਸ਼ਾਨ ਅੱਗੇ ।

### ਹਿੰਦੂ ਭਰਾਵਾਂ ਦਾ ਧੰਨਵਾਦ

ਨਾਰੀ, ਮਿੱਤ੍ਰ ਤੇ ਸ਼ਾਹ ਦੀ ਪਰਖ ਹੋਵੇ ਜਦੋਂ ਪਵੇ ਮੁਸੀਬਤ ਆਨ ਭਾਈ ।
ਵੇਲੇ ਸੁਖਾਂ ਦੇ ਬਣਦੇ ਯਾਰ ਸਾਰੇ ਹੈ ਮਤਲਬੀ ਕਹਿਣ ਜਹਾਨ ਭਾਈ ।
ਜਿਸ ਵੇਲੇ ਤੋਂ ਗੁਰਾਂ ਨੇ ਪੰਥ ਸਜਿਆ ਹਿੰਦੂ ਲੱਗੇ ਕਚੀਚੀਆਂ ਖਾਨ ਭਾਈ ।

ਕਦੇ ਕਹਿਣ ਕੁਰਾਹੀਆ ਬਾਬੇ ਤਾਈਂ ਕਦੇ ਜਾ ਜਾ *ਅਰਜ਼ੀਆਂ ਪਾਨ ਭਾਈ ।
ਭੀੜ ਬਨੀ ਤੇ ਸ਼ਰਨੀ ਆਨ ਪਏ ਨਾਵੇਂ ਗੁਰੂ ਦੀ ਬੇ ਤਰਾਨ ਭਾਈ ।
ਵੈਰੀ ਬਣਕੇ ਗੁਰੂ ਗੋਬਿੰਦ ਸਿੰਘ ਦੇ ਕਈ ਬਰਸਾਂ ਜੰਗ ਮਚਾਨ ਭਾਈ ।
ਵੇਲੇ ਫਰਖ਼ਸੀਅਰ ਦੇ ਬਣ ਮੁਖਬਰ ਨਿੱਤ ਸਿੰਘਾਂ ਦੇ ਤਈਂ ਫੜਾਨ ਭਾਈ ।
ਸਿੰਘ ਇਨ੍ਹਾਂ ਬਦਲੇ ਨਾਲ ਹਾਕਮਾਂ ਦੇ ਸਿਰ ਧੜ ਦੀ ਬਾਜ਼ੀ ਲਗਾਨ ਭਾਈ ।
ਜਦੋਂ ਹੋਯਾ ਅਕਬਾਲ ਰਣਜੀਤ ਸਿੰਘ ਦਾ ਆ ਬਣੇ ਵਜ਼ੀਰ ਦੀਵਾਨ ਭਾਈ ।
ਬੇੜਾ ਡੋਬਯੋ ਨੇ ਓਹਦਾ ਵਿੱਚ ਸ਼ਹੁ ਦੇ ਦਿੱਤਾ ਬਾਹਰ ਨਾ ਰਹਿਣ ਨਸ਼ਾਨ ਭਾਈ ।
ਮੁੱਢੋਂ ਪਾਲਦੇ ਰਹੇ ਪ੍ਰੀਤ ਚੰਗੀ ਸਿਰ ਪੰਥ ਦੇ ਕਰ ਅਹਿਸਾਨ ਭਾਈ ।
ਜਦੋਂ ਸਿੱਖ ਸ੍ਰੀ ਦਰਬਾਰ ਸਾਹਿਬੋਂ ਲੱਗੇ ਮੂਰਤੀਆਂ ਉਠਵਾਨ ਭਾਈ ।
ਰੌਲਾ ਪਾਯਾ ਇਹਨਾਂ ਹੱਦੋਂ ਬਾਹਰ ਤਦੋਂ ਹਿੰਦੂ ਮੰਦਰ ਆਖ ਸੁਣਾਨ ਭਾਈ ।
ਵਾਰੀ ਕੌਂਸਲਾਂ ਦੀ ਆਈ ਜਿਸ ਵੇਲੇ ਸੁੱਕਾ ਸਿੱਖਾਂ ਨੂੰ ਠੂੱਠ ਚੁਮਾਨ ਭਾਈ ।
ਪਹਿਲਾਂ ਕਹਿੰਦੇ ਰਹੇ ਸਿੱਖ ਹੈਨ ਹਿੰਦੂ ਵੱਖ ਕੁਰਸੀਆਂ ਇਹ ਕਿਉਂ ਪਾਨ ਭਾਈ ।
ਸਿੱਖ ਦੱਸਕੇ ਤੀਸਰਾ ਮਜ਼੍ਹਬ ਵੱਖ ਨਹੀਂ ਆਨ ਚੌਧਰੀ ਪੁਨਾ ਜਗਾਨ ਭਾਈ ।
ਦੂਹੀ ਪਾਸੀਂ ਮਾਰਨ ਹੱਕ ਖਾਲਸੇ ਦੇ ਭੋਲੇ ਭਾਲੇ ਇਹ ਲੋਕ ਸੁਜਾਨ ਭਾਈ ।
ਪਹਿਲਾਂ ਲੈਣ ਦੇਣ ਜੇ ਮਿਲਣ ਲੱਗੇ ਫਿਰ ਹੋ ਅੱਗੇ ਝੋਲੀ ਡਾਹਨ ਭਾਈ ।
ਮਤਲਬ ਇਨ੍ਹਾਂ ਦਾ ਸਿੱਖਾਂ ਦੀ ਵੱਖ ਹਸਤੀ ਕਿਤੇ ਰਹੇ ਨਾ ਚਾਹੁੰਦੇ ਮਟਾਨ ਭਾਈ ।
ਮਿੱਤਰ ਸਿੱਖਾ ਦੇ ਇਹ ਵੱਡੀ ਪਰੀਤ ਵਾਲੇ ਸਦਾ ਬੈਠਕੇ ਸੁੱਖ ਮਨਾਨ ਭਾਈ ।
ਨਾ ਵੱਸੋ ਤੇ ਨਾਹਿੰ ਆਬਾਦ ਰਹੋ ਮਿਤ੍ਰ ਪੁਣਾ ਅਜਿਹਾ ਦਿਖਾਨ ਭਾਈ ।
ਸਾਡੇ ਆਓਗੇ ਤਦੋਂ ਲਿਆ ਉਗੇ ਕੀ ਆਈਏ ਅਸੀਂ ਕੀ ਦਿਹੋ ਜਤਾਨ ਭਾਈ ।
ਇਹਨਾਂ ਮਿੱਤਰਾਂ ਤੋਂ ਕਰਤਾਰ ਸਿੰਘਾ ਪੰਥ ਰੱਖ ਲਏ ਭਗਵਾਨ ਭਾਈ ।

ਤਥਾ

ਪਾਸਾ ਪਰਤਯਾ ਪੰਥ ਨੇ ਚਿਰ ਪਿੱਛੋਂ ਸਿੰਘ ਆਲਸ ਤਈਂ ਤਜਾਉਣ ਲੱਗੇ ।
ਗੁਰਦ੍ਵਾਰਿਆਂ ਦੇ ਵੱਲ ਧਯਾਨ ਕਰਕੇ ਕੁਝ ਧਰਮ ਸੁਧਾਰ ਕਰਾਉਣ ਲੱਗੇ ।

---

*ਦਿੱਲੀ ਬਾਦਸ਼ਾਹਾਂ ਪਾਸ ।

ਵਿਚੋਂ ਪਾਪੀ ਮਹੰਤਾਂ ਨੂੰ ਕੱਢ ਕਰਕੇ ਜਾਇਦਾਦਾਂ ਦੇ ਤਈਂ ਬਚਾਉਣ ਲੱਗੇ ।
ਤਦ ਇਹ ਮਿੱਤਰ ਖੜੇ ਹੋਇ ਥਾਂ ਥਾਂ ਅੱਗੇ ਹੋ ਫਸਾਦ ਉਠਵਾਉਣ ਲੱਗੇ ।
ਜੋਗਾ ਸਿੰਘ ਦੇ ਥਾਨ ਪਸ਼ੌਰ ਅੰਦਰ ਸੋਹਣਾ ਮਿੱਤਰ ਪੁਣਾ ਜਤਲਾਉਣ ਲੱਗੇ ।
ਫੇਰ ਵੱਲ ਕਮਾਲੀਏ ਧਯਾਨ ਕਰੋ ਕਿਆ ਸੇਵਾ ਦਾ ਹੱਕ ਵੰਡਾਉਣ ਲੱਗੇ ।
ਪੰਜਾ ਸਾਹਿਬ ਵੱਲੇ ਜ਼ਰਾ ਨਿਗ੍ਹਾ ਮਾਰੋ ਸੋਹਣੀ ਪੰਥ ਦੀ ਸੇਵਾ ਨਬਾਹੁਣ ਲੱਗੇ ।
ਕੀਤੀ ਗੋਜਰੇ ਤੇ ਮੁਕਤਸਰ ਚੰਗੀ ਸਰਗੋਧੇ ਸਨ ਹੱਦ ਮੁਕਾਉਣ ਲੱਗੇ ।
ਸਾਕੇ ਏਸ ਦੇ ਵਿੱਚ ਹਮਦਰਦ ਬਣਕੇ ਮੁਖ਼ਾਲਫਾਂ ਤਈਂ ਭੜਕਾਉਣ ਲੱਗੇ ।
ਲੈ ਮੁਕੱਦਮੇ ਕਾਤਲਾਂ ਜ਼ਾਲਮਾਂ ਦੇ ਸੱਚੇ ਝੂਠਿਆਂ ਤਈਂ ਬਣਾਉਨ ਲੱਗੇ ।
ਫੇਰ ਕੌਂਸਲਾ ਦੇ ਵਿੱਚ ਸਿੱਖਾਂ ਤਾਈ ਕਈਆਂ ਗੁੰਝਲਾਂ ਦੇ ਵਿੱਚ ਪਾਉਣ ਲੱਗੇ ।
ਠਾਕਰ ਦਾਸ ਨਰਿੰਦਰੋ ਨਾਥ ਜੈਸੇ ਅੜੌਣੀਆਂ ਕਈ ਵਧਾਉਣ ਲੱਗੇ ।
ਜਿਵੇਂ ਪਾਸ ਕਾਨੂੰਨ ਨ ਕੋਈ ਹੋਵੇ ਬਰਖਲਾਫ ਰਾਏ ਦੇਣ ਦਵਾਉਣ ਲੱਗੇ ।
ਸਿੰਘ ਮਰਮਿਟਨ ਕਰਤਾਰ ਸਿੰਘਾ ਓਹੋ ਜਹੇ ਮਸਾਲੇ ਲਗਾਉਣ ਲੱਗੇ ।

## ਕੂਕੇ

ਇਹ ਭੀ ਸ਼ਾਖ ਬਣੀ ਸਿੱਖ ਪੰਥ ਵਿੱਚੋਂ ਵੱਖ ਖਿੱਚੜੀ ਇਹ ਰਿਨ੍ਹਾਇ ਰਹੇ ।
ਟੋਲੇ ਆਪਣੇ ਨੂੰ ਤਕੜਾ ਕਰਨ ਲਈ ਸਾਰੇ ਪੰਥ ਦਾ ਬੁਰਾ ਤਕਾਇ ਰਹੇ ।
ਵਿੱਚੋਂ ਪੰਥ ਦਿਓਂ ਨਿਕਲ ਅੱਡ ਹੋਕੇ ਢੱਡ ਆਪਣੀ ਇਹ ਵਜਾਇ ਰਹੇ ।
ਬਾਂਸ ਵਿੱਚ *ਘਮੋਈ ਇਹ ਹੋਈ ਪੈਦਾ ਜੜ੍ਹਾਂ ਬਾਂਸ ਦੀਆਂ ਤਈਂ ਖਾਇ ਰਹੇ ।
ਅਮਰ ਵੇਲ ਵਾਂਗੂੰ ਨਿਕਲ ਪੰਥ ਸਿਰ ਤੇ ਪੈਰ ਜ਼ਿਮੀਂ ਅਸਮਾਨੋਂ ਉਠਾਇ ਰਹੇ ।
ਮੁੱਢੋਂ ਲਹਿਰ ਅਕਾਲੀ ਦੇ ਰੋਕਨੇ ਨੂੰ ਜ਼ੋਰ ਪੱਬਾਂ ਤੋੜੀਂ ਹੋਕੇ ਲਾਇ ਰਹੇ ।
ਮੰਗਲ ਸਿੰਘ ਭਗਤ ਸਿੰਘ ਸਿੰਘ ਬਿੰਦਰ ਅੰਨੇ ਕੁੱਬੇ ਭੀ ਨਾਲ ਰਲਾਇ ਰਹੇ ।
ਆਲਮ ਜਹੇ ਸਤਿਜੁਗ ਦੀ ਕਲਮ ਫੜਕੇ ਕਲਜੁਗ ਦੀ ਸ਼ਕਲ ਦਿਖਾਇ ਰਹੇ ।
ਪਿੰਡਾਂ ਵਿੱਚ ਪ੍ਰਚਾਰ ਫਿਰ ਉਲਟ ਕਰਕੇ ਬੁਰੇ ਬੁਰੇ ਇਸ਼ਤਿਹਾਰ ਕਢਾਇ ਰਹੇ ।

---

*ਘਮੋਈ ਇਕ ਬੂਟੀ ਹੁੰਦੀ ਹੈ ਜੋ ਬਾਂਸ ਦੀਆਂ ਜੜ੍ਹਾਂ ਵਿੱਚ ਪੈਦਾ ਹੁੰਦੀ ਹੈ ਜੇ ਓਹ ਵਖਰੇ ਪੁੱਟੀ ਨਾ ਜਾਵੇ ਤਾਂ ਵਿੱਚੇ ਵਿੱਚ ਬਾਂਸ ਦੇ ਬੂਟੇ ਨੂੰ ਖਾ ਜਾਂਦੀ ਹੈ ।

ਨਾਲ ਮਿਲ ਕੇ ਸਾਧਾਂ ਉਦਾਸੀਆਂ ਦੇ ਰਸਤੇ ਪੰਥ ਦੇ ਰੋੜੇ ਅਟਕਾਇ ਰਹੇ ।
ਹਿੱਸਾ ਲਿਆ ਇਹਨਾਂ ਵੱਡਾ ਏਸ ਵੇਲੇ ਮੂੰਹੋਂ ਮੰਗਲ ਸਿੰਘ ਜਹੇ ਆਖ ਜਤਾਇ ਰਹੇ ।
ਦਿੱਤੀ ਮਦਦ ਮਹੰਤ ਨੂੰ ਅਸਾਂ ਸਾਰੀ ਏਵੇਂ ਕਰਾਂਗੇ ਅੱਗੋਂ ਸੁਨਾਇ ਰਹੇ ।
ਹਿਰਦੇ ਪੰਥ ਦੇ ਵੇਖੋ ਦੁਖਾਵਨੇ ਨੂੰ ਕੰਮ ਬੁਰੇ ਤੋਂ ਬੁਰੇ ਕਰਾਇ ਰਹੇ ।
ਗਾਲਾਂ ਕੱਢਦੇ ਕਿਤੇ ਸਤਿਗੁਰਾਂ ਤਾਈਂ ਦਸਾਂ ਗੁਰਾਂ ਤੋਂ ਮੂੰਹ ਭਵਾਇ ਰਹੇ ।
ਗੁਰੂ ਗ੍ਰੰਥ ਸਾਹਿਬ ਜੀ ਦੀ ਕਈ ਥਾਂਈਂ ਬੇਅਦਬੀ ਕਰ ਕਰਵਾਇ ਰਹੇ ।
ਪੰਥ ਦੱਸਦੇ ਚੂੜ੍ਹੇ ਚੁਮਾਰ ਸਾਰਾ ਸੰਤ ਖਾਲਸਾ ਆਪ ਕਹਾਇ ਰਹੇ ।
ਅਸਲਾ ਆਪਣਾ ਭੁੱਲ ਕਰਤਾਰ ਸਿੰਘਾ ਪਿੱਛ ਲੱਗਾਂ ਪਿੱਛੇ ਲੱਗੇ ਜਾਇ ਰਹੇ ।

### ਵਾਕ ਕਵੀ

ਇਹ ਤਾਂ ਚਾਹੀਦਾ ਭਾਈ ਪ੍ਰਤਾਪ ਸਿੰਘ ਨੂੰ ਸਤਿਗੁਰਾਂ ਦੀ ਹੱਤਕ ਕਰਾਇ ਨਾਹੀਂ ।
ਆਪ ਵਿੱਚ ਦੀਵਾਨ ਦੇ ਬੈਠ ਕਰਕੇ ਵੱਡੇ ਗੁਰਾਂ ਨੂੰ ਬੁਰਾ ਬੁਲਵਾਇ ਨਾਹੀਂ ।
ਆਪ ਹੁਦਰਿਆਂ ਦੇ ਮੂੰਹ ਬੰਦ ਕਰੇ ਇਨ੍ਹਾਂ ਮੂਰਖਾਂ ਸਿਰ ਚੜ੍ਹਾਇ ਨਾਹੀਂ ।
ਬਾਣੀ ਗੁਰੂ ਤੇ ਗੁਰੂ ਹੈ ਕਹਯਾ ਬਾਣੀ ਏਸ ਸ਼ਬਦ ਦੇ ਤਾਈਂ ਭੁਲਾਇ ਨਾਹੀਂ ।
ਗੁਰੂ ਗ੍ਰੰਥ ਦੀ ਕਰਨ ਬੇਅਦਬੀ ਜੋ ਓਨ੍ਹਾਂ ਪਾਪੀਆਂ ਨੂੰ ਮੂੰਹ ਲਾਇ ਨਾਹੀਂ ।
ਪੰਥ ਪਾੜ ਜੋ ਓਸਦੇ ਕਰਨ ਹਿੱਸੇ ਪਾਉ ਉਨ੍ਹਾਂ ਨੂੰ ਕੈਦ ਬੈਠਾਇ ਨਾਹੀਂ ।
ਟੋਲਾ ਵਾਂਗ ਬੰਦਈਆਂ ਦੇ ਕਰਬ੍ਰਹੇ ਬਾਬੇ ਬੰਦੇ ਵਾਲੀ ਪਦਵੀ ਪਾਇ ਨਾਹੀਂ ।
ਗੁਰੂ ਵੀਹ ਹਿੱਸੇ ਸਿੱਖੀ ਹਿੱਸੇ ਇੱਕੀ ਸੌਦੇ ਲਾਭ ਵੰਦੇ ਨੂੰ ਗਵਾਇ ਨਾਹੀਂ ।
ਗੁਰ੍ਹੀ ਪੁਣਾਂ ਤਾਂ ਭਾਈ ਜੀ ਦੂਰ ਬਹੁਤੀ ਭਾਗਾਂ ਬਿਨਾਂ ਸਿੱਖੀ ਹੱਥ ਆਇ ਨਾਹੀਂ ।
ਵੇਖੋ ਸਿੱਖਾਂ ਦੇ ਕਿੱਡੇ ਪ੍ਰਤਾਪ ਹੋਏ ਸਾਹਲੋ ਭਗਤੂ ਮੰਝ ਛਪਾਇ ਨਾਹੀਂ ।
ਬਾਬਾ ਬੁੱਢਾ ਮਨੀ ਸਿੰਘ ਬਨੇ ਕੋਈ ਦਰਜੇ ਇਨਾ ਦੇ ਭੀ ਹਰ ਇਕ ਪਾਇ ਨਾਹੀਂ ।
ਵੇਲਾ ਸੰਭਲੋ ਝੱਬ ਕਰਤਾਰ ਸਿੰਘਾ ਸਮਾਂ ਬੀਤ ਗਿਆ ਹੱਥ ਆਇ ਨਾਹੀਂ ।

### ਨਨਕਾਣੇ ਸਾਹਿਬ ਦੇ ਹਾਦਸੇ ਦਾ ਅੰਤ

ਹਾਲ ਸਾਰਾ ਇਹ ਲਿਖਨਾਂ ਬਹੁਤ ਔਖਾ ਅੰਤ ਏਸ ਦਾ ਮੈਨੂੰ ਕੋਈ ਆਂਵਦਾ ਨਹੀਂ ।
ਇਹ ਮੁਕੱਦਮਾਂ ਹੋਯਾ ਬਹੁਤ ਲੰਮਾਂ ਓਹ ਹਾਲ ਸਾਰਾ ਲਿਖਯਾ ਜਾਂਵਦਾ ਨਹੀਂ ।

ਪਏ ਗਵਾਹਾਂ ਵਕੀਲਾਂ ਦੇ ਬਹੁਤ ਨੇੜੇ ਓਹ ਮਿਸਲਾਂ ਲਿਖ ਦਿਖਾਂਵਦਾ ਨਹੀਂ ।
ਬਣਿਆਂ ਕੁਝ ਨ ਅੰਤ ਕਰਤਾਰ ਸਿੰਘਾ ਐਵੇਂ ਕਾਗਜ਼ ਕਾਲੇ ਕਰਾਂਵਦਾ ਨਹੀਂ ।

### ਤਥਾ

ਕਈ ਮਾਹ ਮੁਕੱਦਮਾਂ ਖਿੱਚ ਕਰਕੇ ਪੇਚ ਲੰਮੇ ਅਦਾਲਤਾਂ ਪਾ ਦਿੱਤੇ ।
ਚੱਲਯਾ ਬਹੁਤ ਰੁਪੱਯਾ ਮਹੰਤ ਦਾ ਜੋ ਓਸ ਕਈ ਥਾਈਂ ਠੱਪੇ ਲਾ ਦਿੱਤੇ ।
ਮਾਯਾ ਨਾਗਣੀ ਕੰਮ ਖਰਾਬ ਕੀਤਾ ਝੂਠੇ ਸੱਚੇ ਸਭ ਵਿਚੇ ਮਲਾ ਦਿੱਤੇ ।
ਸਤਵੰਜਾ ਸਿੰਘਾਂ ਦੇ ਕਾਤਲ ਫੜੇ ਹੈ ਸਨ ਓਹ ਅਦਾਲਤ ਬਰੀ ਕਰਵਾ ਦਿੱਤੇ ।
ਰਿਆਣਾਂ ਰਾਂਝਾ ਤੇ ਨਾਥ ਇਹ ਸਿਰਫ ਤਿੰਨੇ ਕਤਲਆਮ ਦੇ ਦੋਸੀ ਠਹਿਰਾ ਦਿੱਤੇ ।
ਇੰਨ੍ਹਾਂ ਤਿੰਨਾਂ ਤਾਈਂ ਫਾਂਸੀ ਦੇ ਕਰਕੇ ਖੂਨ ਘੱਟੇ ਦੇ ਵਿੱਚ ਮਿਲਾ ਦਿੱਤੇ ।
ਏਸ ਫੈਸਲੇ ਦੇ ਤਾਈਂ ਦੇਖ ਕਰਕੇ ਰੋ ਕਲਮ ਦੇ ਆਂਸੂ ਬਹਾ ਦਿੱਤੇ ।
ਸੋਹਣੀ ਹੋਈ ਜੋ ਹੋਈ ਕਰਤਾਰ ਸਿੰਘਾ ਰੰਗ ਸਮੇਂ ਨੇ ਕਈ ਦਿਖਾ ਦਿੱਤੇ ।

### ਮਹੰਤ ਨੂੰ ਸਜ਼ਾ

ਪਹਿਲਾਂ ਫਾਂਸੀ ਦਾ ਹੁਕਮ ਸੁਨਾ ਕਰਕੇ ਫੇਰ ਰਹਿਮ ਅਪੀਲ ਕਰਵਾਇ ਦਿੱਤੀ ।
ਫਾਂਸੀ ਵਿੱਚ ਅਪੀਲ ਦੇ ਹੱਟ ਗਈ ਚੌਦਾਂ ਸਾਲ ਸਜ਼ਾਇ ਕਰਵਾਇ ਦਿੱਤੀ ।
ਡੇਢ ਸੌ ਇਨਸਾਨ ਨੂੰ ਕਤਲ ਕਰਕੇ ਜਿਸ ਦੁਨੀਆਂ ਸਾਰੀ ਰੁਵਾਇ ਦਿੱਤੀ ।
ਡਰ ਮੰਨਯਾਂ ਜਿਸ ਸਰਕਾਰ ਦਾ ਨਾ ਓਹਨੂੰ ਹਾਕਮਾਂ ਕੈਸੀ ਸਜ਼ਾਇ ਦਿੱਤੀ ।
ਦਿੱਲੀ ਜੇਹਲ ਅੰਦਰ ਬੈਠਾ ਨਾਲ ਸੁਖ ਦੇ ਖਾਣ ਪੀਣ ਦੀ ਖੁੱਲ ਸੁਨਾਇ ਦਿੱਤੀ ।
ਖੂਨੀ ਪੰਥ ਦੇ ਤਾਈਂ ਕਰਤਾਰ ਸਿੰਘਾ ਬੰਦ ਰਹੁ ਮੁਸ਼ੱਕਤ ਪਾਇ ਦਿੱਤੀ ।

### ਵਾਕ ਕਵੀ

ਉੱਕੀ ਆਸ ਇਨਸਾਫ ਦੀ ਛੱਡ ਕਰਕੇ ਸਿੰਘਾ ਕੋਈ ਭੀ ਹੀਲਾ ਕਰਾਯਾ ਨ ।
ਡੇਢ ਸੌ ਭਰਾ ਹੋ ਕਤਲ ਗਿਆ ਮਕੱਦਮਾਂ ਕੋਈ ਚਲਾਯਾ ਨ ।
ਕੋਈ ਗਵਾਹੀ ਵਕੀਲ ਨ ਪੇਸ਼ ਕੀਤਾ ਕਿੱਸੇ ਗੱਲ ਨੂੰ ਮੁੜ ਦੁਰ੍ਹਾਯਾ ਨ ।
ਜੋ ਪੁੱਜੀ ਅਦਾਲਤ ਨੇ ਕਰ ਛੱਡੀ ਸਿੰਘਾਂ ਦਖਲ ਦੇਣ ਵਿੱਚ ਚਾਹਯਾ ਨ ।

ਜਿਹੜੇ ਸਿੰਘ ਫੜੇ ਕੁਝ ਛੱਡ ਦਿੱਤੇ ਕੁਝ ਬੰਨ੍ਹ ਰੱਖੇ ਭੇਦ ਆਯਾ ਨ ।
ਵਧ ਗਿਆ ਬਖੇੜਾ ਕਰਤਾਰ ਸਿੰਘਾ ਬੈਠ ਆਪਸ ਵਿੱਚ ਮੁਕਾਯਾ ਨ ।

**ਵਾਕ ਕਵੀ**

ਝਗੜਾ ਪਿਆ ਮਹੰਤਾਂ ਤੇ ਪੰਥ ਦਾ ਜੋ ਓਹਦੇ ਤਈਂ ਸਰਕਾਰ ਮਿਟਾਣਾ ਚਾਹੇ ।
ਰੌਲਾ ਦੇਸ ਦੇ ਵਿੱਚ ਨ ਵਧੇ ਜਿਵੇਂ ਤਰਜ਼ ਨਾਲ ਸਰਕਾਰ ਉਡਾਣਾ ਚਾਹੇ ।
ਸਿੰਘ ਕਰਨ ਨ ਕਬਜ਼ੇ ਗੁਰਦ੍ਵਾਰੀਂ ਐਸੀਂ ਰੋਕ ਕੋਈ ਵਿੱਚ ਪਾਣਾ ਚਾਹੇ
ਹੱਥ ਆਉਣ ਜਾਗੀਰਾਂ ਜਿਉਂ ਪੰਥ ਦੇ ਨ ਢੰਗ ਸੋਚ ਕੋਈ ਐਸਾ ਲਾਣਾ ਚਾਹੇ ।
ਰੁਕ ਜਾਇ ਸੁਧਾਰ ਦੀ ਲਹਿਰ ਜਿਵੇਂ ਤਰਜ਼ ਨਾਲ ਸਰਕਾਰ ਦਬਾਣਾ ਚਾਹੇ ।
ਸੱਪ ਮਰ ਜਾਵੇ ਕਰਤਾਰ ਸਿੰਘਾ ਲਾਠੀ ਹੱਥ ਦੀ ਤਈਂ ਬਚਾਣਾ ਚਾਹੇ ।

# ਗੁਰਦੁਆਰਾ ਬਿੱਲ ਤੇ ਧੜੇ

ਏਸ ਸੂਬੇ ਦੀ ਵੱਡੀ ਕਾਨੂੰਨ ਕੌਂਸਲ ਮੈਂਬਰ ਜੇਹੜੇ ਕਾਨੂੰਨ ਬਨਾਨਾ ਚਾਹੁੰਦੇ।
ਮੁਸਲਮਾਨ ਹਿੰਦੂ ਸਿੱਖ ਵਿੱਚ ਓਹਨਾਂ ਸਾਰੇ ਆਪਨਾ ਪੱਖ ਦਿਖਾਨਾ ਚਾਹੁੰਦੇ।
ਗੁਰਮਿੰਟ ਦੇ ਮੈਂਬਰ ਖਿੱਚ ਕਰਕੇ ਕਬਜ਼ੇ ਵਿੱਚ ਗੁਰਧਾਮ ਰਖਾਨਾ ਚਾਹੁੰਦੇ।
ਕਬਜ਼ੇ ਤੋੜ ਮਹੰਤਾਂ ਤੇ ਪੰਥ ਦੇ ਜੀ ਵਿੱਚ ਹੱਥ ਸਰਕਾਰ ਰਖਾਨਾ ਚਾਹੁੰਦੇ।
ਸ਼੍ਰੋਮਣੀ ਕਮੇਟੀ ਦੀ ਹਸਤੀ ਨੂੰ ਉੱਕਾ ਮਲੀਆ ਮੇਟ ਕਰਾਨਾ ਚਾਹੁੰਦੇ।
ਪੈਸਾ ਪੰਥ ਦੇ ਹੱਥ ਨਾ ਆ ਜਾਵੇ ਦਾਉ ਪੇਚ ਗੁੱਝੇ ਕਈ ਲਾਨਾ ਚਾਹੁੰਦੇ।
ਹਿੰਦੂ ਹਿੰਦੂਆਂ ਨੂੰ ਦੱਸ ਸਹਿਜਧਾਰੀ ਲੱਤ ਆਪਨੀ ਵਿੱਚ ਅੜਾਣਾ ਚਾਹੁੰਦੇ।
ਮੂਲੋਂ ਪੰਥ ਨੂੰ ਦੇ ਜਵਾਬ ਉੱਕਾ ਹੱਕ ਆਪਨਾ ਖਾਸ ਜਮਾਨਾ ਚਾਹੁੰਦੇ।
ਫਿਰਕੇ ਬੰਦੀਆਂ ਪੰਥ ਦੇ ਵਿਚ ਦੱਸਨ ਖੇਰੂ ਖੇਰੂ ਕਰ ਪੰਥ ਉਡਾਨਾ ਚਾਹੁੰਦੇ।
ਬੜੇ ਬਾਵੇਦਾਰ ਵੇਦਾਰ ਆਪ ਬਣਕੇ ਪੰਥ ਦਾ ਮੂਲੋਂ ਗਵਾਨਾ ਚਾਹੁੰਦੇ।
ਹੋਣੀ ਰੱਬ ਜੋ ਕਰੇ ਕਰਤਾਰ ਸਿੰਘਾ ਸਾਰੇ ਆਪਣੇ ਘੋੜੇ ਦੁੜਾਨਾ ਚਾਹੁੰਦੇ।

**੧੯ ਵਿਸਾਖ ੧੯੭੮ ਬਿ: ਨੂੰ ਸ਼੍ਰੋਮਣੀ ਕਮੇਟੀ ਦਾ ਇਕੱਠ ਸ੍ਰੀ ਅੰਮ੍ਰਿਤਸਰ ਜੀ ਵਿੱਚ**

ਅੱਠ ਚੇਤਰ ਉੱਨੀ ਸੌ ਸਤੱਤਰੇ ਨੂੰ ਜੋ ਦੀਵਾਨ ਦੇ ਵਿੱਚ ਸੁਨਾਯਾ ਜੀ।
ਉੱਨਤੀ ਚੇਤ੍ਰ ਤੋੜੀ ਸਰਕਾਰ ਤਾਈਂ ਸੋਚਨ ਲਈ ਇਹ ਸਮਾਂ ਦਵਾਯਾ ਜੀ।
ਦੇ ਸਰਕਾਰ ਨ ਕੁਝ ਧਯਾਨ ਦਿੱਤਾ ਇਹ ਕਮੇਟੀ ਨੇ ਆਖ ਜਤਾਯਾ ਜੀ।
ਏਦੂੰ ਬਾਹਦ ਜੋ ਪੁੱਜੇ ਕਰਤਾਰ ਸਿੰਘਾ ਪੰਥ ਕਰੇਗਾ ਜ਼ਾਹਰ ਕਰਾਯਾ ਜੀ।

**ਤਥਾ**

ਓਹ ਦਿਨ ਗਏ ਲੰਘ ਵੇਂਹਦਿਆਂ ਜੀ ਕੁਝ ਫੈਸਲੇ ਹੋਣ ਤੇ ਆਇ ਨਾਹੀਂ।
ਨ ਤੇ ਸਿੱਖ ਕੈਦੀ ਸਰਕਾਰ ਛੱਡੇ ਦੋਸੀ ਕਤਲ ਦੇ ਸਾਰੇ ਫੜਾਇ ਨਾਹੀਂ।
ਗੁਰਦੁਆਰਾ ਕਾਨੂੰਨ ਨ ਕੋਈ ਬਣਯਾਂ ਗੁਰਧਾਮ ਆਜ਼ਾਦ ਕਰਾਇ ਨਾਹੀਂ।
ਪੰਥ ਵੇਖਦਾ ਰਿਹਾ ਕਰਤਾਰ ਸਿੰਘਾ ਪਰ ਪੇਸ਼ ਕੋਈ ਮੂਲੋਂ ਜਾਇ ਨਾਹੀਂ।

## ਕਮੇਟੀ ਵਿੱਚ ਵਿਚਾਰਾਂ

ਆਗੂ ਉਨੀ ਵਸਾਖ ਨੂੰ ਹੋਇ ਕੱਠੇ ਆਪੋ ਆਪਣੇ ਖਯਾਲ ਦੁੜਾਂਵਦੇ ਨੇ ।
ਇਹ ਵਚਾਰ ਹੋਈ ਸਰਕਾਰ ਦੀ ਜੇ ਚੰਗੇ ਨਿਗ੍ਹਾ ਅਸਾਰ ਨਾ ਆਂਵਦੇ ਨੇ ।
ਕਈ ਗੁਰਦ੍ਵਾਰੇ ਅਫਸਰ ਫੇਰ ਖੋਹਕੇ ਪਏ ਮਹੰਤਾਂ ਦੇ ਤਈਂ ਦਵਾਂਵਦੇ ਨੇ ।
ਗੁਰਦ੍ਵਾਰਾ ਕਾਨੂੰਨ ਨਹੀਂ ਪਾਸ ਕੀਤਾ ਓਹਨੂੰ ਅਗ੍ਹਾਂ ਪਿਛ੍ਹਾਂ ਕਰਾਂਵਦੇ ਨੇ ।
ਪੰਥ ਹਾਕਮਾਂ ਦੇ ਵੱਲ ਰਿਹਾ ਵੇਂਹਦਾ ਭਲਾ ਗੱਲ ਕੋਈ ਸਿਰੇ ਚੜ੍ਹਾਵਦੇ ਨੇ ।
ਕੁਝ ਦਿਨ ਇਸ ਪੰਥ ਦੀ ਚੁੱਪ ਪਾਸੋਂ ਹਾਕਮ ਉਲਟਾ ਅਸਰ ਕਢਾਂਵਦੇ ਨੇ ।
ਪੰਥ ਦੱਬ ਗਿਆ ਹੁਣ ਨ ਉੱਠ ਸਕੇ ਇਹ ਹਾਕਮਾਂ ਦਿਲੀਂ ਬਠਾਂਵਦੇ ਨੇ ।
ਓਧਰ ਵਿੱਚ ਜੇਲ੍ਹਾਂ ਜੇਹੜੇ ਸਿੰਘ ਪਏ ਓਹ ਅਸਾਂ ਦੇ ਵੱਲ ਤਕਾਂਵਦੇ ਨੇ ।
ਓਹ ਜੇਲ੍ਹ ਦੇ ਦੁੱਖਾਂ ਨੂੰ ਝੱਲ ਰਹੇ ਸਾਨੂੰ ਸ਼ਰਮਾਂ ਪਏ ਦਵਾਂਵਦੇ ਨੇ ।
ਰੱਖੋ ਆਸ ਇਨਸਾਫ ਕਰਤਾਰ ਸਿੰਘਾ ਜੋ ਮਿਲੇ ਨਾ ਮੂਲੋਂ ਜਤਾਂਵਦੇ ਨੇ ।

### ਤਥਾ

ਨਹੀਂ ਪੰਥ ਦੀ ਕੁਝ ਪਰਵਾਹ ਕਰਦੀ ਸਰਕਾਰ ਦਾ ਸਾਥ ਤੁੜਾਯਾ ਜਾਵੇ ।
ਸਾਡੀ ਕੋਈ ਆਵਾਜ਼ ਨਾ ਸੁਣੀ ਗਈ ਫੈਸਲਾ ਇਹੋ ਕਰਾਯਾ ਜਾਵੇ ।
ਚੁੱਪ ਟਾਕਰਾ ਨਾਲ ਸਰਕਾਰ ਕਰੋ ਮੇਲ ਜੋਲ ਸੋ ਬੰਦ ਸੁਨਾਯਾ ਜਾਵੇ ।
ਸਰਕਾਰ ਦੇ ਨਾਲ ਕਰਤਾਰ ਸਿੰਘਾ ਮਿਲ ਵਰਤਨੋਂ ਹੱਥ ਹਟਾਯਾ ਜਾਵੇ ।

### ਤਥਾ

ਇਹ ਫੈਸਲਾ ਵੱਡਾ ਤਜਵੀਜ਼ ਕਰਕੇ ਦਿਨ ਅਠਾਈ ਵਿਸਾਖ ਠਰ੍ਹਾਯਾ ਗਿਆ ।
ਕੰਮ ਕਰਨ ਵਾਲੀ ਜੋ ਕਮੇਟੀ ਤਾਈਂ ਇਹ ਓਹਦੇ ਸਪੁਰਦ ਕਰਾਯਾ ਗਿਆ ।
ਓਹ ਸੋਚ ਕਰਕੇ ਓਦਨ ਪੇਸ਼ ਕਰੇ ਸਭ ਨਫਾ ਨੁਕਸਾਨ ਜਤਾਯਾ ਗਿਆ ।
ਨਾਲੇ ਏਸੇ ਦੀਵਾਨ ਦੇ ਵਿੱਚ ਸੁਣੋ ਕਾਲੀ ਪੱਗ ਦੇ ਲਈ ਸੁਨਾਯਾ ਗਿਆ ।
ਯਾਦਗਾਰ ਸ਼ਹੀਦਾਂ ਦੀ ਪੱਗ ਕਾਲੀ ਪੰਥ ਲਏ ਸਜਾ ਬਤਾਯਾ ਗਿਆ ।
ਗੁਰਪੁਰਬ ਭੋੜੀ ਕਰਤਾਰ ਸਿੰਘਾ ਹਾਲਾਂ ਏਤਨਾਂ ਸਮਾਂ ਰਖਾਯਾ ਗਿਆ ।

## ਅਠਾਈ ਵਿਸਾਖ ਦੀ ਕਾਰਵਾਈ ਤੇ ਮੈਂਬਰਾਂ ਦੀਆਂ ਰਾਵਾਂ

ਆਗੁ ਠਾਈ ਵਿਸਾਖ ਨੂੰ ਹੋਇ ਕੱਠੇ ਸ਼੍ਰੀ ਅੰਮ੍ਰਿਤਸਰ ਦਰਬਾਰ ਅੰਦਰ ।
ਸ੍ਰੀ ਤਖਤ ਅਕਾਲ ਦੀ ਛੱਤ ਉੱਤੇ ਰਲ ਬੈਠ ਗਏ ਪੰਥ ਪਯਾਰ ਅੰਦਰ ।
ਨਾ ਮਿਲਵਰਤਨ ਅਤੇ ਚੁੱਪ ਟਾਕਰੇ ਤੇ ਚਰਚਾ ਹੋਣ ਲੱਗ ਪਈ ਵਿਚਾਰ ਅੰਦਰ ।
ਵੱਖੋ ਵੱਖਰੀ ਰਾਇ ਕਰਤਾਰ ਸਿੰਘਾ ਦੇਣ ਲੱਗ ਪਏ ਰੱਖ ਕੇ ਖਾਰ ਅੰਦਰ ।

-0-

ਗਰਮ ਦਿਲਾਂ ਵਾਲੇ ਕਹਿੰਦੇ ਬਹੁਤ ਜਲਦੀ ਪਾਸ ਕਰ ਦਿਹੋ ਕਰੋ ਵਚਾਰ ਕੋਈ ਨ ।
ਘਾਲਾਂ ਘਾਲੀਆਂ ਸਿੰਘਾ ਨੇ ਬਹੁਤ ਭਾਰੀ ਜਾਤਾ ਮੂਲੋਂ ਅਹਿਸਾਨ ਸਰਕਾਰ ਕੋਈ ਨ ।
ਇਹ ਲਹਿਰ ਸਰਕਾਰ ਦਬਾਨਾ ਚਾਹੁੰਦੀ ਇਨਸਾਫ ਦੇ ਮੂਲੋਂ ਆਸਾਰ ਕੋਈ ਨ ।
ਵੇਂਹਦੇ ਰਹੇ ਹੁਣ ਤੱਕ ਕਰਤਾਰ ਸਿੰਘਾ ਕੀਤੀ ਪੰਥ ਦੇ ਹੱਕ ਦੀ ਕਾਰ ਕੋਈ ਨ ।
ਨਰਮ ਦਿਲ ਤੇ ਸੋਚ ਕੇ ਟੁਰਨ ਵਾਲੇ ਓਹ ਕਹਿਨ ਇਹ ਗੱਲ ਨੁਕਸਾਨ ਵਾਲੀ ।
ਮਿਲ ਵਰਤਨ ਛੱਡ ਸਰਕਾਰ ਨਾਲੋਂ ਬਿਧੀ ਬਣੇਗੀ ਦੁੱਖ ਉਠਾਨ ਵਾਲੀ ।
ਮੌਜ ਸਾਧਾ ਮਹੰਤਾਂ ਨੂੰ ਬਣ ਜਾਸੀ ਗੱਲ ਹੋਵੇਗੀ ਝੇੜਾ ਵਧਾਨ ਵਾਲੀ ।
ਕੇਹੜੀ ਪੰਥ ਦੇ ਪਾਸ ਕਰਤਾਰ ਸਿੰਘਾ ਤਾਕਤ ਦੋਸੀਆਂ ਤਈਂ ਦਬਾਨ ਵਾਲੀ ।

-0-

ਮਿਲ ਵਰਤਨਾ ਪੰਥ ਜਾਂ ਛੱਡ ਦੇਸੀ ਦੋਸੀ ਏਸ ਤੋਂ ਲਾਭ ਉਠਾਨਗੇ ਜੀ ।
ਸਿੰਘ ਕਰਨਗੇ ਜਬਰੀਆਂ ਕਿਸੇ ਤੇ ਜੇ ਓਹ ਵਿੱਚ ਕਚਹਿਰੀਆਂ ਜਾਨਗੇ ਜੀ ।
ਸਿੰਘਾਂ ਵਿੱਚ ਕਚਹਿਰੀਆਂ ਨਹੀਂ ਜਾਣਾ ਬੇਦੋਸਿਆਂ ਓਹ ਫਸਾਨਗੇ ਜੀ ।
ਏਸ ਗੱਲ ਨੂੰ ਸੁਣ ਕਰਤਾਰ ਸਿੰਘਾ ਡਰ ਪੰਥ ਦਾ ਸਾਧ ਗਵਾਨਗੇ ਜੀ ।

-0-

ਚੁੱਪ ਟਾਕਰੇ ਲਈ ਭੀ ਪੰਥ ਅਜੇ ਪੂਰਾ ਦਿੱਸਦਾ ਸਾਨੂੰ *ਤਯਾਰ ਨਾਹੀਂ ।
ਮਿਲ ਵਰਤਨਾ ਛੱਡ ਸਰਕਾਰ ਨਾਲੋਂ ਕੱਲੇ ਸੱਕਦੇ ਕੁਝ ਸਵਾਰ ਨਾਹੀਂ ।
ਵਿੱਚੋਂ ਇੱਕ ਦੂੰਹ ਨੇ ਏਹ ਭੀ ਆਖ ਦਿੱਤਾ ਅਸਾਂ ਬੰਨ੍ਹਨੀ ਕਾਲੀ ਦਸਤਾਰ ਨਾਹੀਂ ।
ਹੋਯਾ ਵਾਦ ਵਿਵਾਦ ਕਰਤਾਰ ਸਿੰਘ ਸਿਰੇ ਚੜ੍ਹੀ ਓਦਨ ਕੋਈ ਕਾਰ ਨਾਹੀਂ ।

## ੨੯ ਵਸਾਖ ਦੀ ਕਾਰਵਾਈ ।

ਦੂਜੇ ਦਿਨ ਆਗੂ ਫੇਰ ਹੋਇ ਕੱਠੇ ਚੰਗੇ ਵਾਦ ਵਿਵਾਦ ਵਿਚਾਰ ਹੋਏ ।
ਤੇਜਾ ਸਿੰਘ ਤੇ ਬਾਵਾ ਹਰਕ੍ਰਿਸ਼ਨ ਸਿੰਘ ਜੀ ਜੋਧ ਸਿੰਘ ਹਰਬੰਸ ਸਿੰਘ ਚਾਰ ਹੋਏ ।
ਦੋਹਾਂ ਗੱਲਾਂ ਦੇ ਇਹ ਬਰਖਲਾਫ ਚਾਰੇ ਸਾਥ ਛੱਡਕੇ ਇਹ ਬਰਕਨਾਰ ਹੋਏ ।
ਰਾਵਾਂ ਲਈਆਂ ਤੇ ਇਨ੍ਹਾਂ ਵੱਲ ਹੋਯੇ ਯਾਰਾਂ ਬਾਈ ਦੂਸਰੀ ਤਰਫ ਸ਼ੁਮਾਰ ਹੋਏ ।
ਗੁਰਮਤੇ ਦੋਵੇਂ ਵੱਡੇ ਪਾਸ ਹੋ ਗਏ ਚੁੱਪ ਟਾਕਰੇ ਲਈ ਤਯਾਰ ਹੋਏ ।
ਮਿਲ ਵਰਤਨਾ ਛੱਡ ਕਰਤਾਰ ਸਿੰਘਾ ਸਿੰਘ ਵੱਖ ਦਿਲੋਂ ਰੋਸਾ ਧਾਰ ਹੋਏ ।

## ਪਾਸ ਹੋਏ ਗੁਰਮਤੇ

ਏਸ ਵਕਤ ਸਰਕਾਰ ਪੰਜਾਬ ਦੀ ਜਨੋ ਹੱਕ ਪੰਥ ਦੇ ਸਾਰੇ ਦਬਾਇ ਰਹੀ ।
ਦਖਲ ਦੇਇ ਨਾਜਾਇਜ਼ ਗੁਰਦੂਾਰੀਂ ਜਾਇਜ਼ ਪੰਥ ਦੇ ਹੱਕ ਗਵਾਇ ਰਹੀ ।
ਅੰਮ੍ਰਿਤਸਰ ਰਕਾਬ ਗੰਜ ਬੇਰ ਬਾਬਾ ਨਨਕਾਣੇ ਦੀ ਬਾਤ ਜਤਾਇ ਰਹੀ ।
ਇਹਨੀ ਥਾਈਂ ਸਰਕਾਰ ਨੇ ਦਖਲ ਦਿੱਤਾ ਸਾਰੀ ਦੁਨੀਆਂ ਹੋ ਗਵਾਹਿ ਰਹੀ ।
ਜਬਰਨ ਫੇਰ ਮਹੰਤਾਂ ਪੁਜਾਰੀਆ ਨੂੰ ਖੋਹ ਪੰਥ ਤੋਂ ਹੱਕ ਦਵਾਇ ਰਹੀ ।
ਸੇਵਾ ਕਰਦਿਆਂ ਗੁਰਮੁਖਾਂ ਪਿਆਰਿਆਂ ਨੂੰ ਡਾਕੂ ਚੋਰ ਬਨਾ ਫਸਾਇ ਰਹੀ ।
ਗੁਰਦੂਾਰਾ ਸੁਧਾਰ ਦੇ ਜੋ ਇਹ ਹਾਮੀ ਓਹਨਾਂ ਤਈਂ ਧਮਕਾਇ ਡਰਾਇ ਰਹੀ ।
ਕਿਰਪਾਨ ਜੋ ਧਰਮ ਨਸ਼ਾਨ ਸਾਡਾ ਕਈ ਸਖਤੀਆਂ ਓਸ ਤੇ ਲਾਇ ਰਹੀ ।
ਕਾਲੀ ਪੱਗ ਕਿਰਪਾਨ ਜੋ ਸਿੰਘ ਰੱਖਣ ਓਹਨਾ ਤਈਂ ਦਬਾਇ ਸਤਾਇ ਰਹੀ ।
ਹੋਰ ਕਈ ਪਾਸੀਂ ਨਿਗ੍ਹਾਮਾਰ ਡਿੱਠਾ ਗਵਰਮਿੰਟ ਜੋ ਚਾਲਾਂ ਚਲਾਇ ਰਹੀ ।
ਸਾਨੂੰ ਨਹੀਂ ਇਨਸਾਫ ਦੀ ਆਸ ਕੋਈ ਰਵਸ਼ ਹਾਕਮਾਂ ਦੀ ਬਤਲਾਇ ਰਹੀ ।
ਹੋ ਗਿਆ ਯਕੀਨ ਕਰਤਾਰ ਸਿੰਘਾ ਸਾਡੀ ਧਰਮ ਆਜ਼ਾਦੀ ਹੈ ਜਾਇ ਰਹੀ ।

---

*ਗੁਰੂ ਕੇ ਬਾਗ ਦੇ ਮੁਆਮਲੇ ਵਿੱਚ ਓਹਨਾਂ ਸੱਜਨਾਂ ਨੂੰ ਪਤਾ ਲੱਗ ਗਿਆ ਹੋਵੇਗਾ ਕਿ ਪੰਥ ਨਾਲੋਂ ਵੱਧਕੇ ਦੂਸਰੀ ਕੌਮ ਚੁੱਪ ਟਾਕਰੇ ਦੇ ਯੋਗ ਨਿਕਲੀ ਹੀ ਨਹੀਂ ।

### ਸ਼੍ਰੋਮਣੀ ਕਮੇਟੀ ਨੇ ਗਵਰਮਿੰਟ ਨਾਲ ਨਾ ਮਿਲ ਵਰਤਨ ਦਾ ਫੈਸਲਾ ਕਰਨਾ

ਚਾਲਾਂ ਸਾਰੀਆਂ ਦੱਸ ਸਰਕਾਰ ਦੀਆਂ ਅੰਤ ਫੈਸਲਾ ਇਹ ਸੁਨਾਇ ਦਿੱਤਾ ।
ਗਵਰਮਿੰਟ ਦੇ ਨਾਲ ਨ ਪੰਥ ਵਰਤੇ ਤਖਤ ਸਾਹਿਬ ਤੋਂ ਹੁਕਮ ਚੜ੍ਹਾਇ ਦਿੱਤਾ ।
ਗੁਰਦੁਆਰਿਆਂ ਦੀ ਸੇਵਾ ਕਰਨ ਲਈ ਚੁੱਪ ਟਾਕਰਾ ਕਰੋ ਜਤਾਇ ਦਿੱਤਾ ।
ਖੱਦਰ ਪਹਿਨੋ ਤੇ ਪੀਏ ਸ਼ਰਾਬ ਕੋਈ ਨ ਸਾਰੇ ਸਜੋ ਅਕਾਲੀ ਲਿਖਾਇ ਦਿੱਤਾ ।
ਜਾਵੋ ਵਿੱਚ ਕਚਹਿਰੀਆਂ ਝਗੜ ਕੇ ਨ ਕਰੋ ਫੈਸਲੇ ਆਪ ਗਿਣਾਇ ਦਿੱਤਾ ।
ਹੱਥ ਰੱਬ ਦੇ ਡੋਰ ਕਰਤਾਰ ਸਿੰਘਾ ਖੇਲ ਕੀਹ ਸੀ ਕੀਹ ਦਿਖਾਇ ਦਿੱਤਾ ।

### ਸਰਦਾਰ ਹਰਬੰਸ ਸਿੰਘ ਆਦਿਕਾਂ ਨੇ ਅਸਤੀਫੇ ਦੇਣੇ

ਮਿਲ ਵਰਤਣਾ ਛੱਡ ਸਰਕਾਰ ਨਾਲੋਂ ਚੁੱਪ ਟਾਕਰਾ ਕਰੋ ਮਨਜ਼ੂਰ ਹੋਯਾ ।
ਜੋਧ ਸਿੰਘ ਸਰਦਾਰ ਹਰਬੰਸ ਸਿੰਘ ਦਾ ਸੋਚਾਂ ਸੋਚਕੇ ਦਿਲ ਰੰਜੂਰ ਹੋਯਾ ।
ਤੇਜਾ ਸਿੰਘ ਹਰਕ੍ਰਿਸ਼ਨ ਸਿੰਘ ਪਰੋਫੈਸਰ ਇਨ੍ਹਾਂ ਤਾਈਂ ਦੁੱਖ ਜ਼ਰੂਰ ਹੋਯਾ ।
ਇਹ ਵੇਲੇ ਦੀ ਚਾਲ ਨੂੰ ਤਾੜ ਦੇ ਸਨ ਕਾਹਲੀ ਕਰਨ ਦਾ ਨਾਹਿੰ ਦਸਤੂਰ ਹੋਯਾ ।
ਚਹੁੰਆ ਓਸ ਵੇਲੇ ਅਸਤੀਫੇ ਦਿੱਤੇ ਕੰਮ ਇਨ੍ਹਾਂ ਦੀ ਸਮਝ ਤੋਂ ਦੂਰ ਹੋਯਾ ।
ਪਿੱਛੇ ਹਟ ਇਹ ਗਏ ਕਰਤਾਰ ਸਿੰਘਾ ਔਖਾ ਚੜ੍ਹਨਾ ਉੱਤੇ ਖਜੂਰ ਹੋਯਾ ।

### ਸਰਦਾਰ ਹਰਬੰਸ ਸਿੰਘ ਦੇ ਥਾਂ ਸਰਦਾਰ ਖੜਕ ਸਿੰਘ ਦੀ ਚੋਣ

ਉੱਕਾ ਪਿੱਛੇ ਕਮੇਟੀ ਤੋਂ ਹੱਟ ਜਾਨਾ ਬੁਰਾ ਕੰਮ ਹੈ ਸਿੰਘਾਂ ਸੁਨਾਯਾ ਜੀ ।
ਮੈਂਬਰ ਬਣੇ ਕਮੇਟੀ ਦੇ ਰਹੋ ਸਾਰੇ ਛੱਡ ਬੈਠਨਾ ਮੂਲ ਨਾ ਭਾਯਾ ਜੀ ।
ਕਾਰਜ ਸਾਧਕ ਕਮੇਟੀ ਤੋਂ ਹੱਟ ਜਾਵੋ ਛਡੋ ਮੈਂਬਰੀ ਨਾਹਿੰ ਜਤਾਯਾ ਜੀ ।
ਗੱਲ ਸਾਰਿਆਂ ਕਰ ਮਨਜ਼ੂਰ ਲਈ ਵਿੱਚ ਮੈਂਬਰਾਂ ਨਾਮ ਰਖਾਯਾ ਜੀ ।
ਫੇਰ ਥਾਓਂ ਸਰਦਾਰ ਹਰਬੰਸ ਸਿੰਘ ਦੇ ਖੜਗ ਸਿੰਘ ਸਰਦਾਰ ਬਨਾਯਾ ਜੀ ।
ਫੁੱਟ ਪੈ ਗਈ ਕੁਝ ਕਰਤਾਰ ਸਿੰਘਾ ਸੀ ਏਵੇਂ ਕਰਤਾਰ ਨੂੰ ਭਾਯਾ ਜੀ ।

### ਵਾਕ ਕਵੀ

ਦੋ ਧੜੇ ਹੋ ਗਏ ਏਸ ਗੱਲ ਉੱਤੇ ਖਯਾਲਾਂ ਵਿੱਚ ਪੈ ਕੇ ਵਿੱਥ ਪਾ ਬੈਠੇ ।
ਲੰਮੀ ਸੋਚ ਵਾਲੇ ਛੱਡ ਕੰਮ ਕਰਨਾ ਭਾਰ ਲਾਹ ਸਿਰੋਂ ਘਰੀਂ ਜਾ ਬੈਠੇ ।
ਡਾਹ ਫੌਜ ਵੰਗਾਰ ਦੇ ਜੰਗ ਅੰਦਰ ਜਰਨੈਲ ਫਿਰ ਛੁਪਾ ਛਪਾ ਬੈਠੇ ।

ਬੇੜਾ ਠੇਲ ਕਰਕੇ ਮੰਝ ਧਾਰ ਦੇਖੋ ਧੂਆਂ ਸੇਕਣੇ ਲਈ ਮਲਾਹ ਬੈਠੇ ।
ਪੰਥ ਫਸਯਾ ਵਿੱਚ ਮੁਸੀਬਤਾਂ ਦੇ ਦੋਖੀ ਚਹੁੰ ਪਾਸੀ ਮੂੰਹ ਫੈਲਾ ਬੈਠੇ ।
ਏਸ ਵੇਲੇ ਜੋ ਉੱਚੇ ਦਮਾਗ ਵਾਲੇ ਰੁੱਸ ਪੰਥ ਦਾ ਸਾਥ ਤੁੜਾ ਬੈਠੇ ।
ਪਿੱਛੋਂ ਅਕਲ ਭਲਾ ਛਿੱਕੇ ਟੰਗਨੀਏਂ ਕਿਹੜੇ ਵੇਲੇ ਦੇ ਲਈ ਲੁਕਾ ਬੈਠੇ ।
ਕਰੋ ਰਲਕੇ ਕੰਮ ਕਰਤਾਰ ਸਿੰਘਾ ਕਿਹੜੇ ਵੇਲੇ ਹੋ ਰੋਸੇ ਜਗਾ ਬੈਠੇ ।

### ਸਰਦਾਰ ਹਰਬੰਸ ਸਿੰਘ ਦੀ ਚਿੱਠੀ ਜੋ ਅਖ਼ਬਾਰਾਂ ਵਿੱਚ ਛਪੀ ਸੀ

ਗੁਰਦੁਆਰਾ ਸੁਧਾਰ ਦੇ ਕੰਮ ਅੰਦਰ ਜਿੰਨਾਂ ਪੁੱਜਿਆ ਕੰਮ ਨਬਾਹਯਾ ਗਿਆ ।
ਸਾਡੀ ਉੱਕੀ ਹੀ ਰਾਇ ਦੇ ਉਲਟ ਹੋਕੇ ਚੁੱਪ ਟਾਕਰਾ ਪਾਸ ਕਰਾਯਾ ਗਿਆ ।
ਮਿਲਵਰਤਨ ਛੱਡ ਸਰਕਾਰ ਨਾਲੋਂ ਹਰ ਥਾਓਂ ਹੀ ਹੱਥ ਹਟਾਯਾ ਗਿਆ ।
ਗੁਰਦੁਆਰਾ ਸੁਧਾਰ ਦੇ ਰਾਹ ਅੰਧਰ ਉਖਿਆਈ ਦਾ ਹੀਲਾ ਬਣਾਯਾ ਗਿਆ ।
ਸਾਨੂੰ ਦਿੱਸਦੀ ਗੱਲ ਨੁਕਸਾਨ ਵਾਲੀ ਹੈ ਸਗੋਂ ਬਖੇੜਾ ਵਧਾਯਾ ਗਿਆ ।
ਪ੍ਰੈਜ਼ੀਡੈਂਟੀ ਮੈਂ ਛੱਡੀ ਕਰਤਾਰ ਸਿੰਘਾ ਭੁੱਲ ਕਰੋ ਮੁਆਫ ਸੁਨਾਯਾ ਗਿਆ ।

### ਭਾਈ ਜੋਧ ਸਿੰਘ ਐਮ. ਏ. ਦੀ ਚਿੱਠੀ

ਜੋਧ ਸਿੰਘ ਜੀ ਭੀ ਏਸੇ ਖਿਆਲ ਅੰਦਰ ਚਿੱਠੀ ਵਿੱਚ ਅਖਬਾਰਾਂ ਛਪਵਾਂਵਦੇ ਨੇ ।
ਓਹਨਾਂ ਲਿਖਯਾ ਸਾਡੇ ਅਸਤੀਫੇ ਉੱਤੇ ਅਖਬਾਰਾਂ ਵਾਲੇ ਰੌਲਾ ਪਾਵੰਦੇ ਨੇ ।
ਇਹ ਗੱਲ ਹੈ ਇਕ ਮਾਮੂਲੀ ਜੇਹੀ ਕਈ ਰੰਗਤਾਂ ਪਏ ਚੜ੍ਹਾਵੰਦੇ ਨੇ ।
ਅਸਤੀਫਾ ਦੇਣਾ ਕੋਈ ਪਾਪ ਨਾਹੀਂ ਸਾਰੇ ਖੋਲ੍ਹਕੇ ਭੇਦ ਬਤਾਵੰਦੇ ਨੇ ।
*ਦੂੰਹ ਤਰ੍ਹਾਂ ਦੇ ਧੜੇ ਕਮੇਟੀ ਅੰਦਰ ਆਪੋ ਆਪਣੀ ਖਿੱਚ ਖਚਾਵੰਦੇ ਨੇ ।
ਇਕ ਧਾਰਮਕ ਤੇ ਦੂਜੇ ਰਾਜਸੀ ਜੀ ਆਪੋ ਵਿੱਚ ਨ ਰਾਇ ਮਲਾਵੰਦੇ ਨੇ ।
ਛੇ ਮਾਹ ਗੁਜ਼ਰੇ ਏਨੇ ਚਿਰ ਅੰਦਰ ਇਕ ਰਾਇ ਹੋਇ ਨਜ਼ਰ ਆਂਵਦੇ ਨੇ ।
ਦੂਜਾ ਆਪਣੀ ਆਪਣੀ ਰਾਇ ਅੰਦਰ ਮੈਂਬਰ ਸਾਰੇ ਅਖਤਯਾਰ ਰਖਾਂਵਦੇ ਨੇ ।
ਜਿਨ੍ਹਾਂ ਵੱਲ ਹੋਏ ਰਾਇ ਬਹੁਤਯਾਂ ਦੀ ਓਹੋ ਕੰਮ ਹੋ ਅੱਗੇ ਚਲਾਂਵਦੇ ਨੇ ।

---

*ਏਸ ਵੇਲੇ ਕਮੇਟੀ ਵਿੱਚ ਕੋਈ ਦੂਸਰਾ ਧੜਾ ਨਹੀਂ ਹੈ ਤੇ ਅਕਾਲ ਪੁਰਖ ਦੀ ਕਿਰਪਾ ਨਾਲ ਕਮੇਟੀ ਠੀਕ ਰਸਤੇ ਤੇ ਚੱਲ ਰਹੀ ਹੈ ।

ਰਾਇ ਜਿਨ੍ਹਾਂ ਦੀ ਮਿਲੇ ਨਾ ਨਾਲ ਓਹਨਾਂ ਓਹ ਸਦਾ ਪਿਛਾਂ ਹਟ ਜਾਂਵਦੇ ਨੇ ।
ਅਸੀਂ ਹਟ ਪਿਛਾਂ ਚੁੱਪ ਕਰ ਗਏ ਦੋਸ਼ ਲਾਉਣ ਵਾਲੇ ਐਵੇਂ ਲਾਂਵਦੇ ਨੇ ।
ਕਿਸੇ ਕੰਮ ਵਿੱਚ ਦਿਆਂਗੇ ਦਖਲ ਨਾਹੀਂ ਬੈਠੇ ਦੇਖਾਂਗੇ ਜੋ ਬਨਾਂਵਦੇ ਨੇ ।
ਅਸੀਂ ਨਹੀਂ ਕਮੇਟੀ ਦੇ ਉਲਟ ਕਦੇ ਕਈ ਖਯਾਲ ਨਾਹੀਂ ਸਾਨੂੰ ਭਾਂਵਦੇ ਨੇ ।
ਦਾਸ ਪੰਥ ਦੇ ਸਦਾ ਕਰਤਾਰ ਸਿੰਘਾ ਸਾਰੇ ਪੰਥ ਦੀ ਸ਼ਾਨ ਨੂੰ ਚਾਂਹਵਦੇ ਨੇ ।

### ਵਾਕ ਕਵੀ

ਭਾਵੇਂ ਫਰਕ ਖਯਾਲਾਂ ਦੇ ਵਿੱਚ ਹੈ ਸੀ ਕੰਮ ਕਰਨੋਂ ਹੱਥ ਹਟਾਨਾ ਨਹੀਂ ਸੀ ।
ਇਹ ਵੇਲਾ ਮੁਸੀਬਤ ਦਾ ਪੰਥ ਉਤੇ ਏਸ ਵੇਲੇ ਇਹ ਫਰਕ ਰਖਾਨਾ ਨਹੀਂ ਸੀ ।
ਲੋੜ ਮਿਲਵੀਂ ਤਾਕਤ ਦੀ ਬੜੀ ਭਾਰੀ ਅੱਡ ਖਿਚੜੀ ਤਈਂ ਪਕਾਨਾ ਨਹੀਂ ਸੀ ।
ਵਿੱਦਵਾਨਾਂ ਦੀ ਲੋੜ ਹੈ ਪੰਥ ਅੰਦਰ ਅਕਲਵੰਦ ਹੋ ਸਮਾਂ ਗਵਾਨਾ ਨਹੀਂ ਸੀ ।
ਸਾਂਝੀ ਪੰਥ ਦੀ ਸ਼ਾਨ ਹੈ ਸਾਰਿਆਂ ਨੂੰ ਅਸੀਂ ਵੱਖ ਹਾਂ ਇਹ ਜਤਾਨਾ ਨਹੀਂ ਸੀ ।
ਵੈਰੀ ਪੰਥ ਦੇ ਚਾਹੁੰਦੇ ਇਹੋ ਗੱਲਾਂ ਸਮਾਂ ਦੋਖੀਆਂ ਤਈਂ ਦਵਾਨਾ ਨਹੀਂ ਸੀ ।
ਮਿਲ ਬੈਠਨੇ ਦੀ ਮਹਿਮਾਂ ਕੌਣ ਵਰਨੇ ਸੱਕੇ ਵੀਰ ਸਭ ਕੋਇ ਬੇਗਾਨਾ ਨਹੀਂ ਸੀ ।
ਬੈਠੋ ਹੁਣ ਭੀ *ਰਲ ਕਰਤਾਰ ਸਿੰਘਾ ਡੁੱਲ੍ਹੇ ਬੇਰਾਂ ਦਾ ਕੁਝ ਵਿਗੜਨਾ ਨਹੀਂ ਸੀ ।

### ਸ਼੍ਰੋਮਣੀ ਕਮੇਟੀ ਦਾ ਫਰਜ਼

ਇਹ ਕਮੇਟੀ ਨੂੰ ਭੀ ਸੋਚ ਚਾਹੀਦੀਏ ਵਿੱਦਵਾਨਾਂ ਨੂੰ ਨਾਲ ਮਿਲਾਈ ਰੱਖੇ ।
ਵਿੱਚ ਪੰਥ ਜੋ ਤਜਰਬਾ ਕਾਰ ਚੰਗੇ ਨਾਲ ਓਹਨਾਂ ਦੇ ਰਸ ਰਿਸਾਈ ਰੱਖੇ ।
ਅਕਲਵੰਦਾਂ ਦੀ ਅਕਲ ਤੋਂ ਕੰਮ ਲਵੇ ਏਸ ਗੱਲੋਂ ਨਾ ਬੇਪ੍ਰਵਾਹੀ ਰੱਖੇ ।
ਜ਼ੋਰ ਅਕਲ ਦੇ ਨਾਲ ਹੀ ਕੰਮ ਆਵੇ ਹਾਥੀ ਤਈਂ ਮਹਾਵਤ ਦਬਾਈ ਰੱਖੇ ।
ਹੋਰ ਥਾਂ ਨਾਹੀਂ ਜ਼ੋਰ ਕੰਮ ਦੇਂਦਾ ਹੋਯਾ ਤਜਰਬਾ ਸਦਾ ਬਚਾਈ ਰੱਖੇ ।
ਲਾਹੌਰ ਦਰਬਾਰ ਕਰਤਾਰ ਸਿੰਘਾ ਸੋ ਕਮੇਟੀ ਨਾ ਸਦਾ ਬਨਾਈ ਰੱਖੇ ।

---

*ਉੱਪਰ ਦੱਸੇ ਚਾਰੇ ਮੈਂਬਰ ਹੁਣ ਬਰਾਬਰ ਸੇਵਾ ਕਰ ਰਹੇ ਹਨ ।

## ਵਾਕ ਕਵੀ

ਭਲੀ ਬੁਰੀ ਵਿਚਾਰ ਕੇ ਗੱਲ ਸਾਰੀ ਕਮੇਟੀ ਫੈਸਲਾ ਕਰ ਇੱਕ ਦਾ ਬੈਠੀ ।
ਗੁਰਮਿੰਟ ਨਾਲੋਂ ਸਾਥ ਤੋੜ ਲਿਆ ਆਸ ਇੱਕ ਕਰਤਾਰ ਰਖਾ ਬੈਠੀ ।
ਚਾਹੇ ਨਫਾ ਤੇ ਚਾਹੇ ਨੁਕਸਾਨ ਹੋਵੇ ਗੁਰਮਤਾ ਜਾ ਸੋਧ ਸੁਧਾ ਬੈਠੀ ।
ਨੁਕਤਾ ਚੀਨੀਆਂ ਕਰ ਕਰਤਾਰ ਸਿੰਘਾ ਕੀਹ ਲਾਭ ਦਲੀਲ ਸੁਨਾ ਬੈਠੀ ।

**ਨ ਮਿਲ ਵਰਤਨ ਅਤੇ ਚੁੱਪ ਟਾਕਰੇ ਤੇ ਲੋਕਾਂ ਦੀਆ ਵੱਖੋ ਵੱਖਰੀਆਂ ਵਿਚਾਰਾਂ**

ਹੋਯਾ ਹਾਦਸਾ ਸ੍ਰੀ ਨਨਕਾਣੇ ਜਦੋਂ ਦੇਸ ਉੱਤੇ ਰੁਹਬ ਛਾਯਾ ਜੀ ।
ਓਹ ਪਵਿਤਰ ਸ਼ਹੀਦਾਂ ਦਾ ਖੂਨ ਸੀ ਜੋ ਓਸ ਸਭ ਦਾ ਦਿਲ ਕੰਬਾਯਾ ਜੀ ।
ਵਾਹੁ ਵਾਹੁ ਸਭ ਦੁਨੀਆਂ ਕਰ ਉੱਠੀ ਸੂਰਜ ਪੰਥ ਪ੍ਰਤਾਪ ਚਮਕਾਯਾ ਜੀ ।
ਦੋਖੀ ਦੁਸ਼ਮਨਾਂ ਤਈਂ ਕਰਤਾਰ ਸਿੰਘਾ ਪੈਰੀਂ ਪੰਥ ਦੀ ਆਨ ਝੁਕਾਯਾ ਜੀ ।

- 0 -

ਓਹ ਵੇਲਾ ਸੀ ਜ਼ਰਾ ਸੰਭਾਲਨੇ ਦਾ ਪੰਥ ਜੋਸ਼ ਦੇ ਵਿੱਚ ਵਿਚਾਰਿਆ ਨ ।
ਕਿਸੇ ਲਾਇਕ ਆਗੂ ਅੱਗੇ ਹੋ ਕਰਕੇ ਵੇਲਾ ਸੰਭਲਾਂ ਹੌਂਸਲਾ ਧਾਰਿਆ ਨ ।
ਓਧਰ ਪੰਥ ਨੇ ਖਾਸ ਯਕੀਨ ਕਰਕੇ ਆਗੂ ਕੋਈ ਭੀ ਅੱਗੇ ਖਲ੍ਹਾਰਿਆ ਨ ।
ਸੌਰੇ ਵਿਗੜੀ ਗੱਲ ਕਰਤਾਰ ਸਿੰਘਾ ਬੈਠ ਧਯਾਨ ਡੂੰਘਾ ਕਿਸੇ ਮਾਰਿਆ ਨ ।

- 0 -

ਪਾਸਾ ਦੂੰਹ ਚਹੁੰ ਦਿਨੀਂ ਹੀ ਪਲਟ ਗਿਆ ਗੱਲ ਹੋਰ ਦੀ ਹੋ ਰਹੀ ਹੋਰ ਹੋ ਗਈ ।
ਮੰਗੇ ਪੌਂ ਬਾਰਾਂ ਪਏ ਤਿੰਨ ਕਾਣੇ ਬਾਜੀ ਪੰਥ ਦੀ ਆਣ ਕਮਜ਼ੋਰ ਹੋ ਗਈ ।
ਨਰਦਾਂ ਜਿੱਤੀਆਂ ਮਾਰੀਆਂ ਫੇਰ ਗਈਆਂ ਦੂਜੀ ਪਾਰਟੀ ਆ ਵਿੱਚ ਜ਼ੋਰ ਹੋ ਗਈ ।
ਗੁੱਡੀ ਗਈ ਖਲੋ ਕਰਤਾਰ ਸਿੰਘਾ ਆਣ ਖਤਮ ਤਰੱਕੀ ਦੀ ਡੋਰ ਹੋ ਗਈ ।

- 0 -

ਆਣ ਥੋੜ੍ਹਿਆਂ ਦਿਨਾਂ ਦੇ ਵਿੱਚ ਦੇਖੋ ਪੰਥ ਰਾਸਤੇ ਵਿੱਚ ਪਹਾੜ ਪੈ ਗਏ ।
ਚਹੁੰ ਪਾਸਿਆਂ ਤੋਂ ਪਈਆਂ ਮੁਸ਼ਕਲਾਂ ਆ ਕਿਸੇ ਗੱਲ ਦੀ ਲੈ ਵੈਰੀ ਆੜ ਪੈ ਗਏ ।
ਬਦਲ ਗਏ ਜ਼ਮਾਨੇ ਦੇ ਰੰਗ ਸਾਰੇ ਦੋਖੀ ਪੰਥ ਨੂੰ ਖਾਣ ਮੂੰਹ ਫਾੜ ਪੈ ਗਏ ।
ਵੈਰੀ ਹੋਇ ਦਲੇਰ ਕਰਤਾਰ ਸਿੰਘਾ ਕੰਮ ਪੰਥ ਦੇ ਚੌੜ ਚੁਫਾੜ ਪੈ ਗਏ ।

ਵਜ੍ਹਾ ਏਸਦੀ ਦੱਸਦੇ ਲੋਕ ਦਾਨੇ ਦੋਖੀ ਪੰਥ ਦੇ ਆਣਕੇ ਵਿੱਚ ਵੜ ਗਏ।
ਦਿਲੀਂ ਉਨ੍ਹਾਂ ਦੀ ਪੰਥ ਪਯਾਰ ਨਹੀਂ ਸੀ ਭੇਖ ਧਾਰ ਕੇ ਮੋਢੀਂ ਆ ਪੰਥ ਚੜ੍ਹ ਗਏ।
ਸਿੱਖੀ ਭੇਸ ਤੇ ਰੂਪ ਸ਼ੈਤਾਨ ਦੇ ਓਹ ਦਾਖਲ ਹੋ ਕੇ ਆਪਣੇ ਹੱਥ ਕਰ ਗਏ।
ਆਸਤੀਨ ਦੇ ਯਾਰ ਕਰਤਾਰ ਸਿੰਘਾ ਜ਼ਹਿਰੀ ਨਾਗ ਹੋਕੇ ਵਿੱਚੇ ਵਿੱਚ ਲੜ ਗਏ।

- 0 -

ਕਾਲੇ ਕੱਪੜੇ ਪਾ ਵਿੱਚ ਪੰਥ ਰਲਕੇ ਓਹ ਸਿੱਖਾਂ ਦੇ ਤਈਂ ਭੜਕਾਉਣ ਲੱਗੇ।
ਪੰਥ ਹਾਕਮਾਂ ਦੇ ਬਰਖਲਾਫ ਕਰਕੇ ਰਾਹੋਂ ਪਾ ਕੁਰਾਹੇ ਫਸਾਉਣ ਲੱਗੇ।
ਛੇੜਾਂ ਛੇੜ ਤੇ ਕਰਕੇ ਕੰਮ ਬੁਰੇ ਪੰਥ ਤਈਂ ਬਦਨਾਮ ਕਰਾਉਣ ਲੱਗੇ।
ਲੋਕਾਂ ਹਾਕਮਾਂ ਤਈਂ ਕਰਤਾਰ ਸਿੰਘਾ ਸਿੱਖਾਂ ਵੱਲੋਂ ਬਦਜ਼ਨ ਬਨਾਉਣ ਲੱਗੇ।

- 0 -

ਕਿਤੇ ਪੁੱਟ ਮਸੀਤ ਦੀ ਇੱਟ ਕੋਈ ਕਿਤੇ ਮੂਰਤੀ ਛਿੱਲ ਛਿਲਾਂਵਦੇ ਓਹ।
ਕਿਤੇ ਹਿੰਦੂਆਂ ਨੂੰ ਗਾਲਾਂ ਕੱਢ ਕਰਕੇ ਮੁਸਲਮਾਨਾਂ ਨੂੰ ਬੁਰਾ ਸੁਨਾਂਵਦੇ ਓਹ।
ਕਹਿੰਦੇ ਕੀਤਾ ਜੋ ਕੁਝ ਸਰਕਾਰ ਕੀਤਾ ਵਿੱਚ ਪੰਥ ਦੇ ਜੋਸ਼ ਫੈਲਾਂਵਦੇ ਓਹ।
ਛੇੜ ਤੀਵੀਆਂ ਤਈਂ ਕਰਤਾਰ ਸਿੰਘਾ ਰਾਹੀਂ ਪੰਥ ਦੀ ਕੰਡੇ ਖਿੰਡਾਂਵਦੇ ਓਹ।

- 0 -

ਓਸ ਵਕਤ ਪਿਆ ਰੌਲਾ ਬਹੁਤ ਭਾਰਾ ਪੰਥ ਆਗੂਆਂ ਨਾਹਿੰ ਸੰਭਾਰ ਕੀਤੀ।
ਦਿਲ ਦੁਖੇ ਹੈ ਸਨ ਤਦੋਂ ਸਾਰਿਆਂ ਦੇ ਭਲੇ ਬੁਰੇ ਦੀ ਨਾਹਿੰ ਵਿਚਾਰ ਕੀਤੀ।
ਜ਼ਰਾ ਬਚ ਸ਼ੈਤਾਨ ਦੇ ਪੁੱਤਾਂ ਪਾਸੋਂ ਪੜਦੇ ਨਾਲ ਭੀ ਕਈ ਨਕਾਰ ਕੀਤੀ।
ਬੇਮੁਹਾਰਿਆਂ ਹੋ ਕਰਤਾਰ ਸਿੰਘਾ ਕੁਝ ਲੋਕਾਂ ਭੀ ਗੱਲ ਵਿਗਾੜ ਕੀਤੀ।

- 0 -

ਹੈ ਸਨ ਰਾਜਸੀ ਖਯਾਲਾਂ ਦੇ ਲੋਕ ਜਿਹੜੇ ਪੰਥ ਉਨ੍ਹਾਂ ਦੀ ਚਾਲਾਂ ਤੇ ਚੱਲ ਗਿਆ।
ਗੁਰਦ੍ਵਾਰਾ ਸੁਧਾਰ ਤੋਂ ਕੁਝ ਥੋੜ੍ਹਾ ਅਸਲ ਥਾਓਂ ਨਸ਼ਾਨੇ ਤੋਂ ਹੱਲ ਗਿਆ।
ਜੈਸਾ ਦਾਓ ਲੱਗੇ ਤੈਸਾ ਲਾਵਣਾ ਸੀ ਚਾਲ ਛੱਡ ਕੁਚਾਲੀਆਂ ਮੱਲ ਗਿਆ।
ਜਿਵੇਂ ਨਿਕਲ ਦਾ ਕੰਮ ਕਰਤਾਰ ਸਿੰਘਾ ਕੱਢ ਲੈਣਾ ਸੀ ਸਮਾਂ ਓਹ ਟੱਲ ਗਿਆ।

- 0 -

ਖ਼ਸਮ ਫਿਰਦਾ ਰੰਨ ਦਾ ਨੱਕ ਵੱਢਾਂ ਰੰਨ ਫਿਰਦੀ ਨੱਥ ਘੜਾਵਨੇ ਨੂੰ ।
ਚੋਰ ਫਿਰਦਾ ਲੁੱਟੀਏ ਘਰ ਤਾਈਂ ਖ਼ਸਮ ਸੌਂ ਗਏ ਲੁਟਾਵਨੇ ਨੂੰ ।
ਛਿਕਾ ਟੁੱਟਯਾ ਬਿੱਲੀ ਦੇ ਭਾਗਾਂ ਤਾਈਂ ਕਾਂ ਕੁੱਤੇ ਭੀ ਆ ਗਏ ਖਾਵਨੇ ਨੂੰ ।
ਤੇਰਾ ਮਰੇ ਜਵਾਈ ਕਰਤਾਰ ਸਿੰਘਾ *ਧੀ ਅੱਗੇ ਨ ਚਾਂਹਵਦੀ ਜਾਵਨੇ ਨੂੰ ।

-0-

ਆਗੂ ਛੱਡ ਬੈਠੇ ਹੀਲੇ ਸਾਰਿਆਂ ਨੂੰ ਨਾਲ ਅਫਸਰਾਂ ਰੋਸ ਜਗਾ ਬੈਠੇ ।
ਕਿਸੇ ਗੱਲ ਦੀ ਪੈਰਵੀ ਨਾਹਿੰ ਕੀਤੀ ਗੁੱਸੇ ਹੋਕੇ ਮੂੰਹ ਭਵਾ ਬੈਠੇ ।
ਦੂਜੇ ਧੜੇ ਨੂੰ ਹੋਰ ਕੀਹ ਚਾਹੀਦਾ ਸੀ ਓਹ ਆਪਨੇ ਜਾਲ ਫੈਲਾ ਬੈਠੇ ।
ਚਰਨ ਹਾਕਮਾਂ ਫੜ ਕਰਤਾਰ ਸਿੰਘਾ ਕੀਤੇ ਪਾਪ ਦੇ ਡਰ ਗਵਾ ਬੈਠੇ ।

-0-

ਜਬਰ ਦਸਤ ਮਹੰਤ ਦਾ ਧੜਾ ਹੋਯਾ ਥਾਂ ਥਾਂ ਹੀ ਜਾਲ ਫੈਲਾਇ ਓਹਨਾਂ ।
ਕਤਲਾਮ ਦੇ ਜਿੰਨੇ ਗਵਾਹ ਹੈ ਸਨ ਜਿਵੇਂ ਪੁੱਜਯਾ ਸਾਰੇ ਮੁਕਰਾਇ ਓਹਨਾਂ ।
ਹਰ ਥਾਂ ਰਸੂਖ ਵਧਾ ਕਰਕੇ ਮਨ ਮੰਨੀਦੇ ਕੰਮ ਕਰਾਇ ਓਹਨਾਂ ।
ਰੋਸੇ ਪੰਥ ਦੇ ਪਾਸੋਂ ਕਰਤਾਰ ਸਿੰਘਾ ਬੇਹੱਦ ਹੀ ਲਾਭ ਉਠਾਇ ਓਹਨਾਂ ।

-0-

ਜਦੋਂ ਆਪ ਮੁਦਈ ਹੋ ਸੁਸਤ ਬੈਠੇ ਚੁਸਤ ਹੋਣ ਫਿਰ ਓਹਦੇ ਗਵਾਹ ਕਾਹਨੂੰ ।
ਜਿਹੜਾ ਆਪ ਅੱਖਾਂ ਮੀਟ ਪਏ ਖਾਤੇ ਓਹਨੂੰ ਵੇਖ ਕੋਈ ਦੱਸਦਾ ਰਾਹਿ ਕਾਹਨੂੰ ।
ਜੱਦ ਪੰਥ ਹੀਲਾ ਆਪ ਛੱਡ ਬੈਠਾ ਭਾਰ ਚੁੱਕਦਾ ਕੋਈ ਸਿਰ ਡਾਹਿ ਕਾਹਨੂੰ ।
ਆਗੂ ਕਰ ਦੇ ਅਕਲ ਕਰਤਾਰ ਸਿੰਘਾ ਇਹ ਮੁਸ਼ਕਲਾਂ ਪੈਂਦੀਆਂ ਆਇ ਕਾਹਨੂੰ ।

-0-

ਜੇਕਰ ਪੁਲਸ ਤੇ ਕੁਝ ਇਤਰਾਜ਼ ਹੈ ਸਨ ਪੜਦੇ ਪੁਲਸ ਦੇ ਸਗੋਂ ਖੁਲ੍ਹਾਈ ਜਾਂਦੇ ।
ਮਿਲ ਗਿਲ ਕੇ ਹਾਕਮਾਂ ਵੱਡਿਆਂ ਨੂੰ ਅਸਲ ਗੱਲ ਦੇ ਭੇਦ ਬਤਾਈ ਜਾਂਦੇ ।

---

*ਕਿਸੇ ਨੇ ਕਿਸੇ ਤੀਵੀ ਨੂੰ ਤਾਹਨਾਂ ਮਾਰਿਆ ਕਿ ਤੇਰਾ ਜਵਾਈ ਮਰੇ, ਓਸਨੇ ਹਸ ਕੇ ਜਵਾਬ ਦਿੱਤਾ ਕਿ ਸ਼ੁਕਰ ਹੈ ਮੇਰੀ ਧੀ ਦਾ ਅੱਗੇ ਵੱਸਨ ਨੂੰ ਜੀ ਨਹੀਂ ਕਰਦਾ ।

ਦੂਜੇ ਪਾਸੇ ਜਿਉਂ ਚੱਲੀ ਦੀ ਚਾਲ ਹੈ ਸੀ ਦੂਣੀ ਓਸ ਤੋਂ ਆਪ ਚਲਾਈ ਜਾਂਦੇ ।
ਕੰਮ ਕੱਢ ਲੈਂਦੇ ਕਰਤਾਰ ਸਿੰਘਾ ਮੇਲ ਜੋਲ ਦੀ ਤਾਰ ਹਿਲਾਈ ਜਾਂਦੇ ।

-0-

ਏਸ ਗੱਲ ਮਹੰਤ ਨੂੰ ਚੌੜ ਕੀਤਾ ਓਹ ਸਮਝਦਾ ਸੀ ਗੁੱਸਾ ਧਾਰ ਸਿੱਖਾਂ ।
ਨਹੀਂ ਕਿਸੇ ਦੀ ਮੂਲ ਪ੍ਰਵਾਹ ਕਰਨੀ ਲੈਨੀ ਨਾਲ ਵਿਗਾੜ ਸਰਕਾਰ ਸਿੱਖਾਂ ।
ਹਾਕਮ ਤਰਫ਼ ਮੇਰੀ ਹੋ ਜਾਣਗੇ ਜੀ ਮੈਂ ਬਚ ਰਹਿਸਾਂ ਫੇਰ ਮਾਰ ਸਿੱਖਾਂ ।
ਹੋਈ ਉਸੇ ਹੀ ਤਰ੍ਹਾਂ ਕਰਤਾਰ ਸਿੰਘਾਂ ਚੱਲ ਓਹੋ ਕੀਤੀ ਆਖ਼ਰ ਕਾਰ ਸਿੱਖਾਂ ।

-0-

ਮਿਲ ਵਰਤਨ ਪੰਥ ਨੇ ਛੱਡ ਦਿੱਤਾ ਲਾਭ ਦੋਸ਼ੀਆਂ ਸਗੋਂ ਉਠਾਇ ਬਹੁਤੇ ।
ਨ ਅਦਾਲਤਾਂ ਵਿੱਚ ਸਬੂਤ ਦਿੱਤੇ ਬੇ ਦੋਸ਼ੇ ਹੀ ਕੈਦ ਕਰਵਾਇ ਬਹੁਤੇ ।
ਪੱਖ ਵਿੱਚ ਮਹੰਤਾਂ ਦੇ ਹੋ ਕਰਕੇ ਸਰਕਾਰ ਨੁਕਸਾਨ ਪੁਚਾਇ ਬਹੁਤੇ ।
ਖੋਹ ਗੁਰ ਅਸਥਾਨ ਕਰਤਾਰ ਸਿੰਘਾਂ ਮੁੜ ਦੋਸ਼ੀਆਂ ਤਾਈਂ ਦਿਵਾਇ ਬਹੁਤੇ ।

-0-

ਨਾ ਮਿਲ ਵਰਤਨਾ ਗੱਲ ਹੈ ਇਕ ਪਾਸੇ ਇਹਦਾ ਗੇੜ ਹੈਗਾ ਇੱਕ ਦਾ ਵੀਰੋ ।
ਗੁਰਦੁਆਰਾ ਸੁਧਾਰ ਹੈ ਦੂਏ ਪਾਸੇ ਗੇੜ ਏਸ ਦਾ ਹੈ ਦੂਜੇ ਰਾਹ ਵੀਰੋ ।
ਇੱਕ ਵਕਤ ਵਿੱਚ ਦੋਹਾਂ ਦਾ ਪੂਰਾ ਹੋਨਾ ਹੈ ਅੱਤ ਹੀ ਕਠਿਨ ਦਾਨਾ ਵੀਰੋ ।
ਸਿੰਘਾਂ ਇੱਕਸੇ ਸਮੇਂ ਕਰਤਾਰ ਸਿੰਘਾ ਦਿੱਤੇ ਦੋਇੰ ਹੀ ਗੇੜ ਚਲਾ ਵੀਰੋ ।

-0-

ਇੱਕੋ ਗੇੜ ਜੇਕਰ ਆਗੂ ਸ਼ੁਰੂ ਕਰਦੇ ਫੇਰ ਮੁਸ਼ਕਲਾਂ ਏਡੀਆਂ ਪੈਂਦੀਆਂ ਨ
ਦੂੰਹ ਬੇੜੀਆਂ ਤੇ ਲੱਤਾਂ ਨਾਹਿੰ ਧਰਦੇ ਆਸਾਂ ਵਿੱਚੇ ਹੀ ਡੱਕੀਆਂ ਰਹਿੰਦੀਆਂ ਨ ।
ਦਖ਼ਲ *ਰਾਜਸੀ ਕੰਮ ਵਿਚ ਨਾਹਿੰ ਦੇਂਦੇ ਜਿੰਦਾਂ ਦੁਖ ਤਸੀਹੜੇ ਸਹਿੰਦੀਆਂ ਨ ।
ਪੈਂਦੀ ਫੁੱਟ ਭੀ ਨਾਹਿੰ ਕਰਤਾਰ ਸਿੰਘਾ ਵਧ ਘੱਟ ਭੀ ਖ਼ਲਕਤਾਂ ਕਹਿੰਦੀਆਂ ਨ ।

---

*ਆਮ ਲੋਕਾਂ ਦੀ ਸਮਝ ਦਾ ਅਖਤਯਾਰ ਹੈ, ਵਰਨਾ ਕਮੇਟੀ ਨੇ ਕਦੀ ਭੀ ਰਾਸਜੀ ਕੰਮਾਂ ਵਿੱਚ ਦਖਲ ਨਹੀਂ ਦਿੱਤਾ, ਕੇਵਲ ਧਾਰਮਕ ਤੇ ਗੁਰਦੁਆਰਾ ਸੁਧਾਰ ਦਾ ਖਯਾਲ ਹੀ ਮੁਖ ਪਰਯੋਜਨ ਰਖਯਾ ਹੋਯਾ ਹੈ ।

ਗੁਰਦੁਆਰਾ ਸੁਧਾਰ ਦੀ ਲਹਿਰ ਅੰਦਰ ਆਗੂ ਰਾਜਸੀ ਖਯਾਲਾਂ ਦੇ ਆਨ ਵੜੇ ।
ਜ਼ੋਰ ਪਾ ਦਿੱਤਾ ਓਹਨਾਂ ਅਪਨਾ ਜੀ ਪੱਖ ਅਪਨੇ ਤੇ ਸਦਾ ਰਹੇ ਖੜੇ ।
ਜਿਹੜੇ ਵਿੱਚਲੇ ਖਯਾਲਾਂ ਦੇ ਸਿੰਘ ਹੈ ਸਨ ਕਈਆਂ ਕਾਰਨਾਂ ਦੇ ਤਈਂ ਵੇਖ ਡਰੇ ।
ਓਹ ਲਾਂਭ ਹੋ ਗਏ ਕਰਤਾਰ ਸਿੰਘਾ ਵਿੱਚ ਪੰਥ ਦੇ ਹੋ ਗਏ ਆਨ ਧੜੇ ।

-0-

ਮਿਲ ਵਰਤਨਾ ਜਿਨ੍ਹਾਂ ਛੁਡਾ ਕਰ੍ਹਕੇ ਚੁੱਪ ਟਾਕਰਾ ਸ਼ੁਰੂ ਕਰਾਯਾ ਜੀ ।
ਓਹਨਾਂ ਪੰਥ ਨੂੰ ਕੱਢਕੇ ਟੋਏ ਵਿੱਚੋਂ ਸਗੋਂ ਖੂਹ ਡੂੰਘੇ ਵਿੱਚ ਪਾਯਾ ਜੀ ।
ਅੱਗੇ ਸਾਧ ਮਹੰਤ ਹੀ ਵੈਰੀ ਹੈ ਸਨ ਗਵਰਮਿੰਟ ਨੂੰ ਹੋਰ ਬਨਾਯਾ ਜੀ ।
ਦੇ ਕੇ ਹੱਲਾ ਸ਼ੇਰੀ ਕਰਤਾਰ ਸਿੰਘਾ ਪੰਥ ਦੂੰਹ ਦੇ ਟਾਕਰੇ ਡਾਹਯਾ ਜੀ ।

-0-

ਓਸ ਵੇਲੇ ਇਹ ਚਾਹੀਦੀ ਸੋਚ ਹੈ ਸੀ ਜੇ ਮਹੰਤਾਂ ਦੇ ਨਾਲ ਵਿਗਾੜ ਸੀ ਜੀ ।
ਸਿੱਖ ਨਾਲ ਸਰਕਾਰ ਦੇ ਮੇਲ ਕਰਕੇ ਲੈਂਦੇ ਆਪਨਾ ਕੰਮ ਸਵਾਰ ਸੀ ਜੀ ।
ਦਿਲੋਂ ਜਿਵੇਂ ਸਰਕਾਰ ਤ੍ਰਿਓਂ ਆਪ ਰਹਿੰਦੇ ਲੈਂਦੇ ਕਰ ਗੁਰਦੁਆਰਾ ਸੁਧਾਰ ਸੀ ਜੀ ।
ਪੈਂਦੇ ਏਡੇ ਨ ਵਖਤ ਕਰਤਾਰ ਸਿੰਘਾ ਅੜ ਦੀ ਵਿੱਚ ਨ ਆਨ ਸਰਕਾਰ ਸੀ ਜੀ ।

-0-

ਕਈ ਕਹਿਨ ਸਰਕਾਰ ਨੇ ਜਾਣ ਕਰਕੇ ਸਿੰਘਾਂ ਨਾਲ ਕੀਤੀ ਬੇਵਫਾਈ ਹੈ ਜੀ ।
ਗੁਰਦੁਆਰਾ ਸੁਧਾਰ ਦੀ ਲਹਿਰ ਤਾਈਂ ਤੋੜਨ ਵਾਸਤੇ ਗਲ ਚਲਾਈ ਹੈ ਜੀ ।
ਸਿੰਘਾਂ ਅੱਕ ਮਿਲਵਰਤਨਾ ਛੱਡ ਦਿੱਤਾ ਕੀਤੀ ਪੰਥ ਨੇ ਪੂਰੀ ਦਾਨਾਈ ਹੈ ਜੀ ।
ਦੁਨੀਆਂ ਵੇਖ ਲੈ ਸੀ ਕਰਤਾਰ ਸਿੰਘਾ ਕੇਹੜੇ ਪਾਸੇ ਦੇ ਵਿੱਚ ਸਚਾਈ ਹੈ ਜੀ ।

-0-

ਬੜਾ ਭਾਰਾ ਕਸੂਰ ਸਰਕਾਰ ਦਾ ਹੈ ਜਿਸ ਪੰਥ ਨੂੰ ਔਕੜੀਂ ਪਾ ਦਿੱਤਾ ।
ਆਖੇ ਲੱਗ ਖੁਸ਼ਾਮਦੀ ਝੂਠਿਆਂ ਦੇ ਪੰਥ ਵੱਲੋਂ ਚਾਲਾ ਬਦਲਾ ਦਿੱਤਾ ।
ਜਿਸ ਪੰਥ ਨੇ ਪੌਨੀਓਂ ਸਦੀਓਂ ਲੈ ਨੇਕ ਨੀਤ ਹੋ ਸਾਥ ਨਿਭਾ ਦਿੱਤਾ ।
ਓਹਨੂੰ ਸਾਧਾਂ ਨਾਲੋਂ ਕਰਤਾਰ ਸਿੰਘਾ ਇੱਕ ਦਮ ਹੀ ਭੈੜਾ ਬਣਾ ਦਿੱਤਾ ।

ਜਿੰਨੀ ਕਿਸੇ ਦੀ ਸਮਝ ਓਹ ਪਿਆ ਆਖੇ ਆਪੋ ਆਪਣੀ ਅਕਲ ਅਨੁਸਾਰ ਭਾਈ ।
ਕੋਈ ਕਹੇ ਕਮੇਟੀ ਨੇ ਕਾਹਲ ਕੀਤੀ ਕੋਈ ਦੋਸੀ ਠਹਿਰਾਇ ਸਰਕਾਰ ਭਾਈ ।
ਆਪੋ ਆਪਣੇ ਥਾਂ ਨੇ ਸੱਭ ਸੱਚੇ ਦੇਂਦੇ ਇੱਕ ਦੂਜੇ ਸਿਰ ਭਾਰ ਭਾਈ ।
ਕਿਸੇ ਵੱਸ ਨਾ ਕੁਝ ਕਰਤਾਰ ਸਿੰਘਾ ਭਾਣਾ ਰਿਹਾ ਵਰਤਾ ਕਰਤਾਰ ਭਾਈ ।

### ਸੁਦੇਸ਼ੀ ਪਰਚਾਰ

ਸ੍ਰੀ ਤਖਤ ਅਕਾਲ ਤੋਂ ਹੁਕਮ ਹੋਯਾ ਸਾਰੇ ਪੰਥ ਦੇ ਵਿੱਚ ਸੁਣਾਯਾ ਜਾਵੇ ।
ਦੇਸ ਆਪਣੇ ਦੀ ਸਦਾ ਬਿਹਤਰੀ ਲਈ ਦੇਸੀ ਖੱਦਰ ਪਰਚਾਰ ਕਰਾਯਾ ਜਾਵੇ ।
ਛੱਡ ਮਾਲ ਵਾਲਾਇਤੀ ਆਉਂਦਾ ਜੋ ਦੇਸੀ ਚੀਜ਼ ਦਾ ਕਦਰ ਵਧਾਯਾ ਜਾਵੇ ।
ਪੈਸਾ ਦੇਸ ਦਾ ਦੇਸ ਦੇ ਵਿਚ ਰਹੇ ਲੱਠਾ ਮਲਮਲ ਖਾਸਾਂ ਤਜਾਯਾ ਜਾਵੇ ।
ਗੁਰੂ ਗ੍ਰੰਥ ਜੀ ਤੇ ਹਰ ਗੁਰਦ੍ਵਾਰੇ ਇੱਕ ਦੇਸੀ ਰੁਮਾਲ ਚੜ੍ਹਾਯਾ ਜਾਵੇ ।
ਏਸ ਵਰਤੋਂ ਲਈ ਕਰਤਾਰ ਸਿੰਘਾ ਦਿਨ ਜੇਠੋਂ ਸਤਾਈ ਰਖਾਯਾ ਜਾਵੇ ।

### ਗੁਰਦ੍ਵਾਰਾ ਬਿੱਲ (ਕਾਨੂੰਨ)

ਕੀਤਾ ਸਿੰਘਾਂ ਏਲਾਨ ਚੁੱਪ ਟਾਕਰੇ ਦਾ ਗਵਰਮਿੰਟ ਕਦੋਂ ਭਲਾ ਘੱਟ ਸੀ ਜੀ ।
ਓਸ ਬਿੱਲ ਨੂੰ ਛਿੱਕੇ ਤੇ ਰੱਖ ਦਿੱਤਾ ਕਿਸੇ ਸਿਰੇ ਨਾ ਚਾੜ੍ਹਯਾ ਪੱਟ ਸੀ ਜੀ ।
ਗੱਡ ਨਾਲ ਕੱਟਾ ਬੰਨ੍ਹ ਦਿੱਤਾ ਹੀਲਾ ਕੀਤਾ ਨਾ ਦੇਣ ਦਾ ਜੱਟ ਸੀ ਜੀ ।
ਸਿੰਘ ਫੜੇ ਜੇਹਲਾਂ ਵਿੱਚ ਡੱਕ ਰੱਖੇ ਚੁੱਪ ਕਰ ਰਹੀ ਦੜ ਵੱਟ ਸੀ ਜੀ ।
ਏਧਰ ਸਿੰਘ ਮਿਲ ਵਰਤਨਾ ਛੱਡ ਬੈਠੇ ਜੇਹਲਾਂ ਵਾਲੇ ਰਹੇ ਦੁੱਖ ਕੱਟ ਸੀ ਜੀ ।
ਸੁਣੇ ਓਹਨਾਂ ਦੀ ਕੌਣ ਕਰਤਾਰ ਸਿੰਘਾ ਕੰਮ ਹੋ ਰਿਹਾ ਚੌੜ ਚੁਪੱਟ ਸੀ ਜੀ ।

### ਵਾਕ ਕਵੀ

ਲੰਮੇ ਝੇੜੇ ਪਏ ਨਨਕਾਣੇ ਤੋਂ ਜੀ ਪੰਥ ਆਪਣਾ ਆਪ ਸੰਭਾਰ ਖੜਾ ।
ਨਾ ਉਮੈਦ ਹੋ ਕੇ ਸਰਕਾਰ ਵੱਲੋਂ ਸਿਰਫ ਆਸਰਾ ਰੱਖ ਕਰਤਾਰ ਖੜਾ ।
ਗੁਰਦ੍ਵਾਰੇ ਆਜ਼ਾਦ ਕਰਾ ਲੈਣੇ ਕੁਰਬਾਨੀ ਦੇ ਲਈ ਤੱਯਾਰ ਖੜਾ ।
ਅੰਗ ਸੰਗ ਮੈ ਸਦਾ ਕਰਤਾਰ ਸਿੰਘਾ ਬਾਜਾਂ ਵਾਲਾ ਭੀ ਰਿਹਾ ਪੁਕਾਰ ਖੜਾ ।

## ਸਰਦਾਰ ਬਹਾਦਰ ਮਹਿਤਾਬ ਸਿੰਘ

ਸ਼ਾਹਪੁਰ ਦਾ ਜ਼ਿਲ੍ਹਾ ਜੋ ਦੇਸ ਲਹਿੰਦੇ ਇਕ ਪਿੰਡ ਹੁਡਾਲੀ ਵਚਾਰ ਆਹਾ ।
ਜਿਦ੍ਹਾ ਨਾਮ ਸਰਦਾਰ ਮਹਿਤਾਬ ਸਿੰਘ ਹੈ ਓਸ ਪਿੰਡ ਦਾ ਵੱਸਨੇ ਹਾਰ ਆਹਾ ।
ਹੋਨਹਾਰ ਤੇ ਬੜੇ ਦਮਾਗ ਵਾਲਾ ਚਤਰ ਚੁਸਤ ਚੰਗਾ ਮਿਲਨ ਸਾਰ ਆਹਾ ।
ਕੀਤੀ ਓਸ ਬੈਰਿਸਟ੍ਰੀ ਪਾਸ ਪਹਿਲਾਂ ਧਰਮ ਰੱਖਯਾ ਕਾਇਮ ਹੁਸ਼ਯਾਰ ਆਹਾ ।
ਪਾਯਾ ਕਦਰ ਸਰਕਾਰ ਦੇ ਘਰ ਚੰਗਾ ਰੋਹਬ ਦਾਬ ਵਾਲਾ ਮਾਲਦਾਰ ਆਹਾ ।
ਵੱਧਦਾ ਗਿਆ ਸਰਕਾਰੀ ਵਕੀਲ ਬਨਯਾਂ ਦਿਲ ਵਾਲਾ ਤੇ ਬਾਇਤਬਾਰ ਆਹਾ ।
ਪ੍ਰੈਜ਼ੀਡੈਂਟ ਫਿਰ ਸੂਬੇ ਦੀ ਸਭਾ ਦੀ ਭੀ ਕੌਂਸਲ ਵਿੱਚ ਵਜ਼ੀਰ ਸ਼ਾਨਦਾਰ ਆਹਾ ।
ਭਾਰੀ ਲਏ ਤਨਖਾਹ ਕਰਤਾਰ ਸਿੰਘਾ ਮਾਹਵਾਰ ਦੀ ਕਈ ਹਜ਼ਾਰ ਆਹਾ ।

### ਤਥਾ

ਹੈਸੀ ਮੁੱਢੋਂ ਹੀ ਸਿੱਖੀ ਦੇ ਪ੍ਰੇਮ ਵਾਲਾ ਪੰਥ ਸੇਵਾ ਵਿੱਚੋਂ ਹੈ ਸੀ ਬਾਹਰ ਭਾਈ ।
ਦਿਲੀ ਜੋਸ਼ ਤੇ ਦਰਦ ਸੀ ਸਿੱਖੀ ਵਾਲਾ ਨਹੀਂ ਸੀ ਸੇਵਾ ਦਾ ਮਿਲਯਾ ਆਹਾਰ ਭਾਈ ।
ਸਿੱਖ ਲੀਗ ਤੇ ਲਹਿਰ ਅਕਾਲੀ ਅੰਦਰ ਕੰਮ ਕੀਤਾ ਨਹੀਂ ਸੀ ਕੋਈ ਜ਼ਾਹਰ ਭਾਈ ।
ਚਿੱਤ ਵਿੱਚ ਉਮੰਗ ਦੇ ਆ ਰਿਹਾ ਸੀ ਖੜਕ ਰਹੀ ਸੀ ਪ੍ਰੇਮ ਦੀ ਤਾਰ ਭਾਈ ।
ਸਵਾਲ ਉੱਠਯਾ ਜਾਂ ਗੁਰਦੁਆਰਿਆਂ ਦਾ ਜਾਗ ਉੱਠਯਾ ਪੰਥ ਪਿਆਰ ਭਾਈ ।
ਚਿੱਤ ਖਿੱਚਯਾ ਗਿਆ ਸਰਦਾਰ ਜੀ ਦਾ ਬੀੜਾ ਚੁੱਕਯਾ ਪੰਥ ਸੁਧਾਰ ਭਾਈ ।
ਫੇਰ ਹੋਇਆ ਨਨਕਾਣੇ ਦਾ ਹਾਦਸਾ ਜਾਂ ਡਿੱਠੀ ਜਾ ਅੱਖੀਂ ਸਾਰੀ ਕਾਰ ਭਾਈ ।
ਸ਼ੀਸ਼ਾ ਰੋਕਦਾ ਟੁੱਟਯਾ ਸੱਟ ਖਾ ਕੇ ਜੋਸ਼ ਜਾਗਿਆ ਆ ਇਕੋ ਵਾਰ ਭਾਈ ।
ਉੱਤੇ ਅਫਸਰਾਂ ਦੇ ਚੰਗਾ ਰੋਹਬ ਪਾਕੇ ਕੰਮ ਕੱਢਯਾ ਨਾਲ ਵਿਚਾਰ ਭਾਈ ।
ਲੈ ਜਨਮ ਅਸਥਾਨ ਦਾ ਦਖਲ ਲਿਆ ਕਾਜ ਵੇਲੇ ਤੇ ਲਿਆ ਸਵਾਰ ਭਾਈ ।
ਕੀਤਾ ਦਾਹਵਾ ਮਹੰਤ ਦੇ ਵਾਰਸਾਂ ਜੋ ਜਾਇਦਾਦ ਦਾ ਪਾਸ ਸਰਕਾਰ ਭਾਈ ।
ਖਾਰਜ ਓਹ ਭੀ ਕਰਾਯਾ ਮਹਿਤਾਬ ਸਿੰਘ ਨੇ ਜ਼ੋਰ ਖੂਭ ਕਾਨੂੰਨ ਦਿਖਾਰ ਭਾਈ ।
ਕਾਰਾਂ ਪੁਲਸ ਦੀਆਂ ਫੇਰ ਦੇਖ ਕਰਕੇ ਆ ਚਿੱਤ ਹੋਯਾ ਆਵਾਜ਼ਾਰ ਭਾਈ । ।
ਨਾਲ ਅਫਸਰਾਂ ਤੇ ਲਾਟ ਸਾਹਿਬ ਦੇ ਜੀ ਕਈ ਵਾਰ ਝਗੜੇ ਕੀਤੇ ਭਾਰ ਭਾਈ ।

ਜਦ ਵੇਖਯਾ ਹਾਕਮ ਜ਼ਿੱਦ ਉੱਤੇ ਹੈਨ ਖੜੇ ਕਾਨੂੰਨ ਵਸਾਰ ਭਾਈ ।
ਫੜ ਸਿੰਘ ਜੇਹਲਾਂ ਵਿੱਚ ਸੁੱਟ ਘੱਤੇ ਅਤੇ ਛੱਡ ਦਿੱਤੇ ਗੁਨ੍ਹਾਗਾਰ ਭਾਈ ।
ਏਸ ਗੱਲ ਤੋਂ ਹੋ ਲਾਚਾਰ ਭਾਰੇ ਸਾਥ ਛੱਡ ਦਿੱਤਾ ਸਰਕਾਰ ਭਾਈ ।
ਸੇਵਾ ਪੰਥ ਦੀ ਚੁਕੀ ਕਰਤਾਰ ਸਿੰਘਾ ਲੈਣਾ ਛੱਡਯਾ ਕਈ ਹਜ਼ਾਰ ਭਾਈ ।

### ਸਰਦਾਰ ਮਹਿਤਾਬ ਸਿੰਘ ਜੀ ਨੇ ਸ਼੍ਰੋਮਣੀ ਕਮੇਟੀ ਦਾ ਸੈਕਟ੍ਰੀ ਬਣਨਾ

ਸ੍ਰੀ ਤਖਤ ਅਕਾਲ ਹਜ਼ੂਰ ਆਕੇ ਪੰਥ ਸੇਵਾ ਦਾ ਜਦੋਂ ਇਜ਼ਹਾਰ ਕੀਤਾ ।
ਤਦੋਂ ਪੰਥ ਵਿੱਚੋਂ ਕਈਆਂ ਸਿੰਘਾਂ ਨੇ ਜੀ ਸ਼ੱਕ ਰੱਖ ਨਹੀਂ ਸੀ ਇਤਬਾਰ ਕੀਤਾ ।
ਜਦ ਛੱਡਕੇ ਮੈਂਬਰੀ ਚਲੇ ਆਏ ਕੰਮ ਵੱਧਕੇ ਹੌਂਸਲਾ ਧਾਰ ਕੀਤਾ ।
ਸਾਰੇ ਪੰਥ ਅੰਦਰ ਖਬਰ ਫੈਲ ਗਈ ਸਿੰਘਾਂ ਵੱਧਕੇ ਫੇਰ ਪਯਾਰ ਕੀਤਾ ।
ਕੀਤੀ ਭਾਰੀ ਕੁਰਬਾਨੀ ਸਰਦਾਰ ਜੀ ਨੇ ਅੱਗੋਂ ਪੰਥ ਭੀ ਬੜਾ ਸਤਕਾਰ ਕੀਤਾ ।
ਵਾਗ ਹੱਥ ਫੜਾ ਕਰਤਾਰ ਸਿੰਘਾ ਆਗੂ ਪੰਥ ਦਾ ਵੱਡਾ ਸਰਦਾਰ ਕੀਤਾ ।

### ਵਾਕ ਕਵੀ

ਖੜਗ ਸਿੰਘ ਮਹਿਤਾਬ ਸਿੰਘ ਰਲ ਗਏ ਆਗੂ ਪੰਥ ਦੇ ਬਣੇ ਸੁਜਾਨ ਦੋਵੇਂ ।
ਖੜਗ ਜ਼ੁਲਮ ਨੂੰ ਪਰੇ ਹਟਾ ਦੇਊ ਵਾਰ ਪੰਥ ਤੋਂ ਮਾਲ ਤੇ ਜਾਨ ਦੋਵੇਂ ।
ਕਰੂ ਰੋਸ਼ਨੀ ਪੰਥ ਮਹਿਤਾਬ ਸਾਰੇ ਕਰੂ ਆਪਣੇ ਸਫਲ ਜਹਾਨ ਦੋਵੇਂ ।
ਦੋਵੇਂ ਮਿਲ ਕੇ ਕੰਮ ਚਲਾਉਣ ਵਾਲੇ ਸੋਚਨ ਵਾਲੜੇ ਨਫਾ ਨੁਕਸਾਨ ਦੋਵੇਂ ।
ਗੱਡੀ ਪੰਥ ਦੀ ਬਣੇ ਦੋਇ ਪਹੀਏ ਚੱਲਨ ਜਿਵੇਂ ਚਲਾਇ ਭਗਵਾਨ ਦੋਵੇਂ ।
ਆਗੂ ਪੰਥ ਦੇ ਬਣੇ ਕਰਤਾਰ ਸਿੰਘਾ ਕਰ ਧਨ ਤੇ ਤਨ ਕੁਰਬਾਨ ਦੋਵੇਂ ।

## ਹੋਰ ਗੁਰਦੁਆਰੇ

### ਗੁਰਦੁਆਰਾ ਜੰਭਰ ਵੱਡੇ

ਵਿੱਚ ਜ਼ਿਲ੍ਹੇ ਲਾਹੌਰ ਦੇ ਪਿੰਡ ਹੈ ਇਹ ਪੰਚਮ ਗੁਰੂ ਦਾ ਓਥੇ *ਅਸਥਾਨ ਭਾਈ ।
ਸੁਬੇਗ ਸਿੰਘ ਸ਼ਬਾਜ ਸਿੰਘ ਹੋਇ ਓਥੇ ਧਰਮ ਬੀਰ ਚੰਗੇ ਵਿਦਵਾਨ ਭਾਈ ।
ਯਾਹਯੇ ਖਾਂ ਦੇ ਵੇਲੇ ਲਾਹੌਰ ਅੰਦਰ ਦੋਵੇਂ ਧਰਮ ਤੇ ਹੋਇ ਕੁਰਬਾਨ ਭਾਈ ।
ਯਾਦ ਉਨ੍ਹਾਂ ਦੀ ਇਹ ਕਰਤਾਰ ਸਿੰਘਾ ਵਿੱਚ ਪੰਥ ਦੇ ਕਾਇਮ ਨਸ਼ਾਨ ਭਾਈ ।

### ਪ੍ਰੇਮ ਸਿੰਘ ਮਹੰਤ

ਗੁਰਦੁਆਰੇ ਦੇ ਨਾਲ ਜਾਗੀਰ ਖਾਸੀ ਪਰੇਮ ਸਿੰਘ ਸਭ ਕਰੇ ਕਰਾਇ ਆਪੇ ।
ਆਏ ਗਏ ਦੀ ਸੇਵ ਨਾ ਮੂਲ ਕਰਦਾ ਜੋ ਆਉਂਦਾ ਖਾਇ ਉਡਾਇ ਆਪੇ ।
ਜਿਵੇਂ ਹੋਰ ਡੇਰੇ ਦਾਰ ਟੱਪੇ ਲੱਠੋਂ ਓਸੇ ਤਰ੍ਹਾਂ ਇਹ ਮਾਲਕ ਕਹਾਇ ਆਪੇ ।
ਲੋਕ ਪਿੰਡ ਦੇ ਵੇਖ ਰਹੇ ਮੂੰਹ ਓਹਦਾ ਦਿਲੋਂ ਸਚ ਰਹੇ ਸੀ ਸਮਝਾਇ ਆਪੇ ।
ਪਿੰਡ ਵਾਲਿਆਂ ਦੇ ਬਰਖਲਾਫ ਚੱਲੇ ਛੇੜਾਂ ਪੁੱਠੀਆਂ ਨਿੱਤ ਛਿੜਾਇ ਆਪੇ ।
ਮਨਮੁਖ ਹੋ ਕਰ ਕਰਤਾਰ ਸਿੰਘਾ ਜੜ੍ਹੀਂ ਆਪਣੀ ਆਰੀ ਫਿਰਾਇ ਆਪੇ ।

### ਮਾਝਾ ਦੀਵਾਨ ਨੇ ਗੁਰਦੁਆਰੇ ਤੇ ਕਬਜ਼ਾ ਕਰਨਾ

ਪ੍ਰੇਮ ਸਿੰਘ ਦੀ ਨਿੱਤ ਸ਼ਕਾਇਤ ਆਵੇ ਓਹਦੇ ਅਮਲ ਨ ਪਿੰਡ ਨੂੰ ਭਾਂਵਦੇ ਨੇ ।
ਪਰ ਡਰਦਾ ਕੋਈ ਨਾ ਹੱਥ ਪਾਵੇ ਵਿੱਚ ਵਿੱਚ ਕਚੀਚੀਆਂ ਖਾਂਵਦੇ ਨੇ ।
ਕੁਝ ਸਿੰਘ ਆ ਤਖਤ ਅਕਾਲ ਸਾਹਿਬ ਤੇਜਾ ਸਿੰਘ ਦੇ ਤਈਂ ਸੁਨਾਂਵਦੇ ਨੇ ।

---

*ਏਸ ਗੁਰਦੁਆਰੇ ਦਾ ਨਾਮ ਥੰਮ ਸਾਹਿਬ ਹੈ, ਕਈ ਦੁਖ ਨਿਵਾਰਨ ਭੀ ਆਖਦੇ ਹਨ, ਏਥੇ ੧੯੫੬ ਬਿ: ਨੂੰ ਨਨਕਾਣੇ ਸਾਹਿਬ ਤੋਂ ਹੋ ਮਦਰਾਂ ਥਾਣੀ ਜੰਭਰ ਪਿੰਡ ਪੰਜਵੇਂ ਗੁਰੂ ਜੀ ਜਾ ਰਹੇ ਸਨ, ਏਥੇ ਹੀ ਸੰਤੂ ਨਾਮੇ ਚੋਪੜੇ ਖੱਤਰੀ ਦਾ ਕੋਹੜ ਸਤਿਗੁਰਾਂ ਦੇ ਬਚਨ ਨਾਲ ਦੂਰ ਹੋ ਗਿਆ ਤੇ ਹੁਣ ਭੀ ਕਈ ਦੁਖੀਏ ਰਾਜ਼ੀ ਹੋ ਜਾਂਦੇ ਹਨ ।

ਤੁਸੀਂ ਚੱਲਕੇ ਕਰੋ ਸੁਧਾਰ ਕੋਈ ਸਿੰਘ ਹੋਰ ਭੀ ਕਮਰ ਕਸਾਂਵਦੇ ਨੇ ।
ਓਹਨਾਂ ਸਿੰਘਾਂ ਸਣੇ ਝੱਟ ਜਾ ਪਹੁੰਚੇ ਗੁਰਦੁਆਰੇ ਤੇ ਕਬਜ਼ਾ ਜਮਾਂਵਦੇ ਨੇ ।
ਓਹ ਮਹੰਤ ਬੈਠਾ ਬਾਹਰ ਮਲ ਬੂਹਾ ਆਖਰ ਓਥੋਂ ਭੀ ਓਹਨੂੰ ਧਕਾਂਵਦੇ ਨੇ
ਮੱਨੀ ਓਸ ਕਮੇਟੀ ਦੀ ਈਨ ਨ ਸੀ ਪਹਿਲਾਂ ਬਹੁਤ ਓਹਨੂੰ ਸਮਝਾਂਵਦੇ ਨੇ ।
ਸਿੰਘ ਕਾਬਜ਼ ਹੋ ਗਏ ਕਰਤਾਰ ਸਿੰਘਾ ਸੇਵਾਦਾਰ ਹੁਣ ਓਥੇ ਬੈਠਾਂਵਦੇ ਨੇ ।

## ਸੇਵਾਦਾਰਾਂ ਦੀ ਗ੍ਰਿਫਤਾਰੀ ਤੇ ਰਿਹਾਈ

ਹੈਸੀ ਫੱਗਣੋਂ ਠਾਰ੍ਹਵੀਂ ਸੰਨ ਠੱਤ੍ਰ ਗੁਰਦੁਆਰੇ ਤੇ ਕਬਜ਼ਾ ਜਮਾਯਾ ਜੀ ।
ਓਸ ਪਿੰਡੋਂ ਤੇ ਕੁਝ ਕੁ ਸਾਥੀਆਂ ਨੂੰ ਤੇਜਾ ਸਿੰਘ ਪਿੱਛੇ ਛੱਡ ਆਯਾ ਜੀ ।
ਆਪ ਸਿੱਧਾ ਪਸ਼ੌਰ ਨੂੰ ਚਲਾ ਗਿਆ ਪਿੱਛੋਂ ਪੁਲਸ ਅੱਧਮੁਲ ਮਚਾਯਾ ਜੀ ।
ਚੌਵੀ ਫੱਗਣੋਂ ਜਾਂ ਓਥੇ ਪੁਲਸ ਪਹੁੰਚੀ ਵੱਡਾ ਦਬ ਦਬਾ ਜਾ ਕੇ ਪਾਯਾ ਜੀ ।
ਪੰਜ ਛੇ ਦਿਨ ਰੱਖਯਾ ਪਾ ਡੇਰਾ ਗੁਰਦੁਆਰਾ ਫਿਰ ਕੁਰਕ ਕਰਾਯਾ ਜੀ ।
ਪਹਿਲੀ ਚੇਤ੍ਰੋਂ *ਗਿਆਰਾਂ ਹੀ ਸਿੰਘਾਂ ਤਾਂਈਂ ਮੀਆਂ ਵਾਲੀ ਦੀ ਜੇਲ੍ਹ ਪੁਚਾਯਾ ਜੀ ।
ਓਧਰ ਭੇਜ ਕੇ ਖ਼ਬਰ ਪਸ਼ੌਰ ਅੰਦਰ ਤੇਜਾ ਸਿੰਘ ਨੂੰ ਫੜ ਮੰਗਾਯਾ ਜੀ ।
**ਡਾਕਾ ਮਾਰਨੇ ਦਾ ਲਾਕੇ ਦੋਸ ਭਾਰਾ ਬੰਨ੍ਹ ਸਭ ਨੂੰ ਜੇਹਲ ਸੁਟਾਯਾ ਜੀ ।
ਪਿੱਛੋਂ ਫੇਰ ਆਪੇ ਸਾਰੇ ਛੱਡ ਦਿੱਤੇ ਤੇਜਾ ਸਿੰਘਾ ਭੀ ***ਬਰੀ ਸੁਣਾਯਾ ਜੀ ।
ਆਪੇ ਬੰਨ੍ਹੇ ਤੇ ਛੱਡੇ ਕਰਤਾਰ ਸਿੰਘਾ ਸਰਕਾਰ ਨ ਭੇਦ ਫੜਾਯਾ ਜੀ ।

---

*ਵਧਾਵਾ ਸਿੰਘ, ਸਰਨ ਸਿੰਘ, ਵਧਾਵਾ ਸਿੰਘ ਸੁਨਯਾਰਾ, ਮੱਖਨ ਸਿੰਘ, ਵਧਾਵਾ ਸਿੰਘ-ਬੁੱਢਾ ਸਿੰਘ ਦਾ ਪੁੱਤਰ, ਭੋਲਾ ਸਿੰਘ, ਗੁਰਦਿੱਤ ਸਿੰਘ, ਆਤਮਾ ਸਿੰਘ, ਲਾਭ ਸਿੰਘ, ਮੂਲਾ ਸਿੰਘ।

**ਤੇਜਾ ਸਿੰਘ ਭੁੱਚਰ ਤੇ ਮਹੰਤ ਦੀਆਂ ਤਲਾਵਾਰਾਂ ਚੁਰਾਨ ਅਤੇ ਮੁਦਾਖਲਤ ਬੇਜਾ ਦਾ ਕਸੂਰ ਲੱਗਾ ਸਤ ਸਾਲ ਵਾਸਤੇ ਬੰਨ੍ਹ ਦਿਤਾ। ਥੋੜ੍ਹੇ ਚਿਰ ਪਿਛੋਂ ਜਦ ਹੋਰ ਕੈਦੀ ਛੱਡੇ ਗਏ ਤਾਂ ਤੇਜਾ ਸਿੰਘ ਭੀ ਮੁਆਫੀ ਮੰਗਕੇ ਖਲਾਸੀ ਕਰਵਾ ਆਯਾ। ਸਾਰੇ ਜੱਥੇਦਾਰਾਂ ਵਿੱਚੋਂ ਏਸੇ ਤੇ ਏਹ ਕਮਜ਼ੋਰੀ ਦਿਖਲਾਈ ਜੋ ਹਮੇਸ਼ਾਂ ਵਾਸਤੇ ਪੰਥ ਵਿੱਚ ਯਾਦ ਰਹੇਗੀ।

***ਆਮ ਲੋਕਾਂ ਦਾ ਖਿਆਲ ਹੈ ਕਿ ਇਹ ਬਹਾਦਰ ਸਰਕਾਰ ਨਾਲ ਇਕਰਾਰ ਕਰਕੇ ਛੁਟਾ ਸੀ ਕਿ ਅੱਗੋਂ ਨੂੰ ਕਦੇ ਇਹਨਾਂ ਕੰਮਾਂ ਵਿੱਚ ਹਿੱਸਾ ਨਹੀਂ ਲਵਾਂਗਾ, ਜੋ ਹੁਣ ਠੀਕ ਸਾਬਤ ਹੋ ਰਿਹਾ ਹੈ।

## ਗੁਰਦੁਆਰਾ ਮਾਨਕ

ਦਸਵੇਂ ਪਾਤਸ਼ਾਹ ਦਾ ਇੱਕ ਸਿੱਖ ਹੋਯਾ ਸੰਗਤ ਸਾਹਿਬ ਸੀ ਨਾਮ ਵਿਚਾਰ ਭਾਈ ।
ਸੱਚੀ ਦਾੜ੍ਹੀ ਓਹ ਨੂੰ ਗੁਰਾਂ ਵਰ ਦਿੱਤਾ ਮਾਝੇ ਸਿੱਖੀ ਦਾ ਕਰੇ ਪਰਚਾਰ ਭਾਈ ।
ਜਗਤ ਭਗਤ ਅੱਗੇ ਓਹਦਾ ਹੋਯਾ ਚੇਲਾ ਰਿਹਾ ਮਾਨਕ ਪਿੰਡ ਸੰਭਾਰ ਭਾਈ ।
ਡੇਰਾ ਤਦੋਂ ਦਾ ਇਹ ਚਲਾ ਆਂਵਦਾ ਏ ਮਾਝੇ ਵਿੱਚ ਚੰਗਾ ਸ਼ਾਨਦਾਰ ਭਾਈ ।
ਇਹ ਭੀ ਆ ਗਿਆ ਹੱਥ ਉਦਾਸੀਆਂ ਦੇ ਮਾਲਕ ਹੋ ਬਣੇ ਮਾਲਦਾਰ ਭਾਈ ।
ਮਾਇਆ ਏਥੋਂ ਭੀ ਕੱਢ ਉਦਾਸ ਪੁਨਾ ਦਿੱਤੇ ਆਪਣੇ ਪੈਰ ਪਸਾਰ ਭਾਈ ।
ਚਲੀ ਗਈ ਫਕੀਰੀ ਅਮੀਰੀ ਆਈ ਕੱਠੇ ਹੋਏ ਆ ਸਭ ਵਿਕਾਰ ਭਾਈ ।
ਸੋਭਾ ਦਾਸ ਜਦੋਂ ਆਕੇ ਗੁਜ਼ਰ ਗਿਆ ਬਨਿਆ ਦਾਸ ਬੰਸੰਤ ਮੁਖਤਯਾਰ ਭਾਈ ।
ਪੰਥ ਹੱਥ ਇਹ ਅੱਗੇ ਗ੍ਰਿਸਥੀਆਂ ਤੋਂ ਡਾਟ ਫਾਟ ਰੱਖੇ ਮਜ਼ੇਦਾਰ ਭਾਈ ।
ਚਲਤਾ ਪੁਰਜ਼ਾ ਏਹੁ ਜਾਣੂ ਕਚੈਹਰੀਆਂ ਦਾ ਮੋਢਾ ਜੋੜਦਾ ਨਾਲ ਸਰਕਾਰ ਭਾਈ ।
ਲੱਤ ਵਿੱਚ ਰਈਸਾਂ ਅੜਾ ਬੈਠਾ ਹੋ ਕੁਰਸੀ ਨਸ਼ੀਨ ਸਰਕਾਰ ਭਾਈ ।
ਸਾਧਨਾਮ ਮਾਤਰ ਕਰਤਾਰ ਸਿੰਘਾ ਵਿੱਚੋਂ ਗੁਣਾਂ ਦਾ ਗੁਥਲਾ ਭਾਰ ਭਾਈ ।

## ਬਸੰਤ ਦਾਸ

ਇਹ ਨਰੈਣੇ ਦਾ ਖਾਸਗੀ ਯਾਰ ਸਮਝੋ ਵੈਰੀ ਪੰਥ ਦਾ ਲਿਹੋ ਵਚਾਰ ਵੱਡਾ ।
ਕਾਰਕੁਨ ਉਦਾਸ ਮਹਾਂ ਮੰਡਲੀ ਦਾ ਹਰ ਪਾਸਿਓਂ ਹੀ ਕਾਰ ਦਾਰ ਵੱਡਾ ।
ਸੰਤ ਸੇਵਕ ਅਖਬਾਰ ਦਾ ਏਹੋ ਮੋਢੀ ਉਲਟ ਪੰਥ ਦੇ ਕਰੇ ਪਰਚਾਰ ਵੱਡਾ ।
ਗੁਰੂ ਸਾਹਿਬਾਂ ਦੀ ਨਿੰਦ ਕਰਾਉਨ ਵਾਲਾ ਵੈਰੀ ਸਿੰਘਾਂ ਦਾ ਇਹ ਖੁਨ ਖਾਰ ਵੱਡਾ ।
ਇਹੋ ਚੁੱਕਦਾ ਨਿੱਤ ਉਦਾਸੀਆਂ ਨੂੰ ਦੇਵੇ ਹਿੰਦੂਆਂ ਨੂੰ ਇਸ਼ਤਯਾਰ ਵੱਡਾ ।
ਕੱਢੇ ਨਿੱਤ ਇਸ਼ਤਿਹਾਰ ਕਰਤਾਰ ਸਿੰਘ ਹੋ ਉਦਾਸੀਆਂ ਦਾ ਮੁਖਤਯਾਰ ਵੱਡਾ ।

## ਬਸੰਤ ਦਾਸ ਦੀ ਚਾਲ ਬਾਜ਼ੀ

ਕਤਲ ਆਮ ਨਨਕਾਣੇ ਦੀ ਹੋਈ ਪਿੱਛੋਂ ਸਾਰੇ ਦੇਸ ਨੇ ਹੀ ਪਲਟਾ ਖਾ ਲਿਆ ਜੀ ।
ਘਰ ਘਰ ਸਿੰਘਾਂ ਵਿੱਚ ਜੋਸ਼ ਵਧਯਾ ਪੱਕਾ ਨਿਸਚਾ ਇਹ ਠਹਿਰਾਲਿਆ ਜੀ ।
ਇਹ ਸਾਧ ਵੈਰੀ ਸਾਡੇ ਪੰਥ ਦੇ ਨੇ ਇਹਨਾਂ ਨਾਲੋਂ ਆ ਮੇਲ ਹਟਾਲਿਆ ਜੀ ।

ਗੁਰਦੁਆਰਿਆਂ ਨੂੰ ਪਾਪੀ ਹਜਮ ਕਰ ਗਏ ਕਬਜ਼ਾ ਹਰ ਥਾਂ ਇਨ੍ਹਾਂ ਜਮਾ ਲਿਆ ਜੀ ।
ਕਰਨੇ ਸਿੱਧੇ ਯਾਂ ਕੱਢਨੇ ਪਿੰਡਾਂ ਵਿੱਚੋਂ ਇਹ ਸਿੰਘਾਂ ਨੇ ਪੱਕਾ ਪਕਾ ਲਿਆ ਜੀ ।
ਚਾਲ ਚਲਨ ਦਾ ਇਹ ਭੀ ਸੀ ਪੂਰਾ ਭਾਂਡਾ ਇਹਦੇ ਵੱਲ ਧਯਾਨ ਰਖਾਲਿਆ ਜੀ ।
ਏਹ ਦੀਆਂ ਚਾਲਾਂ ਤੋਂ ਸਨ ਲੋਕ ਦੁਖੀ ਬਹੁਤੇ ਭੇਦ ਏਸ ਨੇ ਭੀ ਸਾਰਾ ਪਾ ਲਿਆ ਜੀ ।
ਡਰ ਗਿਆ ਤੇ ਵੇਲੇ ਦੇ ਟਾਲਨੇ ਨੂੰ ਢੰਗ ਏਸ ਨੇ ਸੋਚ ਬਨਾ ਲਿਆ ਜੀ ।
ਪ੍ਰਚਾਰਕ ਜੱਥੇ ਲਾਹੌਰ ਵੱਲ ਭੇਜ ਚਿੱਠੀ ਸਾਰਾ ਆਪਣਾ ਭੇਦ ਜਤਾਲਿਆ ਜੀ ।
ਦਖਲ ਡੇਰੇ ਦਾ ਖੁਸ਼ੀ ਦੇ ਨਾਲ ਦੇਵਾਂ ਓਹਨਾਂ ਸੁਣਦੇ ਸਾਰ ਬੁਲਾ ਲਿਆ ਜੀ ।
ਅਠਾਰ੍ਹਾਂ ਫੱਗਣੋਂ ਆਇ ਲਾਹੌਰ ਗਿਆ ਇਹ ਦੇ ਪਾਸੋਂ ਕਾਗਜ਼ ਕਰਵਾ ਲਿਆ ਜੀ ।
ਉਜਾਗਰ ਸਿੰਘ ਵਕੀਲ ਤੇ ਲਾਲ ਸਿੰਘ ਨੇ ਹੋਰ ਸਿੰਘਾਂ ਨੂੰ ਨਾਲ ਰਲਾ ਲਿਆ ਜੀ ।
ਭਗਵੀ ਲਾਹ ਕੇ ਬੰਨ੍ਹ ਲਈ ਪੱਗ ਚਿੱਟੀ ਅੰਮ੍ਰਿਤ ਛਕਾਂ ਇਹ ਵਾਹਵਾ ਸੁਨਾ ਲਿਆ ਜੀ ।
ਮੰਨਾਂ ਹੁਕਮ ਕਮੇਟੀ ਕਰਤਾਰ ਸਿੰਘਾ ਇਓਂ ਫੈਸਲਾ ਕਰ ਕਰਾ ਲਿਆ ਜੀ ।

### ੨੪ ਫੱਗਣ ਨੂੰ ਬਸੰਤ ਦਾਸ ਨੇ ਸਿੰਘਾਂ ਨੂੰ ਸੱਦਾ ਦੇਣਾ

ਚੌਵੀ ਫੱਗਣੋਂ ਜੱਥਾ ਅਕੱਠਾ ਹੋਕੇ ਖੁਸ਼ੀ ਨਾਲ ਮਾਨਕ ਪਹੁੰਚ ਜਾਂਵਦਾ ਏ ।
ਦਿੱਤਾ ਦਖਲ ਮਹਤੰ ਨੇ ਆਪ ਹੱਥੀਂ ਫੇਰ ਹੋਰ ਫਰੇਬ ਬਨਾਂਵਦਾ ਏ ।
ਤਿੰਨ ਦਿਨ ਪਿੱਛੋਂ ਓਥੋਂ ਨਿਕਲ ਆਯਾ *ਸਰਦੂਲ ਸਿੰਘ ਨੂੰ ਨਾਲ ਮਿਲਾਂਵਦਾ ਏ ।
ਸਿੱਧਾ ਡਿਪਟੀ ਕਮਿਸ਼ਨਰ ਪਾਸ ਪਹੁੰਚਾ ਰੋਇ ਰੋਇ ਰਪੋਟ ਸੁਨਾਂਵਦਾ ਏ ।
ਡਾਕਾ ਮਾਰਿਆ ਸਿੰਘਾਂ ਨੇ ਘਰ ਮੇਰੇ ਲੁੱਟ ਲਿਆ ਮੈਨੂੰ ਬਤਲਾਂਵਦਾ ਏ ।
ਮੇਰੇ ਡੇਰੇ ਤੇ ਕਬਜ਼ਾ ਕਰ ਲਿਆ ਮੱਦਦ ਕਰੋ ਮੇਰੀ ਤਰਲੇ ਪਾਂਵਦਾ ਏ ।
ਡੀ. ਸੀ. ਨੇ ਲੈ ਬਿਆਨ ਲਏ ਓਸੇ ਦਿਨ ਵਾਰੰਟ ਕਢਾਂਵਦਾ ਏ ।
ਪਹਿਲੀ ਚੇਤ੍ਰੋਂ ਡੀ. ਸੀ. ਚੜ੍ਹ ਪਿਆ ਬਹੁਤੀ ਨਾਲ ਪੋਲੀਸ ਲੈ ਆਂਵਦਾਏ ।
ਅਠ੍ਹਾਈਆਂ ਸਿੰਘਾਂ ਤਾਈਂ ਗ੍ਰਿਫਤਾਰ ਕਰਕੇ ਡੀ.ਸੀ. ਲਾਹੌਰ ਪੁਚਾਂਵਦਾਏ ।
ਵੇਖ ਸਾਧ ਚਾਲਾਕ ਕਰਤਾਰ ਸਿੰਘਾ ਕਿਵੇਂ ਸਿੰਘਾਂ ਦੇ ਤਈਂ ਫਸਾਂਵਦਾਏ ।

---

*ਇਹ ਸਰਦੂਲ ਸਿੰਘ ਕਵੀਸ਼ਰ ਨਾ ਸਮਝਨਾ ।

## ਵਾਕ ਕਵੀ

ਏਸੇ ਝੂਠੇ ਹੀ ਡਾਕੇ ਦੇ ਵਿੱਚ ਦੇਖੇ ਚੰਗੇ ਚੰਗੇ ਪਤਵੰਤੇ ਫਸਾਇ ਗਏ ।
ਉਜਾਗਰ ਸਿੰਘ ਵਕੀਲ ਤੇ ਲਾਲ ਸਿੰਘ ਜਹੇ ਬੰਨ੍ਹ ਜੇਲ੍ਹ ਦੇ ਵਿੱਚ ਪਵਾਇ ਗਏ ।
ਲਾਹੌਰਾ ਸਿੰਘ ਜਹੇ ਜਥੇਦਾਰ ਸਮਝੋ ਡਾਕੂ ਚੋਰ ਬਦਮਾਸ਼ ਬਨਾਇ ਗਏ ।
ਭਾਣਾ ਰੱਬ ਦਾ ਵੇਖ ਕਰਤਾਰ ਸਿੰਘਾ ਰੰਗ ਕੀਹ ਸਨ ਕੀਹ ਦਿਖਾਇ ਗਏ ।

## ਗੁਰਦੁਆਰਾ ਮਾਨਕ ਦਾ ਫੈਸਲਾ

ਮਿਸਟਰ ਕੀਊ ਨੇ ਕਰਕੇ ਪੱਖ ਬਹੁਤ ਇਹ ਮੁਕੱਦਮਾਂ ਬੜਾ ਵਧਾਯਾ ਜੀ ।
*ਲਾਲ ਸਿੰਘ ਸੌਦਾਗਰ ਤੇ ਰਾਮ ਸਿੰਘ ਨੂੰ ਤੇ ਖਜ਼ਾਨ ਸਿੰਘ ਨਾਲ ਰਲਾਯਾ ਜੀ ।
ਵਿੱਚੇ ਰੱਖ ਵਕੀਲ ਉਜਾਗਰ ਸਿੰਘ ਨੂੰ ਰਗੜਾ ਹਾਕਮਾਂ ਖੂਬ ਚੜ੍ਹਾਯਾ ਜੀ ।
ਡਾਕਾ ਮਾਰਯਾ ਮਾਨਕ ਜਾਂ ਇਹਨਾਂ ਇੱਕ ਰਫਲ ਪਸਤੌਲ ਚੁਰਾਯਾ ਜੀ ।
ਤਿੰਨ ਸੌ ਸਤਾਈ ਰੁਪਏ ਨਕਦੀ ਇਹ ਮਹੰਤ ਦਾ ਇਹਨਾਂ ਲੁਟਾਯਾ ਜੀ ।
ਇਨ੍ਹਾਂ ਪੰਜਾਂ ਤਾਈਂ ਰਗੜ ਚਾੜ੍ਹ ਕਰਕੇ ਬੇਕਸੂਰੇ ਕਹਿ ਬਰੀ ਕਰਾਯਾ ਜੀ ।
ਬਾਕੀ ਖਾਸ ਫੜੇ ਗਰਦੁਆਰਿਓਂ ਜੋ ਜੁਰਮ ਉਨ੍ਹਾਂ ਤੇ ਵੱਡਾ ਲਗਾਯਾ ਜੀ ।
ਅੱਠ ਉਨ੍ਹਾਂ ਵਿੱਚੋਂ ਫੇਰ ਬਰੀ ਕੀਤੇ ਸਬੂਤ ਨ ਜਿਨ੍ਹਾਂ ਤੇ ਪਾਯਾ ਜੀ ।
ਬਾਕੀ ਵੀਹਾਂ ਤਾਈਂ ਡਾਕੂ ਚੋਰ ਕਹਕੇ ਇਉਂ ਕੈਦ ਦਾ ਹੁਕਮ ਸੁਨਾਯਾ ਜੀ ।
ਜੱਥੇਦਾਰ ਲਾਹੌਰਾ ਸਿੰਘ ਤਾਈਂ ਨੌਂ ਸਾਲ ਦਾ ਪਟਾ ਦਿਵਾਯਾ ਜੀ ।
ਸਾਉਣ ਸਿੰਘ ਦੇ ਨਾਲ ਹਜ਼ਾਰਾ ਸਿੰਘ ਨੂੰ ਛੇ ਸਾਲ ਹਿੱਸੇ ਜੇਲ੍ਹ ਆਯਾ ਜੀ ।
ਜ਼ਾਹਰ ਸਿੰਘ ਤੇ ਰਾਮ ਸਿੰਘ ਸਿੰਘ ਮੰਗਲ ਚਤਰ ਸਿੰਘ ਭੀ ਨਾਲ ਗਿਣਾਯਾ ਜੀ ।
ਅਜੈਬ ਸਿੰਘ ਸੁੰਦਰ ਸਿੰਘ ਭਾਈ ਦੋਵੇਂ ਉੱਤਮ ਸਿੰਘ ਜੈ ਸਿੰਘ ਬਤਾਯਾ ਜੀ ।
ਚੂੜ੍ਹ ਸਿੰਘ ਤੇ ਹਰੀ ਕ੍ਰਿਪਾਲ ਸਿੰਘ ਭੀ ਚੰਨਣ ਸਿੰਘ ਮੰਗਲ ਸਿੰਘ ਭਾਯਾ ਜੀ ।
ਵਧਾਵਾ ਸਿੰਘ ਤੇ ਲਾਲ ਸਿੰਘ ਸਿੰਘ ਸੁੰਦਰ ਮੇਹਰ ਸਿੰਘ ਤੇ ਰਹਿਮ ਜਤਾਯਾ ਜੀ ।

---

*ਲਾਲ ਸਿੰਘ ੨੦ ਸਾਲ ਦਾ ਅਮੀਰ ਆਦਮੀ, ਭਾ; ਰਾਮ ਸਿੰਘ ਜੀ ਐਡੀਟਰ ਪੰਚ ਅਖ਼ਬਾਰ, ਖਜ਼ਾਨ ਸਿੰਘ ਗਯਾਨੀ ਟੇਲਰ ਮਾਸਟਰ ਲਾਹੌਰ, ਸਰਦਾਰ ਉਜਾਗਰ ਸਿੰਘ ਵਕੀਲ, ਆਦਿਕ ।

ਦੋ ਦੋ ਸਾਲ ਏਹਨਾਂ ਤਾਈਂ ਬੰਨ੍ਹ ਦਿੱਤਾ ਚੰਗਾ ਸਾਧ ਨੇ ਹੱਥ ਦਿਖਾਯਾ ਜੀ ।
ਖਾਕੇ ਜੱਟਾਂ ਦਾ ਧਨ ਕਰਤਾਰ ਸਿੰਘਾ ਉਤੇ ਜੱਟਾਂ ਦੇ ਜ਼ੋਰ ਕਢਾਯਾ ਜੀ ।

### ਧਰਮਸਾਲ ਭਾਈ ਸਾਧੂ ਰਾਮ ਦਰਵਾਜ਼ਾ ਸ਼ੇਰਾਂ ਵਾਲਾ ਲਾਹੌਰ

ਧਰਮਸਾਲ ਇਹ ਵਿੱਚ ਲਾਹੌਰ ਦੇ ਹੈ ਸ਼ੇਰਾਂ ਵਾਲੇ ਦਰਵਾਜੇ ਪਛਾਨ ਭਾਈ ।
ਨੰਦ ਕੌਰ ਮਹੰਤਨੀ ਓਥੋਂ ਦੀ ਸੀ ਕਾਰਕੁਨ ਹਰੀ ਦਾਸ ਜਾਨ ਭਾਈ ।
ਜਾਇਦਾਦ ਬਰਬਾਦ ਕਰ ਰਹੇ ਹੈ ਸਨ ਖੁਦ ਮਾਲਕ ਬਣ ਸੁਜਾਨ ਭਾਈ ।
ਸਿੱਖ ਸ਼ਹਿਰ ਵਾਸੀ ਲੈ ਕੇ ਚਿਰਾਂ ਤੋਂ ਹੀ ਵੇਖ ਵੇਖਕੇ ਬੁਰਾ ਮਨਾਨ ਭਾਈ ।
ਓਹ ਕਿਸੇ ਦੀ ਨਾਂਹਿ ਪਰਵਾਹ ਕਰਦੇ ਕਈ ਸਿੰਘ ਜਾਕੇ ਸਮਝਾਨ ਭਾਈ ।
ਚੱਲ ਕਬਜਾ ਕਰੋ ਕਰਤਾਰ ਸਿੰਘਾ ਪਾਸ ਹੋ ਗਿਆ ਵਿੱਚ ਦੀਵਾਨ ਭਾਈ ।

### ਲਾਹੌਰ ਪਰਚਾਰਕ ਜਥੇ ਨੇ ਧਰਮਸਾਲ ਅੰਦਰ ਜਾਣਾ

ਪੰਝੀਂ ਫੱਗਣੋਂ ਸਿੰਘ ਅਕੱਠੇ ਹੋਕੇ ਗਏ ਉਨ੍ਹਾਂ ਦੇ ਤਈਂ ਸਮਝਾਵਨੇ ਨੂੰ ।
ਤੁਸੀਂ ਮੰਨ ਕਮੇਟੀ ਦੀ ਈਨ ਲਵੋ ਅਸੀਂ ਆਇ ਤੁਹਾਨੂੰ ਜਤਲਾਵਨੇ ਨੂੰ ।
ਅੱਗੋਂ ਵਾਸਤੇ ਚਾਲ ਨੂੰ ਠੀਕ ਕਰ ਲੌ ਤਿਆਰ ਨਹੀਂ ਜੇ ਇਉਂ ਕਮਾਵਨੇ ਨੂੰ ।
ਕਬਜਾ ਕਰ ਕਮੇਟੀ ਫਿਰ ਲਏ ਝਬਦੇ ਮੁੜ ਲੱਭੋਗੇ ਵਕਤ ਵਿਹਾਵਨੇ ਨੂੰ ।
ਓਹ ਦੋਵੇਂ ਹੀ ਤਦੋਂ ਤਿਆਰ ਹੋ ਗਏ ਈਨ ਮੰਨਕੇ ਕੰਮ ਚਲਾਵਨੇ ਨੂੰ ।
ਸਿੰਘ ਚਲੇ ਆਏ ਕਰਤਾਰ ਸਿੰਘਾ ਬਦਮਾਸ਼ ਰਹਿ ਗਏ ਪੜ੍ਹਾਵਨੇ ਨੂੰ ।

### ੨੬ ਫੱਗਣ ਨੂੰ ਧਰਮਸਾਲ ਤੇ ਪੁਲਸ ਦਾ ਕਬਜਾ

ਦੂਜੇ ਦਿਨ ਜਦੋਂ ਸਿੰਘ ਫੇਰ ਗਏ ਪਹਿਰਾ ਪੁਲਸ ਅੱਗੇ ਨਜ਼ਰ ਆਯਾ ਜੀ ।
ਅੰਦਰ ਕੋਈ ਨਾ ਜਾਵਨਾ ਮੂਲ ਪਾਏ ਸਿੰਘਾਂ ਵੇਖਕੇ ਬੁਰਾ ਮਨਾਯਾ ਜੀ ।
ਥੋੜ੍ਹਾ ਚਿਰ ਖਿਚਾ ਖਿਚੀ ਕਰਕੇ ਪੁਲਸ ਚਲੀ ਗਈ ਭੇਦ ਨਾ ਪਾਯਾ ਜੀ ।
ਸਿੰਘ ਗੁਰਦ੍ਵਾਰੇ ਅੰਦਰ ਚਲੇ ਗਏ ਸਤਿ ਸ੍ਰੀ ਅਕਾਲ ਗਜਾਯਾ ਜੀ ।
ਹਰਨਾਮ ਦਾਸ ਵਾਲੀ ਧਰਮਸਾਲ ਅੰਦਰ ਸਿੰਘਾਂ ਬੈਠ ਦੀਵਾਨ ਸਜਾਯਾ ਜੀ ।
ਮੁਜਿਸਟ੍ਰੇਟ ਮੇਜਰ ਫੇਰੱਰ ਸਾਹਿਬ ਤਦੋਂ ਨੰਦ ਕੌਰ ਤੇ ਤਈਂ ਬੁਲਾਯਾ ਜੀ ।

*ਸੁਪ੍ਰੰਡੰਟ ਪੋਲੀਸ ਭੀ ਆਣ ਓਥੇ ਪੁੱਛ ਪੁੱਛ ਬਿਆਨ ਲਿਖਾਯਾ ਜੀ ।
ਓਸੇ ਵਕਤ ਹੀ ਫੇਰ ਮਜਿਸਟ੍ਰੇਟ ਨੇ ਜਾ ਜਾਰੀ ਨੋਟਸ ਇੱਕ ਕਰਾਯਾ ਜੀ ।
ਖਤਰਾ ਹੈ ਫਸਾਦ ਦਾ ਸਾਡੇ ਤਾਈਂ ਦੋਹਾਂ ਧਿਰਾਂ ਹੈ ਸ਼ੋਰ ਮਚਾਯਾ ਜੀ ।
ਹਰੀ ਦਾਸ ਨੰਦ ਕੌਰ ਇੱਕ ਪਾਸੇ ਦੂਜੇ ਪਾਸੇ ਓਹ ਜੱਥਾ ਠਹਿਰਾਇਯਾ ਜੀ ।
ਰਾਮ ਰੱਖਾ ਸਿੰਘ ਤੇ ਗੁਰਬਖਸ਼ ਸਿੰਘ ਭੀ ਸਾਧੂ ਸਿੰਘ ਗੰਡਾ ਸਿੰਘ ਗਿਣਾਯਾ ਜੀ ।
ਸੋਹਣ ਸਿੰਘ ਜੱਥੇਦਾਰ **ਭਗਤ ਸਿੰਘ ਭੀ ਲਾਲ ਸਿੰਘ ਸਰਦਾਰ ਫਸਾਯਾ ਜੀ ।
ਬੂਟਾ ਸਿੰਘ ਭੀ ਉਨ੍ਹਾਂ ਦੇ ਨਾਲ ਸਮਝੋ ਇਨ੍ਹਾਂ ਤਈਂ ਇਹ ਹੁਕਮ ਸੁਨਾਯਾ ਜੀ ।
ਉਨੱਤੀ ਫੱਗਣੋਂ ਵਿੱਚ ਕਚਿਹਿਰੀ ਆਕੇ ਬਯਾਨ ਦਿਓ ਕਿਉਂ ਝਗੜਾ ਪਾਯਾ ਜੀ ।
ਨ ਉਡੀਕਯਾ ਦਿਨ ਕਰਤਾਰ ਸਿੰਘ ਗ੍ਰਿਫਤਾਰੀਆਂ ਹੁਕਮ ਚੜ੍ਹਾਯਾ ਜੀ ।

### ਸਿੰਘਾਂ ਦੀਆਂ ਗ੍ਰਿਫਤਾਰੀਆਂ

ਉਨੱਤੀ ਫੱਗਨੋਂ ਚੜ੍ਹਿਆ ਦਿਨ ਅਜੇ ਡੀ. ਸੀ. ਝਟਾ ਪੱਟ ਆਂਵਦਾ ਏ ।
ਛੱਡ ਧਰਮਸਾਲਾ ਚਲੇ ਜਾਹੋ ਘਰੀਂ ਦਾਬੇ ਧਾਸੇ ਦੇ ਕਰ ਡਰਾਂਵਦਾ ਏ ।
ਸਿੰਘ ਇਕ ਨਾ ਉਠਿਆ ਜਥੇ ਵਿੱਚੋਂ ਗੁੱਸੇ ਹੋਕੇ ਹੁਕਮ ਸੁਨਾਂਵਦਾ ਏ ।
ਹੱਥ ਕੜੀਆਂ ਮਾਰ ਲੌਂ ਸਾਰਿਆਂ ਨੂੰ ਇੱਕੀ ਆਦਮੀ ਬੰਨ੍ਹ ਚਲਾਂਵਦਾ ਏ ।
ਪਾਸ ਜੇਲ੍ਹ ਦੇ ਜਾਕੇ ਸੱਤ ਛੱਡੇ ਚੌਦਾਂ ਅੰਦਰ ਬੰਨ੍ਹ ਬੈਠਾਂਵਦਾ ਏ ।
ਓਸੇ ਦਿਨ ਹੀ ਵੇਖ ਕਰਤਾਰ ਸਿੰਘਾ ਨਵਾਂ ਹੋਰ ਹੀ ਹੁਕਮ ਚੜ੍ਹਾਂਵਦਾ ਏ ।

### ਡੀ.ਸੀ. ਦਾ ਨਿਰਾਲਾ ਹੁਕਮ

ਜਿਸ ਵਕਤ ਸਾਰੇ ਸਿੰਘ ਹੋਏ ਹਾਜ਼ਰ ਡੀ.ਸੀ. ਦਿਲੋਂ ਵੱਡੀ ਖਾਰ ਕਰਕੇ ।
ਦੇਂਦਾ ਹੁਕਮ ਅੰਦਰ ਪੇਸ਼ ਹੋਨ ਸਾਰੇ ਕ੍ਰਿਪਾਨਾਂ ਦੇ ਤਈਂ ਉਤਾਰ ਕਰਕੇ ।
ਸਿੰਘਾਂ ਆਖਿਆ ਧਰਮ ਨ ਨਾਸ਼ ਸਾਡਾ ਨਹੀਂ ਉਤਾਰਦੇ ਡਰ ਨੂੰ ਧਾਰ ਕਰਕੇ ।
ਦੂਜੇ ਦਿਨ ਦੀ ਪਾ ਤਾਰੀਖ ਦਿੱਤੀ ਨਾਲ ਹੁਕਮ ਕੀਤਾ ਸਾਫ ਜ਼ਾਹਰ ਕਰਕੇ ।

---

*ਮਿਸਟਰ ਆਈਸ ਮੋਂਗਰ ਸਾਹਿਬ

**ਭਗਤ ਸਿੰਘ ਜੱਥੇਦਾਰ ਪਿੰਡ ਜਾਮਕੇ ਜ਼ਿਲ੍ਹਾ ਸਿਆਲ ਕੋਟ ਦੇ ਰਹਿਣ ਵਾਲਾ ਹੈ ।

ਯਾ ਤਾਂ ਸਿੰਘ ਕ੍ਰਿਪਾਨਾਂ ਉਤਾਰ ਆਵਨਾ ਯਾ ਵਕੀਲ ਭੇਜਨ ਮੁਖਤਾਰ ਕਰਕੇ ।
ਤੀਹ ਫੱਗਨੋਂ ਵੇਖ ਕਰਤਾਰ ਸਿੰਘਾ ਸਿੰਘ ਦੇਨ ਬਿਆਨ ਵਿਚਾਰ ਕਰਕੇ ।

### ੩੦ ਫੱਗਨ ਨੂੰ ਸਰਦਾਰ ਉਜਾਗਰ ਸਿੰਘ ਜੀ ਵਕੀਲ ਦੀ ਗ੍ਰਿਫਤਾਰੀ

ਹੈ ਸੀ ਹੁਕਮ ਅਦਾਲਤ ਨੇ ਇਹ ਦਿੱਤਾ ਤੁਸਾਂ ਔਣਾ ਕ੍ਰਿਪਾਨਾਂ ਉਤਾਰ ਕੇ ਜੀ ।
ਨਹੀਂ ਤਾਂ ਭੇਜਨਾ ਕਰ ਵਕੀਲ ਕੋਈ ਜਵਾਬ ਦਾਹਵਾ ਜੋ ਨਿਤਾਰ ਕੇ ਜੀ ।
ਸਿੰਘ ਕਦੋਂ ਕ੍ਰਿਪਾਨਾਂ ਉਤਾਰ ਦੇ ਸੀ ਕੀਤਾ ਫੈਸਲਾ ਉਨ੍ਹਾਂ ਵਿਚਾਰਕੇ ਜੀ ।
ਦਿੱਤਾ ਭੇਜ ਸਰਦਾਰ ਉਜਾਗਰ ਸਿੰਘ ਨੂੰ ਪੇਸ਼ ਹੋਯਾ ਓਹ ਹੌਂਸਲਾ ਧਾਰ ਕੇ ਜੀ ।
ਉਹਨੂੰ ਅੰਦਰੇ ਹੀ ਗ੍ਰਿਫਤਾਰ ਕੀਤਾ ਕਾਨੂੰਨ ਦੇ ਤਈਂ ਵਸਾਰਕੇ ਜੀ ।
ਕਰਕੇ ਹਾਕਮ ਦੀ ਕਰਤਰਾ ਸਿੰਘਾ ਚੱਲੇ ਚਾਲ ਪੁੱਠੀ ਅਕਲ ਹਾਰ ਕੇ ਜੀ ।

### ਸਰਦਾਰ ਲਾਲ ਸਿੰਘ ਜੀ ਆਦਕਾਂ ਨੇ ਡਿਪਟੀ ਕਮਿਸ਼ਨਰ ਦੇ ਨਾਮ ਚਿੱਠੀ ਭੇਜਨੀ

ਭੇਜੀ ਚਿੱਠੀ ਰਜਿਸਟ੍ਰੀ ਕਰ ਸਿੰਘਾਂ ਪੇਸ਼ ਜਾਂਵਦੀ ਨਾਲ ਸਰਕਾਰ ਨਾਹੀਂ ।
ਸਾਡਾ ਧਰਮ ਨਿਸ਼ਾਨ ਕ੍ਰਿਪਾਨ ਹੈ ਜੀ ਏਹ ਨੂੰ ਸੱਕਦੇ ਅਸੀਂ ਉਤਾਰ ਨਾਹੀਂ ।
ਅਸੀਂ ਪੇਸ਼ ਮਜਬੂਰ ਨਹੀਂ ਹੋ ਸੱਕਦੇ ਧਰਮ ਛੱਡਦੇ ਨਾ ਸਵੀਕਾਰ ਨਾਹੀਂ ।
ਜੇਹੜਾ ਭੇਜਿਆਂ ਅਸੀਂ ਵਕੀਲ ਕਰਕੇ ਬੰਨ੍ਹ ਲਿਆ ਚੰਗੀ ਕੀਤੀ ਕਾਰ ਨਾਹੀਂ ।
ਡਰਦਾ ਹੋਰ ਵਕੀਲ ਕੋਈ ਨਹੀਂ ਬਣਦਾ ਪੁੱਜੇ ਕਰੋ ਸਾਡੇ ਅਖਤਾਰ ਨਾਹੀਂ ।
ਧਰਮਸਾਲ ਦਾ ਜੋ ਸਬੂਤ ਮੰਗੋ ਨੰਦ ਕੌਰ ਮੂਲੋਂ ਹੱਕ ਦਾਰ ਨਾਹੀਂ ।
ਇਹ ਰੰਨ ਮਹੰਤ ਦੀ ਯਾਰ ਹੈ ਸੀ ਕੋਈ ਬਿਆਹਤਾ ਓਸ ਦੀ ਨਾਰ ਨਾਹੀਂ ।
ਕੇਹਰ ਸਿੰਘ ਜਿਸਨੂੰ ਹਰੀਦਾਸ ਆਖੋਂ ਬਾਜ਼ਾਬਤਾ ਕੋਈ ਮੁਖਤਾਰ ਨਾਹੀਂ ।
ਧਰਮਥਾਨਾਂ ਤੇ ਕਬਜ਼ੇ ਸੰਗਤਾਂ ਦੇ ਹੁੰਦੇ ਮੁੱਢੋਂ ਦੀ ਨਵੀਂ ਕੋਈ ਕਾਰ ਨਾਹੀਂ ।
ਆਉਂਨ ਜਾਨ ਤੋਂ ਸਿੱਖਾਂ ਨੂੰ ਰੋਕਨੇ ਦਾ ਕਿਸੇ ਤਾਕਤ ਨੂੰ ਕੋਈ ਅਧਕਾਰ ਨਾਹੀਂ ।
ਤੀਜੀ ਗੱਲ ਸਾਫ ਸੀ ਲਿਖੀ ਜੇਹੜੀ ਝਗੜਾ ਕਰਨ ਦਾ ਕੋਈ ਰਵਾਦਾਰ ਨਾਹੀਂ ।
ਕਿਸੇ ਤਰ੍ਹਾਂ ਦਾ ਖਤਰਾ ਕੋਈ ਨਹੀਂ ਤੇ ਫਸਾਦ ਕਰਨਾ ਦਰਕਾਰ ਨਾਹੀਂ ।
ਦਫਾ ਇਕ ਸੌ ਪੰਤਾਲੀ ਜੋ ਲਾ ਦਿੱਤੀ ਲੱਗ ਸੱਕਦੀ ਕਰੋ ਵਿਚਾਰ ਨਾਹੀਂ ।
ਦਫਤਰ ਦਾਖਲਾ ਕਰੋ ਕਰਤਾਰ ਸਿੰਘਾ ਫਸੇ ਝੇੜਿਆਂ ਵਿੱਚ ਸਰਕਾਰ ਨਾਹੀਂ ।

### ੪ ਚੇਤਰ ਨੂੰ ਲਾਹੌਰ ਵਿੱਚ ਸਿੰਘਾਂ ਦੀਆਂ ਗ੍ਰਿਫਤਾਰੀਆਂ

ਏਸ ਅਰਜ਼ੀ ਦੀ ਨਾ ਪ੍ਰਵਾਹ ਕਰਕੇ ਝਟਾਪੱਟ ਵਾਰੰਟ ਕਢਾਏ ਗਏ ।
ਨਨਕਾਣੇ ਫੜਿਆ ਕਰਤਾਰ ਸਿੰਘ ਤੇ ਲਾਹੌਰ ਭੀ ਸਿੰਘ ਫੜਾਏ ਗਏ ।
ਲਾਲ ਸਿੰਘ ਸੌਦਾਗਰ ਲੱਕੜਾਂ ਦਾ ਰਾਮ ਸਿੰਘ ਜੀ ਨਾਲ ਫਸਾਏ ਗਏ ।
ਮੂਲ ਸਿੰਘ ਤੇ ਗਯਾਨੀ ਖਜ਼ਾਨ ਸਿੰਘ ਜੀ ਰਾਮ ਰੱਖਾ ਸਿੰਘ ਸਣੇ ਬੰਨ੍ਹਾਏ ਗਏ ।
ਦੋਸ਼ ਇਨ੍ਹਾਂ ਤੇ ਲਾ ਕੇ ਡਾਕਿਆਂ ਦੇ ਹੱਥ ਕੜੀਆਂ ਲਾ ਬਿਠਾਇ ਗਏ ।
ਗੱਲ ਬਣੀ ਅਜੀਬ ਕਰਤਾਰ ਸਿੰਘਾ ਰਾਜਨੀਤ ਦੇ ਭੇਦ ਨ ਪਾਇ ਗਏ ।

### ਸਿੰਘ ਬਰੀ ਕਰ ਦਿੱਤੇ ਗਏ

ਛੇ ਜੇਠ ਤੋੜੀ ਖਿੱਚਾ ਖਿੱਚ ਰਹੀ ਫਰਦ ਜੁਰਮ ਲਾ ਹੁਕਮ ਸੁਨਾਯਾ ਜੀ ।
*ਕੈਦ ਸਭਨਾਂ ਤਾਈਂ ਸੁਨਾ ਦਿੱਤੀ ਤੇ ਮੁਕੱਦਮਾ ਬਹੁਤ ਵਧਾਯਾ ਜੀ ।
ਜ਼ੋਰ ਲਾ ਸਰਦਾਰ ਮਹਿਤਾਬ ਸਿੰਘ ਨੇ ਕੰਮ ਸ਼ੁਰੂ ਅਪੀਲ ਕਰਾਯਾ ਜੀ ।
ਸੇਵਾ ਰਾਮ ਸਿੰਘ ਤੇ ਰਾਏ ਮੂਲਚੰਦ ਨੇ ਵਕਾਲਤ ਦਾ ਭਾਰ ਉਠਾਯਾ ਜੀ ।
ਕੀਤੇ ਸਾਬਤ ਬੇਕਸੂਰ ਸਾਰੇ ਸ਼ਿਸ਼ਨ ਜੱਜ ਨੇ ਹੁਕਮ ਚੜ੍ਹਾਯਾ ਜੀ ।
ਸਾਰੇ ਬਰੀ ਕੀਤੇ ਕਰਤਾਰ ਸਿੰਘਾ ਖੱਜਲ ਸਿੰਘਾਂ ਨੂੰ ਮੁਫਤ ਕਰਾਯਾ ਜੀ ।

### ਗੁਰਦੁਆਰਾ ਚਮ੍ਹਾਲਾ ਸਾਹਿਬ (ਲਾਹੌਰ)

ਸੋਲਾਂ ਸੌ ਉਨੱਤ੍ਰਵੇਂ ਬਿਕ੍ਰਮੀ ਨੂੰ ਛੇਵਾਂ ਪਾਤਸ਼ਾਹ ਦੀਨ ਦਿਆਲ ਸਮਝੋ ।
ਅੰਮ੍ਰਤਸਰ ਤੋਂ ਸੰਗਤਾਂ ਤਾਰਨੇ ਨੂੰ ਕੀਤਾ ਡੇਰਾ ਲਾਹੌਰ ਕ੍ਰਿਪਾਲ ਸਮਝੋ ।
ਘਰ ਜੀਉਂਣੇ ਤ੍ਰਖਾਨ ਦੇ ਰੱਖ ਡੇਰਾ ਅੰਦਰ ਭਾਟੀ ਦਰਵਾਜ਼ੇ ਸ਼ੁਮਾਲ ਸਮਝੋ ।
ਤਿੰਨ ਮਾਹ ਰਹਿ ਸੰਗਤਾਂ ਤਾਰੀਆਂ ਜੀ ਕੱਟੇ ਸਿੱਖਾਂ ਸੰਦੇ ਜਮਜਾਲ ਸਮਝੋ ।
ਓਸ ਘਰ ਦਾ ਬਨਿਆਂ ਗੁਰਦ੍ਵਾਰਾ ਸੇਵਾਕਰ ਸਿੱਖ ਹੋਇ ਨਿਹਾਲ ਸਮਝੋ ।
ਲੋਕ ਕਹਿਨ ਚੁਮ੍ਹਾਲਾ ਕਰਤਾਰ ਸਿੰਘਾ ਜਗ੍ਹਾ ਪਈ ਹੈ ਖੁੱਲੀ ਵਿਸ਼ਾਲ ਸਮਝੋ ।

---

*ਮਿਸਟਰ ਕੀਉ ਨੇ ੧੪ ਵਿਸਾਖ ਨੂੰ ਭਗਤ ਸਿੰਘ ਜਥੇਦਾਰ ਜਾਨਕਿਆਂ ਵਾਲੇ ਨੂੰ ਨੌਂ ਮਹੀਨੇ ਦੀ ਸਖਤ ਕੈਦ ਤੇ ਉਸਦੇ ਪਿਤਾ ਜੀ ਦੇ ਸਾਰੇ ਸਾਥੀਆਂ ਨੂੰ ਛੇ ਛੇ ਮਹੀਨੇ ਕੈਦ ਸੁਨਾਈ ।

## ਗ੍ਰੰਥੀ ਹਰੀ ਸਿੰਘ

ਚਾਲ ਸਮਾਂ ਜਿਵੇਂ ਰਹਿੰਦਾ ਬਦਲਦਾ ਜੀ ਤਿਵੇਂ ਬਦਲ ਦੇ ਲੋਕਾਂ ਦੇ ਖਯਾਲ ਭਾਈ ।
ਸੇਵਾਦਾਰ ਵਿਗੜੇ ਜਿਵੇਂ ਹੋਰ ਥਾਈਂ ਸੇਵਕ ਏਥੋਂ ਦੇ ਭੀ ਓਸੇ ਚਾਲ ਭਾਈ ।
ਹਰੀ ਸਿੰਘ ਗ੍ਰੰਥੀ ਓਥੇ ਕਰੇ ਸੇਵਾ ਭੁੱਲ ਓਸ ਨੂੰ ਵੱਗੀ ਅਕਾਲ ਭਾਈ ।
ਗੁਰਦੁਆਰੇ ਦੀ ਸੇਵਾ ਨਾ ਮੂਲ ਕਰਦਾ ਫਿਰੇ ਲੁੰਡਾਂ ਉਚੱਕਿਆਂ ਨਾਲ ਭਾਈ ।
ਮੁਨਨ ਕਰਨ ਹਿੰਦੂ ਅੰਦਰ ਗੁਰਦੁਆਰੇ ਕਈ ਬੰਨ੍ਹ ਦੇ ਆਣਕੇ ਮਾਲ ਭਾਈ ।
ਬੇਅਦਬੀ ਵੇਖ ਕਰਤਾਰ ਸਿੰਘਾ ਆਯਾ ਸਿੰਘਾਂ ਨੂੰ ਜੋਸ਼ ਕਮਾਲ ਭਾਈ ।

## ਖਾਲਸਾ ਪ੍ਰਚਾਰਕ ਜੱਥਾ ਲਾਹੌਰ ਦਾ ਉੱਦਮ

ਸਿੰਘਾ ਲਾਯਾ ਦੀਵਾਨ ਜਾ ਗੁਰਦੁਆਰੇ ਹਰੀ ਸਿੰਘ ਦੇ ਤਈਂ ਸਮਝਾਉਨ ਲਈ ।
ਓਹਦੀ ਮਾਂ ਨੇ ਆ ਕੁਪੱਤ ਕੀਤਾ ਗਾਲ੍ਹਾਂ ਕੱਢਦੀ ਚਿੱਪ ਚੜ੍ਹਾਉਂਨ ਲਈ ।
ਸਿੰਘ ਡਟੇ ਰਹੇ ਧਾਰ ਸ਼ਾਂਤੀ ਨੂੰ ਗੁਰਦੁਆਰਾ ਸੁਧਾਰ ਕਰਾਉਂਨ ਲਈ ।
ਦਾਹਵਾ ਕੀਤਾ ਮਹੰਤ ਕਰਤਾਰ ਸਿੰਘਾ ਕੁਝ ਸਿੰਘਾਂ ਦੇ ਤਈਂ ਫੜਾਉਂਨ ਲਈ ।

## ਮਹੰਤ ਨੇ ਦਾਹਵਾ ਕਰਨਾ

ਇੱਕ ਸੌ ਸੱਤ ਦਫਾ ਫੌਜਦਾਰੀ ਅੰਦਰ ਹਰੀ ਸਿੰਘ ਨੇ ਦਾਹਵਾ ਚਲਾ ਦਿੱਤਾ ।
ਕੁਝ ਸੇਵਕਾਂ ਦੇ ਨਾਮ ਦੇ ਕਰਕੇ ਇਹ ਬਖੇੜਾ ਉਸ ਸਗੋਂ ਵਧਾ ਦਿੱਤਾ ।
ਮੈਥੋਂ ਖੋਹ ਲਿਆ ਸਿੰਘਾਂ ਨੇ ਗੁਰਦੁਆਰਾ ਅਤੇ ਮਾਰਕੇ ਬਾਹਰ ਧਕਾ ਦਿੱਤਾ ।
ਤੇਈ ਪੋਹ ਉੱਨੀ ਸੌ ਸਤੱਤ੍ਰੇ ਨੂੰ ਹਾਕਮ ਓਸਦਾ ਹੱਕ ਜਮਾ ਦਿੱਤਾ ।
ਗ੍ਰਿਫਤਾਰ ਹੋਇ ਅੱਠਕੁ ਆਦਮੀ ਜੀ ਰੌਲਾ ਮਨਮੁਖ ਹੋਕੇ ਪਾ ਦਿੱਤਾ ।
ਕਬਜ਼ਾ ਰੱਖਯਾ ਸਿੰਘਾਂ ਕਰਤਾਰ ਸਿੰਘਾ ਹਰੀ ਸਿੰਘ ਨੇ ਪੈਰ ਨਾ ਆ ਦਿੱਤਾ ।

## ਤਥਾ

ਦਫਾ ਇੱਕ ਸੌ ਪੰਜਤਾਲੀ ਦਾ ਫੇਰ ਦਾਹਵਾ ਬੇਫਕੂਫ ਮਹੰਤ ਚਲਾਯਾ ਜੀ ।
ਆਖ਼ਰ ਕੁਝ ਨਾ ਬਨਯਾਂ ਫੇਰ ਓਹਦਾ ਦਾਹਵਾ ਖਾਰਜ ਹੋ ਪਛਤਾਯਾ ਜੀ ।
ਗੁਰਦੁਆਰਾ ਆ ਪੰਥ ਦੇ ਹੱਥ ਗਿਆ ਹਰੀ ਸਿੰਘ ਨੂੰ ਬਾਹਰ ਧਕਾਯਾ ਜੀ ।

ਬੰਦੋਬਸਤ ਦੇ ਲਈ ਕਮੇਟੀ ਬਣੀ ਬੜਾ ਸੁੰਦਰ ਕੰਮ ਚਲਾਯਾ ਜੀ ।
ਦਿਨੋ ਦਿਨ ਹੁਣ ਰੌਣਕ ਵੱਧ ਰਹੀ ਭਾਗ ਸਤਿਗੁਰਾਂ ਥਾਂ ਨੂੰ ਲਾਯਾ ਜੀ ।
ਪਾਪ ਗਏ ਵਿੱਚੋਂ ਕਰਤਾਰ ਸਿੰਘਾ ਗੁਰਮਤ ਪਰਚਾਰ ਕਰਾਯਾ ਜੀ ।

## ਗੁਰਦੁਾਰਾ ਤੇਜੇ ਜ਼ਿਲ੍ਹਾ ਗੁਰਦਾਸ ਪੁਰ

ਇਹ ਪਿੰਡ ਹੈ ਜ਼ਿਲ੍ਹੇ ਗੁਰਦਾਸ ਪੁਰ ਦਾ ਤੇਜੇ ਏਸ ਦਾ ਨਾਮ ਪਛਾਨੀਏਂ ਜੀ ।
ਸਾਹਿਬ ਰਾਮ ਕੌਰ ਜੀ ਦੀ ਔਲਾਦ ਦਾ ਇਹ ਯਾਦਗਾਰ ਅਸਥਾਨ ਮਹਾਨੀਏਂ ਜੀ ।
ਬਾਬੇ ਬੁੱਢੇ ਜੀ ਦੇ ਖਾਨਦਾਨ ਵਿੱਚੋਂ ਅਨੂਪ ਸਿੰਘ ਏਥੇ ਰਿਹਾ ਮਾਨੀਏਂ ਜੀ ।
ਧਯਾਨ ਦਾਸ ਮਹੰਤ ਸੀ ਗੁਰਦੁਾਰੇ ਮਾਲਦਾਰ ਤੇ ਬੜਾ ਅਭਿਮਾਨੀਏਂ ਜੀ ।
ਪਿਆ ਸਿੰਘਾਂ ਦਾ ਓਸਨੇ ਜੋਰ ਡਿੱਠਾ ਕੀਤੀ ਚਾਲ ਬਾਜ਼ੀ ਤੇ ਸ਼ੈਤਾਨੀਏਂ ਜੀ ।
ਸੌਂਪ ਦੇਂਵਦਾ ਓਹ ਕਰਤਾਰ ਸਿੰਘਾ ਆ ਕਮੇਟੀ ਦੇ ਤਈਂ ਬਖਾਨੀਏਂ ਜੀ ।

## ਤਥਾ

ਕਤਲ ਆਮ ਨਨਕਾਣੇ ਦੀ ਹੋਈ ਪਿਛੋਂ ਲਿਖਯਾ ਆਪਣਾ ਤੁਰਤ ਭੁਲਾਂਦਵਾ ਜੀ ।
ਦੇਂਦਾ ਕੱਢ ਕਮੇਟੀ ਦੇ ਆਦਮੀ ਓਹ ਕਬਜਾ ਆਪਣਾ ਫੇਰ ਜਮਾਂਵਦਾ ਜੀ ।
ਦਾਹਵਾ ਦਾਇਰ ਕਰਦਾ ਨਾਲੇ ਸਿੰਘਾਂ ਉੱਤੇ ਮੱਦਦ ਵਾਸਤੇ ਪੁਲਸ ਬੁਲਾਂਵਦਾ ਜੀ ।
ਅੱਠ ਅੱਸੂ ਅਠੱਤ੍ਰੇ ਬਿਕ੍ਰਮੀ ਨੂੰ ਭਾਗ ਸਿੰਘ ਵਕੀਲ ਚਾ ਧਾਂਵਦਾ ਜੀ ।
ਨਾਲ ਸੌ ਅਕਾਲੀ ਨੂੰ ਲੈ ਕਰਕੇ ਗੁਰਦੁਾਰੇ ਨੂੰ ਕਾਬੂ ਕਰਾਂਵਦਾ ਜੀ ।
ਧੱਕ ਬਾਹਰ ਮਹੰਤ ਨੂੰ ਕੱਢ ਦਿੱਤਾ ਹੈ ਸੀ ਨਿੱਤ ਜੋ ਪਾਪ ਕਮਾਂਵਦਾ ਜੀ ।
ਲੈਕੇ ਆਦਮੀ ਆਪਣੇ ਨਾਲ ਲੁੱਚੇ ਮਾਰ ਕੁਟ ਮਹੰਤ ਮਚਾਂਵਦਾ ਜੀ ।
ਆਖਰ ਪੇਸ਼ ਨ ਗਈ ਕਰਤਾਰ ਸਿੰਘਾ ਰੋਂਦਾ ਅਫਸਰਾਂ ਦੇ ਪਾਸ ਜਾਂਵਦਾ ਜੀ ।

## ਗੁਰਦੁਾਰੇ ਤੇ ਪੰਥ ਦਾ ਕਬਜਾ

ਅੰਦਰ ਸਿੰਘ ਤੇ ਬਾਹਰ ਰਹੀ ਪੁਲਸ ਬੈਠੀ ਅਫਸਰ ਜ਼ਿਲ੍ਹੇ ਦੇ ਭੀ ਹੋਰ ਆ ਗਏ ।
ਬਹੁਤ ਸਿੰਘ ਭੀ ਚਾਰ ਚੌਫਰਯੋਂ ਜੀ ਸੁਣਦੇ ਸਾਰ ਹੀ ਹੁਮ ਹੁਮਾ ਗਏ ।
ਆਖਰ ਅਫਸਰਾਂ ਓਹ ਅਸ਼ਟਾਮ ਡਿੱਠ ਧਯਾਨ ਦਾਸ ਨੂੰ ਝੂਠਾ ਠ੍ਹਹਿਰਾ ਗਏ ।
ਰੋਂਦਾ ਫਿਰੇ ਮਹੰਤ ਕਰਤਾਰ ਸਿੰਘਾ ਹਾਕਮ ਕਬਜ਼ਾ ਆਪ ਦਿਵਾ ਗਏ ।

## ਮਹੰਤ ਦਾ ਦਾਹਵਾ ਖਾਰਜ

ਧਯਾਨ ਦਾਸ ਮੁਕੱਦਮਾ ਦਾਇਰ ਕੀਤਾ ਫੇਰ ਖਾਸ ਗੁਰਦਾਸ ਪੁਰ ਜਾਇ ਕੇ ਜੀ ।
ਗੁਰਦ੍ਵਾਰਾ ਕਮੇਟੀ ਦੀ ਕੋਸ਼ਸ਼ਾਂ ਤੋਂ ਸਿੱਟਾ ਨਿਕਲਯਾ ਚੰਗਾ ਹੀ ਆਇ ਕੇ ਜੀ ।
ਖਾਰਜ ਡਿਪਟੀ ਕਮਿਸ਼ਨਰ ਕਰ ਦਿੱਤਾ ਬੈਠ ਗਿਆ ਸਾਧੂ ਜ਼ੋਰ ਲਾਇ ਕੇ ਜੀ ।
ਸੇਵਕ ਬਣੇ ਰਹਿੰਦੇ ਕਰਤਾਰ ਸਿੰਘਾ ਕਾਹਨੂੰ ਕੱਢਦਾ ਪੰਥ ਧਕਾਇ ਕੇ ਜੀ ।

## ਗੁਰਦ੍ਵਾਰਾ ਹੋਠੀਆਂ

ਨੇੜੇ ਸ਼ਹਿਰ ਵਟਾਲੇ ਤੋਂ ਤਿੰਨ ਕੋਹ ਤੇ ਇੱਕ ਹੋਠੀਆਂ ਪਿੰਡ ਪਛਾਨ ਭਾਈ ।
ਗੁਰੂ ਪੰਜਵੇਂ ਬਾਰਠੋਂ ਆਉਂਦੇ ਹੋਏ ਓਥੇ ਕੱਟੀ ਦੁਪਹਿਰ ਸੀ ਜਾਨ ਭਾਈ ।
ਧਰਮ ਕੋਟ ਤੇ ਹੋਠੀਆਂ ਸੱਨ੍ਹ ਦੋਹਾਂ ਹੈ ਖੇਤਾਂ ਦੇ ਵਿੱਚ ਅਸਥਾਨ ਭਾਈ ।
ਓਹਦੇ ਨਾਲ ਜਾਗੀਰ ਭੀ ਹੈ ਸੀ ਖਾਸੀ ਜਿਧੇ ਨਾਲ ਚੱਲੇ ਗੁਜਰਾਨ ਭਾਈ ।
ਨਾਨਕ ਸਰਨ ਮਹੰਤ ਸੀ ਓਸ ਥਾਂ ਦਾ ਪੰਜੇ ਐਬ ਸ਼ਰੱਈ ਸ਼ੈਤਾਨ ਭਾਈ ।
ਚੂਹੜੀ ਨਾਲ ਓਹਦੀ ਮੁਲਾਕਾਤ ਹੈ ਸੀ ਕਰੇ ਨਿੱਤ ਕੁਕਰਮ ਸਿਆਨ ਭਾਈ ।
ਕਬਜ਼ਾ ਤੇਜਿਆਂ ਤੇ ਜਦੋਂ ਪੰਥ ਕੀਤਾ ਖਤਰਾ ਓਸ ਨੂੰ ਹੋਯਾ ਆਨ ਭਾਈ ।
ਦਿੱਤਾ ਡਰ ਕਰਤੂਤਾਂ ਨੇ ਓਸ ਤਾਈਂ ਕੰਬ ਗਈ ਓਹਦੀ ਵਿੱਚੋਂ ਜਾਨ ਭਾਈ ।
ਮਤਾਂ ਮੈਨੂੰ ਭੀ ਸਿੰਘ ਆ ਕਰਨ ਕਾਬੂ ਦੌੜ ਜਾਣ ਦਾ ਕੀਤਾ ਧਯਾਨ ਭਾਈ ।
ਖਾਲੀ ਛੱਡ ਗਿਆ ਕਰਤਾਰ ਸਿੰਘਾ ਲੈ ਗਿਆ ਜੋ ਹੈਸੀ ਸਮਾਨ ਭਾਈ ।

## ਪੁਲਸ ਨੂੰ ਖਬਰ

ਅੱਸੂ ਪੰਦ੍ਰਾਂ ਨੱਸ ਮਹੰਤ ਗਿਆ ਲੋਕਾਂ ਥਾਂ ਡਿੱਠਾ ਖਾਲੀ ਜਾਇ ਕੇ ਜੀ ।
ਕਬਜ਼ਾ ਕੂਕਿਆਂ ਸੀ ਆਪੇ ਕਰ ਲਿਆ ਅਕਾਲੀਆਂ ਦੀ ਰੀਸੇ ਧਾਇ ਕੇ ਜੀ ।
ਦਿੱਤੀ ਖਬਰ ਪੋਲੀਸ ਨੂੰ ਜ਼ੁੰਮੇਂਵਾਰਾਂ ਓਹ ਆਏ ਤਹਸੀਲ ਤੋਂ ਧਾਇਕੇ ਜੀ ।
ਨਾਮ ਲਿਖਨ ਲੱਗੇ ਜਦੋਂ ਕੂਕਿਆਂ ਦੇ ਨਿਕਲ ਗਏ ਸਾਰੇ ਡਰ ਖਾਇਕੇ ਜੀ ।
ਰੀਸ ਕਰ ਲੈਣੀ ਕੋਈ ਔਖੀ ਨਾਹੀਂ ਔਖਾ ਦੱਸਣਾ ਸਾਂਗ ਨਿਭਾਇਕੇ ਜੀ ।
ਖਾਲੀ ਰਹਿ ਗਿਆ ਥਾਨ ਕਰਤਾਰ ਸਿੰਘਾ ਪੁਲਸ ਚਲੀ ਗਈ ਫੇਰਾ ਪਾਇਕੇ ਜੀ ।

## ਸ਼੍ਰੋਮਣੀ ਕਮੇਟੀ ਦਾ ਕਬਜਾ

ਬਿਨਾਂ ਸੇਵਕੋਂ ਖਾਲੀ ਅਸਥਾਨ ਪਿਆ ਇਰਦ ਗਿਰਦ ਲੋਕਾਂ ਵਿਚਾਰ ਕਰਕੇ ।
ਦਿੱਤਾ ਲਿਖ ਅਸ਼ਟਾਮ ਕਮੇਟੀ ਤਾਈਂ ਜ਼ੁੱਮੇਂਵਾਰੀ ਦਾ ਹੱਕ ਚਤਾਰ ਕਰਕੇ ।
ਸੇਵਾਦਾਰ ਹੈਸੀ ਸਾਧ ਚਲਾ ਗਿਆ ਬੁਰੇ ਅਮਲਾਂ ਦਾ ਡਰ ਧਾਰ ਕਰਕੇ ।
ਅਸੀਂ ਸਾਰੇ ਕਮੇਟੀ ਨੂੰ ਦੇ ਕਬਜਾ ਸੇਵਾ ਸੌਂਪਦੇ ਹਾਂ ਜੁਮੇਂਵਾਰ ਕਰਕੇ ।
ਸੇਵਾਦਾਰ ਕਮੇਟੀ ਨੇ ਭੇਜ ਦਿੱਤੇ ਜਗ੍ਹਾ ਆਪਣੇ ਵਿੱਚ ਅਖਤਯਾਰ ਕਰਕੇ ।
ਕੁਝ ਦਿਨ ਬੀਤ ਗਏ ਕਰਤਾਰ ਸਿੰਘਾ ਕੀਤੀ ਸੇਵਕਾਂ ਸੇਵਾ ਸੰਭਾਰ ਕਰਕੇ ।

## ਡਿਪਟੀ ਕਮਿਸ਼ਨਰ ਗੁਰਦਾਸ ਪੁਰ ਦਾ ਹੁਕਮ

ਟਪਲਾ ਦੇ ਮਹੰਤ ਨੇ ਡੀ. ਸੀ. ਨੂੰ ਕੀਤਾ ਮਸ਼ਹੂਰ ਹੁਕਮ ਕਢਾਇਕੇ ਜੀ ।
ਜਬਰਨ ਖੋਹਯਾ ਅਕਾਲੀਆਂ ਗੁਰਦੁਆਰਾ ਨਾਨਕ ਸ਼ਰਨ ਤਈਂ ਧਮਕਾਇਕੇ ਜੀ ।
ਕੋਈ ਹੱਕ ਕਮੇਟੀ ਦਾ ਮੂਲ ਨਹੀਂ ਚਲੀ ਜਾਇ ਓਹ ਡੇਰਾ ਉਠਾਇਕੇ ਜੀ ।
ਕਾਰਵਾਈ ਕਾਨੂੰਨੀ ਕਰਤਾਰ ਸਿੰਘਾ ਕੀਤੀ ਜਾਊ ਨਹੀਂ ਤਾਂ ਓਥੇ ਆਇਕੇ ਜੀ ।

## ਅਠਾਰ੍ਹਾਂ ਕੱਤਕ ਨੂੰ ਕਾਰਜ ਸਾਧਕ ਕਮੇਟੀ ਹੋਠੀਆਂ ਵਿੱਚ

ਪੁੱਜੀ ਖਬਰ ਇਹ ਜਦੋਂ ਸ਼੍ਰੋਮਣੀ ਨੂੰ ਓਸ ਵਕਤ ਹੀ ਮਤਾ ਪਕਾਇ ਕਰਕੇ ।
ਕਾਰਜ ਸਾਧਕ ਕਮੇਟੀ ਨੂੰ ਹੁਕਮ ਦਿੱਤਾ ਓਹ ਲਵੇ ਪਤਾ ਓਥੇ ਜਾਇ ਕਰਕੇ ।
ਮੈਂਬਰ ਓਸੇ ਹੀ ਵਕਤ ਰਵਾਨਾ ਹੋਏ ਸ੍ਰੀ ਵਾਹਿਗੁਰੂ ਫਤ੍ਹੇ ਜਗਾਇ ਕਰਕੇ ।
ਅੱਧੀ ਰਾਤ ਪਹੁੰਚੇ ਵਿੱਚ ਗੁਰਦੁਆਰੇ ਸੌਂ ਗਏ ਕੈਂਪ ਲਗਾਇ ਕਰਕੇ ।
ਖੜਗ ਸਿੰਘ ਸਰਦਾਰ ਮਹਿਤਾਬ ਸਿੰਘ ਜੀ ਇਹ ਭੀ ਪਹੁੰਚ ਗਏ ਪਿੱਛੋਂ ਧਾਇ ਕਰਕੇ ।
ਓਧਰ ਹਾਕਮ ਭੀ ਓਥੇ ਆਣ ਪਹੁੰਚੇ ਡਾਟ ਫਾਟ ਤੇ ਰੋਹਬ ਦਿਖਾਇ ਕਰਕੇ ।
ਹੋਯਾ ਫੈਸਲਾ ਕੋਈ ਨ ਗੱਲੀਂ ਕੱਥੀਂ ਚਲੇ ਗਏ ਧਮਕਾਇ ਡਰਾਇ ਕਰਕੇ ।
ਸਿੰਘ ਹੋਰ ਬਹੁਤੇ ਕਰਤਾਰ ਸਿੰਘਾ ਆਉਨ ਲੱਗੇ ਚੌਫੇਰਯੋਂ ਧਾਇ ਕਰਕੇ ।

## ਕਪਤਾਨ ਰਾਮ ਸਿੰਘ ਜੀ

ਖੜਗ ਸਿੰਘ ਮਹਿਤਾਬ ਸਿੰਘ ਦਿੱਲੀ ਗਏ ਸਿੱਖ ਲੀਗ ਦੇ ਦਰਸ਼ਨ ਪਾਵਨੇ ਨੂੰ ।
ਰਾਮ ਸਿੰਘ ਕਪਤਾਨ ਸੀ ਰਿਹਾ ਪਿੱਛੇ ਓਸ ਥਾਂ ਦੀ ਕਾਰ ਨਿਭਾਵਨੇ ਨੂੰ ।

ਸੁਪਰੰਡੰਟ ਪੋਲੀਸ ਨੇ ਜਾ ਕਰਕੇ ਦਿੱਤਾ ਹੁਕਮ ਜਲਦੀ ਉਠ ਜਾਵਨੇ ਨੂੰ ।
ਖਾਲੀ ਕਰੋ ਹੁਣੇ ਗੁਰਦ੍ਵਾਰੇ ਤਾਈਂ ਅਸੀਂ ਆਏ ਹਾਂ ਖਾਲੀ ਕਰਾਵਨੇ ਨੂੰ ।
ਰਾਮ ਸਿੰਘ ਸਰਦਾਰ ਜਵਾਬ ਦਿੱਤਾ ਅਸੀਂ ਤਯਾਰ ਨਾਹੀਂ ਡਰ ਖਾਵਨੇ ਨੂੰ ।
ਜੋ ਪੁੱਜੇ ਸੋ ਕਰੋ ਕਰਤਾਰ ਸਿੰਘਾ ਕੀਹ ਸਮਝਦੇ ਅਸੀਂ ਧਮਕਾਵਨੇ ਨੂੰ ।

### ਅਕਾਲੀ ਦਲਾਂ ਦਾ ਫੇਰਾ

ਸੁਪ੍ਰੰਡੰਟ ਪੋਲੀਸ ਤਾਂ ਚਲਾ ਗਿਆ ਸਿੰਘ ਚਾਰ ਚੌਫੇਰਯੋਂ ਆਉਣ ਲੱਗੇ ।
ਓਧਰ ਹਾਕਮਾਂ ਨੇ ਜ਼ੋਰ ਪਾ ਦਿੱਤਾ ਬਹੁਤ ਡਰ ਡਰਾਵੇ ਜਤਾਉਣ ਲੱਗੇ ।
ਕਈ ਤਰ੍ਹਾਂ ਦੇ ਹੇਰ ਤੇ ਫੇਰ ਕੀਤੇ ਕਾਨੂੰਨ ਦੇ ਘੋੜੇ ਦੁੜਾਉਣ ਲੱਗੇ ।
ਸਿੰਘ ਚਲੇ ਆਉਂਦੇ ਸਭਨਾਂ ਪਾਸਯਾਂ ਤੋਂ ਗੁਰੂ ਪੰਥ ਦਾ ਸ਼ਾਨ ਵਧਾਉਣ ਲੱਗੇ ।
ਇਹ ਭੀ ਰੋੜਕਾ ਮੁਫਤ ਦਾ ਖੜਾ ਕੀਤਾ ਸ਼ੋਰ ਹਾਕਮ ਐਵੇਂ ਉਠਾਉਣ ਲੱਗੇ ।
ਪਿੱਛੋਂ ਵੱਟਨੀ ਦੜ ਕਰਤਾਰ ਸਿੰਘ ਪੈਹਲਾਂ ਸ਼ੇਖੀਆਂ ਕਾਹਨੂੰ ਦਿਖਾਉਣ ਲੱਗੇ ।

### ਅਖੀਰੀ ਫੈਸਲਾ

ਬਹੁਤ ਧਮਕੀਆਂ ਧੁਮਕੀਆਂ ਦੇ ਕਰਕੇ ਗਏ ਪੁਲਸੀਏ ਡੇਰਾ ਉਠਾ ਭਾਈ ।
ਦਾਹਵਾ ਫੌਜਦਾਰੀ ਦਾਇਰ ਕਰ ਦਿੱਤਾ ਨਾਨਕ ਸ਼ਰਨ ਨੇ ਹੱਕ ਜਮਾ ਭਾਈ ।
ਭਾਗ ਸਿੰਘ ਵਕੀਲ ਨੇ ਕਰ ਹਿੰਮਤ ਦਿੱਤਾ ਓਸਨੂੰ ਨੱਟੀ ਪਵਾ ਭਾਈ ।
ਡੀ.ਸੀ. ਤਾਈਂ ਸਮਝ ਆਇ ਗਈ ਚਾ ਲਾਹ ਲਿਆ ਜ਼ੋਰ ਜਤਾ ਭਾਈ ।
ਕੁਝ ਚਿਰ ਫਿਰ ਟਾਲਮਟੋਲੇ ਕਰਕੇ ਕੀਤਾ ਖਾਰਜ ਹੁਕਮ ਸੁਨਾ ਭਾਈ ।
ਨਾਨਕ ਸ਼ਰਨ ਕਰੇ ਕਰਤਾਰ ਸਿੰਘਾ ਦਾਹਵਾ ਵਿੱਚ ਦੀਵਾਨੀ ਦੇ ਜਾ ਭਾਈ ।

### ਵਾਕ ਕਵੀ

ਕਿਸ ਕਰਨਾ ਤੇ ਕਿਸ ਕਰਾਵਨਾ ਸੀ ਓਹ ਸਾਧ ਚੰਗਾ ਜ਼ੋਰ ਲਾ ਬੈਠਾ ।
ਕਰਨੀ ਆਪਣੀ ਦਾ ਫਲ ਪਾ ਕਰਕੇ ਥਾਂ ਥਿੱਤਾ ਭੀ ਹੱਥੋਂ ਗਵਾ ਬੈਠਾ ।
ਨਦੀ ਵਿਸ਼ੇ ਵਿਕਾਰ ਦੀ ਵਿੱਚ ਪੈ ਕੇ ਦੋਵੇਂ ਦੀਨ ਤੇ ਦੁਨੀਂ ਰੁੜ੍ਹਾ ਬੈਠਾ ।
ਮੱਥਾ ਪੰਥ ਦੇ ਨਾਲ ਕਰਤਾਰ ਸਿੰਘਾ ਲਾਕੇ ਮੂੰਹ ਕਾਲਾ ਕਰਵਾ ਬੈਠਾ ।

## ਧਰਮਸਾਲਾ ਭਾਈ ਜੈਰਾਮ ਸਿੰਘ (ਕਲਾਸ ਵਾਲਾ)

ਕਲਾਸ ਵਾਲਾ ਜੋ ਨਗਰ ਹੈ ਦਾਸ ਦਾ ਜੀ ਸਿਆਲ ਕੋਟ ਦਾ ਜ਼ਿਲ੍ਹਾ ਵਚਾਰ ਦੇਖੋ ।
ਠੀਕ ਸਿੰਘਾਂ ਦੇ ਰਾਜ ਦੇ ਵਕਤ ਓਥੇ ਧੰਨਾ ਸਿੰਘ ਹੋਯਾ ਸਰਦਾਰ ਦੇਖੋ ।
ਜੋਧ ਸਿੰਘ ਭਰਾ ਸੀ ਏਸੇ ਦਾ ਜੀ ਖੜਗ ਸਿੰਘ ਦਾ ਜੋ *ਰਿਸ਼ਤੇਦਾਰ ਦੇਖੋ ।
ਵੱਸੋਂ ਪੰਡ ਦੀ ਓਨ੍ਹਾਂ ਵਧਾਈ ਜਦੋਂ ਗੁਰ ਸਿੱਖੀ ਦਾ ਧਰਕੇ ਪਯਾਰ ਦੇਖੋ ।
ਪਿੰਡ ਬੰਨ੍ਹਯਾ ਵਿੱਚ ਧਰਮਸਾਲ ਰੱਖੀ ਜਿਵੇਂ ਧਰਮ ਦਾ ਹੋਵੇ ਪ੍ਰਚਾਰ ਦੇਖੋ ।
ਇੱਕ ਸਾਧੂ ਨੂੰ ਲਿਆ ਕੇ ਗੰਗਾ ਉੱਤੇ ਓਹਨੂੰ ਸਿੰਘ ਸਜਾ ਕਰ ਤਯਾਰ ਦੇਖੋ ।
ਧਰਮ ਸਾਲ ਦੀ ਸੇਵਾ ਸਪੁਰਦ ਕੀਤੀ ਆਪ ਸੇਂਵਦੇ ਸਰਧਾ ਧਾਰ ਦੇਖੋ ।
ਜੱਟਾ ਸਿੰਘ ਓਹ ਸੰਤ ਕਰਤਾਰ ਸਿੰਘਾ ਚੰਗਾ ਸਿੱਖ ਤੇ ਬੰਦਗੀ ਦਾਰ ਦੇਖੋ ।

## ਜੈਰਾਮ ਸਿੰਘ

ਭਾਰਥ ਪਿੰਡ ਦਾ ਕੱਟਕੇ ਤੀਆ ਹਿੱਸਾ ਲਾਈ ਨਾਲ ਸਰਦਾਰ ਜਾਗੀਰ ਭਾਈ ।
ਦੋਨੋ ਵਕਤ ਲੰਗਰ ਜਾਰੀ ਰਹਿਨ ਲੱਗਾ ਟਿਕੇ ਰਹਿਨ ਆ ਸਾਧ ਫਕੀਰ ਭਾਈ ।
ਜੱਟਾ ਸਿੰਘ ਦਾ ਪੁੱਤ ਜੈਰਾਮ ਸਿੰਘ ਸੀ ਚੰਗਾ ਹੋਯਾ ਓਹ ਸਾਹਿਬ ਤਦਬੀਰ ਭਾਈ ।
ਚੰਗੀ ਰੌਣਕ ਓਸ ਵਧਾਈ ਰੱਖੀ ਹੈ ਸੀ ਵਿੱਚ ਜਬਾਨ ਤਾਸੀਰ ਭਾਈ ।
ਬੇਟੇ ਹੋਏ ਓਹਦੇ ਜੇਹੜੇ ਮਰ ਗਏ ਰੁੱਕ ਸੱਕੀ ਨ ਲਿਖੀ ਤਕਦੀਰ ਭਾਈ ।
ਧੀਆਂ ਤਿੰਨ ਓਹਦੇ ਘਰ ਰਹਿ ਗਈਆਂ ਬੜੀਆਂ ਨੇਕ ਤੇ ਪਾਕ ਜ਼ਮੀਰ ਭਾਈ ।
ਬੁੱਢੇਵਾਰੇ ਆ ਸਿੰਘਨੀ ਗੁਜਰ ਗਈ ਹੋਯਾ ਬਹੁਤ ਹੀ ਦਿਲੋਂ ਦਲਗੀਰ ਭਾਈ ।
ਹਵਸ ਮਿਟੀ ਨਾ ਦਿਲੋਂ ਕਰਤਾਰ ਸਿੰਘਾ ਕਾਮ ਘੇਰਯਾ ਆਣ ਅਖੀਰ ਭਾਈ ।

## ਜਗਦੀਸ਼ ਸਿੰਘ ਤੇ ਗੰਡਾ ਸਿੰਘ

ਇੱਕ ਔਰਤ ਡੋਗਰੀ ਧਰਮਸਾਲਾ ਹੈ ਸੀ ਰਹਿੰਦੀ ਕਰਦੀ ਗੁਜਰਾਨ ਵੀਰੋ ।
ਦੋ ਪੁੱਤ ਓਹਦੇ ਧੀਆਂ ਤਿੰਨ ਹੈ ਸਨ ਟੱਬਰ ਓਸ ਦਾ ਭਾਰਾ ਸਿਆਨ ਵੀਰੋ ।
ਖਿੜਕੀ ਥਾਓਂ ਹੈ ਸੀ ਫਿਰ ਬਿਨਾਂ ਠਾਹਰੋਂ ਚੰਗੀ ਸ਼ਕਲ ਪਰ ਨਹੀਂ ਸੀ ਜਵਾਨ ਵੀਰੋ ।

---

*ਮਹਰਾਜੇ ਖੜਗ ਸਿੰਘ ਦੇ ਘਰ ਜੋਧ ਸਿੰਘ ਦੀ ਬੇਟੀ ਖੇਮ ਕੌਰ ਵਿਆਹੀ ਹੋਈ ਸੀ ।

ਘਰ ਰੱਖ ਲਿਆ ਓਹਨੂੰ ਭਾਈ ਜੀ ਨੇ ਕੀਤੀ ਓਸਤੇ ਮੇਹਰ ਭਗਵਾਨ ਵੀਰੋ ।
ਭਾਈ ਸਾਹਿਬ ਤਾਂ ਝੱਬ ਚੜ੍ਹਾਈ ਕਰ ਗਏ ਧਰਮਸਾਲ ਸਾਂਭੀ ਬੁੱਢੀ ਆਨ ਵੀਰੋ ।
ਦੋਵੇਂ ਓਸਦੇ ਪੁੱਤ ਕਰਤਾਰ ਸਿੰਘਾ ਚਾਲਬਾਜ਼ ਲਓ ਭਾਰੇ ਸਿਆਨ ਵੀਰੋ ।

**ਗੰਡਾ ਸਿੰਘ ਦੀਆਂ ਚਾਲਾਕੀਆਂ**

ਧਰਮਸਾਲ ਸਾਂਭੀ ਜਗਦੀਸ਼ ਸਿੰਘ ਨੇ ਛੋਟਾ ਵਿੱਚ ਸਕੂਲ ਪੜ੍ਹਾਈ ਕਰਦਾ ।
ਰਾਜ ਸੀ ਅੰਗ੍ਰੇਜ਼ ਦਾ ਹੋਇ ਗਿਆ ਹਰਸਨ ਸਾਹਿਬ ਆ ਥੋੜ੍ਹੀ ਲੜਾਈ ਕਰਦਾ ।
ਕਬਜ਼ਾ ਉੱਠ ਸਰਦਾਰਾਂ ਦਾ ਗਿਆ ਸਾਰਾ ਓਸ ਵਕਤ ਨ ਕੋਈ ਦਾਨਾਈ ਕਰਦਾ ।
ਏਸ ਮਾਈ ਦਾ ਇੱਕ ਜਵਾਈ ਹੈ ਸੀ ਓਹ ਓਸ ਵੇਲੇ ਚਤੁਰਾਈ ਕਰਦਾ ।
ਬੰਦੋਬਸਤ ਲੱਗਾ ਹੋਣ ਜਿਸ ਵੇਲੇ ਹਾਕਮਾਂ ਮੇਲ ਮਿਲਾਈ ਕਰਦਾ ।
ਖਾਨਾ ਮਾਲਕੀ ਦਾ ਪੂਰਾ ਕਰ ਲਿਆ ਪਾਸੋਂ ਕੋਈ ਨਾ ਪੁੱਛ ਪੁਛਾਈ ਕਰਦਾ ।
ਇਹ ਜ਼ਮੀਨ ਲਈ ਜਰ ਖਰੀਦ ਅਸਾਂ ਹਾਕਮ ਲਿਖਣ ਲੱਗਾ ਇਹ *ਸਚਾਈ ਕਰਦਾ ।
ਏਸ ਗੱਲ ਦਾ ਕੋਈ ਯਕੀਨ ਨਾਹੀਂ ਨੋਟ ਦੇਕੇ ਲਿਖ ਲਿਖਾਈ ਕਰਦਾ ।
ਜ਼ਾਹਰ ਬਣੀ ਰਹੀ ਸ਼ਕਲ ਓਸੇ ਤਰਹਾਂ ਵਿੱਚੋਂ ਹੋਰ ਹੀ ਤਰਜ਼ ਉਲਟਾਈ ਕਰਦਾ ।
ਧਰਮਸਾਲ ਸਾਰੀ ਕਰਤਾਰ ਸਿੰਘਾ ਹਜ਼ਮ ਕਰਨ ਦੀ ਬੇਪਰਵਾਹੀ ਕਰਦਾ ।

**ਧਰਮ ਸਾਲ ਹੀ ਹਜ਼ਮ ਹੋ ਗਈ**

ਗੰਡਾ ਸਿੰਘ ਪੜ੍ਹ ਮੁਖਤਾਰ ਬਨਯਾ ਛੁਰੀਆਂ ਅੰਦਰੇ ਅੰਦਰ ਚਲਾਂਦਾ ਰਿਹਾ ।
ਮਿਲ ਗਿਲ ਪਟਵਾਰੀਆਂ ਨਾਲ ਓਹ ਤਾਂ ਧਰਮਸਾਲ ਦਾ ਖੋਜ ਮੁਕਾਂਦਾ ਰਿਹਾ ।
**ਜ਼ਿਮੀਂ ਬਾਗ ਤੇ ਖੂਹ ਮਕਾਨ ਸਾਰੇ ਮਾਲਕੀਯਤ ਵਿੱਚ ਲਿਖਾਂਦਾ ਰਿਹਾ ।

---

*ਹਾਕਮ ਤਸਦੀਕ ਕਰਨ ਲੱਗਾ ਹੇਠ ਨੋਟ ਦੇਕੇ ਲਿਖਦਾ ਹੈ ਕਿ ਮਾਲਕ ਦੱਸਦੇ ਹਨ ਅਸਾਂ ਜ਼ਮੀਨ ਭਾਰਥ ਵਿੱਚੋਂ ਬੂਬਕ ਗੋਤ ਦੇ ਜੱਟਾਂ ਪਾਸੋਂ ਜ਼ਰ ਖਰੀਦ ਕੀਤੀ ਹੈ, ਪਰ ਭਾਰਥ ਪਿੰਡ ਜਦ ਦਾ ਆਬਾਦ ਹੋਯ ਹੈ ਏਸ ਪਿੰਡ ਵਿੱਚ ਏਸ ਗੋਤ ਦੇ ਜੱਟ ਕਦੇ ਮਾਲਕ ਹੋਏ ਹੀ ਨਹੀਂ ਤੇ ਨਾ ਕੋਈ ਏਸ ਗੋਤ ਦਾ ਜੱਟ ਏਥੇ ਹੋਯਾ ਹੀ ਹੈ, ਏਸ ਵਾਸਤੇ ਪੱਕਾ ਯਕੀਨ ਨਹੀਂ, ਪਰ ਦੂਸਰਾ ਫਕੀਰ ਕੋਈ ਝਗੜੇ ਵਾਲਾ ਨਹੀਂ ਆਯਾ, ਇਸ ਲਈ ਮੈਂ ਤਸਦੀਕ ਕਰਦਾ ਹਾਂ ।

**੧੧੫ ਵਿਘੇ ਜ਼ਮੀਨ, ਇਕ ਬੜਾ ਭਾਰਾ ਬਾਗ, ਤਿੰਨ ਖੂਹ, ਧਰਮ ਸਾਲਾ ਦਾ ਬੜਾ ਭਾਰਾ ਮਕਾਨ ।

ਏਧਰ ਵੱਡਾ ਭਰਾ ਓਹ ਬਣ ਭਾਈ ਧਰਮਸਾਲ ਦੀ ਕਾਰ ਨਿਭਾਂਉਦਾ ਰਿਹਾ ।
ਛੋਟਾ ਮਾਰ ਕੰਧਾਂ ਘਰ ਅੱਡ ਕਰਕੇ ਧਰਮਸਾਲ ਦੀ ਸ਼ਕਲ ਗਵਾਂਦਾ ਰਿਹਾ ।
ਪਾਯਾ ਕਿਸੇ ਨ ਭੇਦ ਕਰਤਾਰ ਸਿੰਘਾ ਵਿੱਚੇ ਵਿੱਚ ਓਹ ਬਨਤ ਬਨਾਂਦਾ ਰਿਹਾ ।

### ਕਰਤਾਰ ਸਿੰਘ ਨੇ ਹੱਦ ਹੀ ਕਰ ਦਿੱਤੀ

ਗੰਡਾ ਸਿੰਘ ਛਪੰਜਾ ਦੇ ਵਿੱਚ ਮਰਯਾ ਧਰਮ ਸਾਲ ਨੂੰ ਉੱਕਾ ਹੀ ਖਾ ਕਰਕੇ ।
ਜੀਉਂਦਾ ਰਿਹਾ ਜਗਦੀਸ਼ ਸਿੰਘ ਓਹਦੇ ਪਿੱਛੋਂ ਓਹ ਭੀ ਮਰਯਾ ਸਮਾਂ ਲੰਘਾ ਕਰਕੇ ।
ਗੰਡਾ ਸਿੰਘ ਦਾ ਪੁੱਤ ਪਰਤਾਪ ਸਿੰਘ ਸੀ ਓਹ ਭੀ ਮੌਤ ਭੈੜੀ ਖਾਧਾ ਆ ਕਰਕੇ ।
ਛੋਟਾ ਪੁੱਤ ਕਰਤਾਰ ਸਿੰਘ ਰਿਹਾ ਪਿੱਛੇ ਵੱਡੇ ਓਸਨੇ ਫੰਧ ਚਲਾ ਕਰਕੇ ।
ਗੁਰੂ ਗ੍ਰੰਥ ਸਾਹਿਬ ਰੱਖ ਵਿੱਚ ਆਲੇ ਧਰਮ ਸਾਲ ਦਾ ਖੋਜ ਮਿਟਾ ਕਰਕੇ ।
ਬੈਠਕ ਲਈ ਸਜਾ ਕਰਤਾਰ ਸਿੰਘਾ ਗੁਰਦ੍ਵਾਰੇ ਥਾਂ ਕੁਰਸੀਆਂ ਡਾਹ ਕਰਕੇ ।

### ਸਿੰਘਾਂ ਵਿੱਚ ਜੋਸ਼

ਸਿੰਘਾਂ ਵੇਖਯਾ ਜਾਂ ਏਸ ਤਰਜ਼ ਤਾਈਂ ਸਾਰੀ ਗੱਲ ਨੂੰ ਆਣ ਹਲਾਯਾ ਜੀ ।
ਜਦੋਂ ਪੁੱਛਯਾ ਸੱਦ ਕਰਤਾਰ ਸਿੰਘ ਨੂੰ ਗੁਰਦ੍ਵਾਰਾ ਕਿਉਂ ਹਜਮ ਕਰਾਯਾ ਜੀ ।
ਗੁਰੂ ਗ੍ਰੰਥ ਸਾਹਿਬ ਤਾਈਂ ਚੁੱਕ ਕਰਕੇ ਓਥੇ ਕੁਰਸੀਆਂ ਨੂੰ ਕਾਹਨੂੰ ਡਾਹਯਾ ਜੀ ।
ਕੀਤੀ ਬੜੀ ਬੇ ਅਦਬੀ ਗੁਰੂ ਜੀ ਦੀ ਤੈਨੂੰ ਖ਼ੌਫ ਨਾਹੀਂ ਜ਼ਰਾ ਆਯਾ ਜੀ ।
ਧਰਮ ਸਾਲ ਹੈ ਸੀ ਸਾਡੀ ਖੁਸ਼ੀ ਦੀ ਇਹ ਕੀਹ ਕਿਸੇ ਦਾ ਅਸਾਂ ਧਰਾਯਾ ਜੀ ।
ਲਾਓ ਜੋਰ ਜੋ ਲੱਗੇ ਕਰਤਾਰ ਸਿੰਘਾ ਓਸ ਪੰਥ ਨੂੰ ਠੁੱਠ ਚੁਮਾਯਾ ਜੀ ।

### ਸਿੰਘਾਂ ਨੇ ਦੀਵਾਨ ਕਰਨਾ

ਬਾਹਰ ਧਰਮਸਾਲਾ ਸਿੰਘਾਂ ਕੱਠ ਕੀਤਾ ਭੇਦ ਸਭ ਦੇ ਤਾਈਂ ਸੁਨਾਉਨ ਬਦਲੇ ।
ਇਰਦ ਗਿਰਦ ਦੇ ਲੋਕ ਭੀ ਹੋਏ ਕੱਠੇ ਆਪੋ ਆਪਨੀ ਰਾਇ ਦਿਖਾਉਨ ਬਦਲੇ ।
ਧਰਮਸਾਲ ਦੀ ਅਸਲ ਕਹਾਨੀ ਸਾਰੀ ਖੋਲ੍ਹੀ ਦਾਸ ਨੇ ਭੇਦ ਜਤਾਉਨ ਬਦਲੇ ।
ਸਿੰਘਾਂ ਸੱਦਯਾ ਭਾਈ ਓਹ ਆਨ ਬੈਠਾ ਉਥੇ ਆਕੜ ਜੋਰ ਦਿਖਾਉਨ ਬਦਲੇ ।
ਓਹਦੀ ਪਿੱਠ ਠੋਕੀ ਖਤਰੇਟਿਆਂ ਨੇ ਸਿੰਘਾਂ ਤਾਈਂ ਨੁਕਸਾਨ ਪੁਚਾਉਨ ਬਦਲੇ ।
ਦਿੱਤਾ ਚੰਦਾ ਭੀ ਕੁਝ ਕਰਤਾਰ ਸਿੰਘਾ ਮੁਕੱਦਮੇ ਦੇ ਉੱਤੇ ਲਾਉਨ ਬਦਲੇ ।

## ਹਿੰਦੂਆਂ ਤੇ ਪੁਲਸ ਦੀ ਕਾਰਵਾਈ

ਕਰਮਚੰਦ ਮਰਵਾਹ ਅੱਗੇ ਹੋਇ ਖੜਾ ਬੀੜਾ ਓਸਨੇ ਇਹ ਉਠਾਇ ਲਿਆ ।
ਅਸੀਂ ਲਾਵਾਂਗੇ ਜੋ ਸਾਰਾ ਜੋਰ ਲੱਗੂ ਓਸ ਭਾਈ ਨੂੰ ਭੂਏ ਕਰਾਇ ਲਿਆ ।
ਤਾਰਾਂ ਦਿੱਤੀਆਂ ਓਸਨੇ ਅਫ਼ਸਰਾਂ ਨੂੰ ਸਾਨੂੰ ਖ਼ਤਰਾ ਹੈ ਸੁਨਾਇ ਲਿਆ ।
ਉਨੀ ਸੌ ਇੱਕੀ ਤੇ ਵੈਸਾਖ ਸਮਝੋ ਪੁਲਸ ਆਣ ਕੇ ਪੈਰ ਜਮਾਇ ਲਿਆ ।
ਦਫ਼ਾ ਇੱਕ ਸੌ ਸੰਤਾਲੀ ਲਗਾਇ ਕਰਕੇ ਧਰਮਸਾਲ ਨੂੰ ਕੁਰਕ ਕਰਾਇ ਲਿਆ ।
ਕੀਤਾ ਭਾਈ ਦੇ ਦਾਹਵਾ ਕਰਤਾਰ ਸਿੰਘਾ ਹੱਕ ਮਾਲਕੀ ਮੁੱਖ ਰਖਾਇ ਲਿਆ ।

## ਡਿਪਟੀ ਕਮਿਸ਼ਨਰ ਦੀ ਚੜ੍ਹਾਈ

ਚੜ੍ਹੇ ਜੇਠ ਦੁਪਹਿਰ ਦਾ ਵਕਤ ਹੈ ਸੀ ਡੀ. ਸੀ. ਸਲਕੋਟ ਦਾ ਆਂਵਦਾ ਜੀ ।
ਨਾਲ ਲੈ ਕਪਤਾਨ ਪੋਲੀਸ ਆਯਾ ਧਰਮ ਸਾਲ ਨੂੰ ਦੇਖ ਦਿਖਾਂਵਦਾ ਜੀ ।
ਵੇਖ ਚਾਖ ਕੇ ਪੁੱਛਕੇ ਹਾਲ ਸਾਰੇ ਡੇਰਾ ਬੋਰਡਿੰਗ ਵਿੱਚ ਆ ਲਾਂਵਦਾ ਜੀ ।
ਓਥੇ ਸਾਰੇ ਸਰਦਾਰ ਆ ਹੋਇ ਕੱਠੇ ਸਾਰੀ ਗੱਲ ਨੂੰ ਪੁੱਛ ਪੁਛਾਂਵਦਾ ਜੀ ।
ਮਾਨਾ ਵਾਲੀਆ ਜੋ ਹਰਨਾਮ ਸਿੰਘ ਸੀ ਭੇਦ ਖੋਲ੍ਹ ਓਹ ਸਾਰਾ ਸੁਨਾਂਵਦਾ ਜੀ ।
ਸੂਬੇਦਾਰ ਪਿਆਰਾ ਸਿੰਘ ਜੀ ਆਗੂ ਓਹ ਭੀ ਚੰਗੇ ਜਵਾਬ ਲਖਾਂਵਦਾ ਜੀ ।
ਹੈਸੀ ਦਾਸ ਭੀ ਹਾਜ਼ਰ ਓਸ ਵੇਲੇ ਐਚ. ਫਾਈਸਨ ਤੁਰਤ ਬੁਲਾਂਵਦਾ ਜੀ ।
ਕਹਿੰਦਾ ਦੱਸ ਤੂੰ ਮੁਆਮਲਾ ਅਸਲ ਕੀਹ ਏ ਬੜਾ ਪ੍ਰੇਮ ਪਿਆਰ ਪ੍ਰਗਟਾਂਵਦਾ ਜੀ ।
ਲੋਕ ਆਖਦੇ ਹੈਨ ਇਹ ਧਰਮ ਸਾਲਾ ਭਾਈ ਆਪਣਾ ਘਰ ਬਤਾਂਵਦਾ ਜੀ ।
ਸੱਚਾ ਕੌਨ ਹੈ ਦੱਸ ਕਰਤਾਰ ਸਿੰਘਾ ਰੌਲਾ ਕਿਉਂ ਓਹ ਪਿਆ ਵਧਵਾਂਦਾ ਜੀ ।

## ਤਥਾ

ਓਹਨੂੰ ਦੱਸੀ ਇਹ ਕਥਾ ਸੁਨਾ ਸਾਰੀ ਧਰਮਸਾਲ ਸਰਦਾਰਾਂ ਬਣਾਈ ਜਿਵੇਂ ।
ਧਰਮਸਾਲ ਦੇ ਨਾਲ ਜਾਗੀਰ ਭਾਰੀ ਭਾਰਥ ਪਿੰਡ ਦੇ ਵਿੱਚੋਂ ਲਗਾਈ ਜਿਵੇਂ ।
ਇਹ ਦੇ ਵੱਡਿਆਂ ਨੇ ਮਨਮੁੱਖ ਹੋਕੇ ਵਿੱਚੇ ਵਿੱਚ ਕੀਤੀ ਚਤਰਾਈ ਜਿਵੇਂ ।
ਧਰਮ ਅਰਥ ਦਾ ਨਾਮ ਉਡਾ ਕਰਕੇ ਖਾਸ ਮਾਲਕੀ ਹੈ ਦਿਖਲਾਈ ਜਿਵੇਂ ।
ਥੋੜ੍ਹੇ ਚਿਰ ਤੋਂ ਹੁਣ ਕਰਤਾਰ ਸਿੰਘ ਨੇ ਹਸਤੀ ਆਪਨੀ ਹੈ ਪਲਟਾਈ ਜਿਵੇਂ ।

ਭਾਈ ਪੂਨੇ ਨੂੰ ਛੱਡ ਸਰਦਾਰ ਬਨਯਾਂ ਧਾਰੀ ਦਿਲ ਦੇ ਵਿੱਚ ਗੁਮਰਾਹੀ ਜਿਵੇਂ ।
ਗੁਰੂ ਗ੍ਰੰਥ ਦੀ ਹਤੱਕ ਬਹੁਤ ਕੀਤੀ ਛੱਡ ਸਿੰਘੀ ਨੂੰ ਚਾਲ ਪਰਤਾਈ ਜਿਵੇਂ ।
ਜ਼ਾਹਿਰਾ ਮੰਨ ਗਿਆ ਕਰਤਾਰ ਸਿੰਘਾ ਰਿਹਾ ਸੁਣਦਾ ਕਿਸੇ ਸੁਨਾਈ ਜਿਵੇਂ ।

**ਡੀ. ਸੀ. ਦਾ ਜੁਵਾਬ**

ਝੱਗੜਾ ਕਰੋ ਨ ਤੁਸੀਂ ਸਰਦਾਰ ਸਾਹਿਬ ਮੈਂ ਝਭਦੇ ਗੱਲ ਮੁਕਾ ਦਿਆਂਗਾ ।
ਅਸਲ ਗੱਲ ਦਾ ਪਾ ਲਿਆ ਭੇਦ ਸਾਰਾ ਧਰਮਸਾਲ ਜਲਦੀ ਬਨਵਾਂ ਦਿਆਂਗਾ ।
ਜੇਕਰ ਸਮਝੇਗਾ ਕਰਤਾਰ ਸਿੰਘ ਨ ਮੈਂ ਓਹਦੇ ਤਈਂ ਸਜਾ ਦਿਆਂਗਾ ।
ਵਿੱਚੋਂ ਆਖਦਾ ਹੋਊ ਕਰਤਾਰ ਸਿੰਘਾ ਵੇਲਾ ਕੱਢਕੇ ਠੂੰਠ ਚੁਮਾ ਦਿਆਂਗਾ ।

**ਸਿੰਘ ਡੀ. ਸੀ. ਦੀ ਗੱਲ ਮੰਨ ਗਏ**

ਸਿੰਘ ਰੱਖ ਭਰੋਸੇ ਨੂੰ ਬੈਠ ਗਏ ਕੀਹ ਜਾਣਦੇ ਸਨ ਓਹਦੀ ਕਾਰ ਵਿੱਚੋਂ ।
ਮੁੜ ਝੱਗੜਾ ਕਿਸੇ ਹਲਾਯਾ ਨ ਅਸਲ ਡਰ ਗਏ ਸਰਦਾਰ ਵਿੱਚੋਂ ।
ਸਾਡੀ ਹਾਕਮਾਂ ਦੇ ਨਾਲ ਵਿਗੜ ਜਾਸੀ ਅਸਾਂ ਖੱਟਨਾ ਕੀਹ ਏਸ ਕਾਰ ਵਿੱਚੋਂ ।
ਕਰ ਸੱਕਦੇ ਹੋਰ ਗਰੀਬ ਕੀਹ ਸਨ ਬਨੇ ਹੈ ਸਨ ਓਹੋ ਮੁਖਤਾਰ ਵਿੱਚੋਂ ।
ਓਹ ਹਿੰਦੂਆ ਦੇ ਰੋਹਬ ਵਿੱਚ ਆਏ ਸਿੰਘ ਸਮਝੇ ਨ ਅਸਲੀ ਤਾਰ ਵਿੱਚੋਂ ।
ਘੱਟੇ ਕੌਡੀਆਂ ਰਲ ਕਰਤਾਰ ਸਿੰਘਾ ਗਈਆਂ ਲੱਭਾ ਨਾ ਕੁਝ ਵਿਚਾਰ ਵਿੱਚੋਂ ।

**ਮੁਕੱਦਮੇ ਦਾ ਫੈਸਲਾ**

ਕੀਤਾ ਭਾਈ ਮੁਕੱਦਮਾ ਮਾਲਕੀ ਦਾ ਜ਼ੋਰ ਓਸ ਭੀ ਆਪਨਾ ਲਾਇ ਲਿਆ ।
ਦੇ ਸੱਕਯਾ ਓਹ ਸਬੂਤ ਨਾਹੀਂ ਓਹਦੇ *ਦੋਸਤਾਂ ਓਹਨੂੰ ਸਮਝਾਇ ਲਿਆ ।
ਪੱਕਾ ਆਰੀਯਾ ਆਰੀਯੇ ਯਾਰ ਓਹਦੇ ਓਹਨਾਂ ਰੁੜ੍ਹਦੇ ਤਈਂ ਬਚਾਇ ਲਿਆ ।
ਦਾਹਵਾ ਵਾਪਸ ਲੈ ਲਿਆ ਓਸ ਨੇ ਜੀ ਹਰਜਾ ਸਿੰਘਾਂ ਦਾ ਸਿਰ ਪਵਾਇ ਲਿਆ ।
ਅਸਲ ਵਿੱਚ ਤਾਂ ਓਸਦੀ ਹਾਰ ਹੋਈ ਓਸ ਸੋਚਕੇ ਪੈਰ ਹਟਾਇ ਲਿਆ ।
ਦੂਜੀ ਤਰਫ ਸਰਦਾਰ ਕਰਤਾਰ ਸਿੰਘਾ ਆਣ ਉੱਕਾ ਹੀ ਹੌਸਲਾ ਢਾਇ ਲਿਆ ।

---

*ਕਰਤਾਰ ਸਿੰਘ ਜਾਹਰਾ ਤਾਂ ਸਿੱਖੀ ਸ਼ਕਲ ਵਿੱਚ ਹੈ, ਪਰ ਗੁਰੂ ਗ੍ਰੰਥ ਸਾਹਿਬ ਜੀ ਨੂੰ ਉੱਕਾ ਨਹੀਂ ਮੰਨਦਾ ਅਤੇ ਆਰਯਾਂ ਨਾਲ ਜ਼ਿਆਦਾ ਮੇਲ ਜੋਲ ਹੈ ਤੇ ਓਹੋ ਓਸਦੇ ਪੱਖੀ ਹਨ ।

### ਵਾਕ ਕਵੀ

ਪਿੰਡਾਂ ਅੱਸੀਆਂ ਦੇ ਦਸਤਖ਼ਤ ਹੋਏ ਧਰਮਸਾਲਾ *ਮਕਾਨ ਬਨਾਯਾ ਕਾਹਨੂੰ ।
ਏਸ ਭਾਈ ਨੇ ਬੜਾ ਹੀ ਗ਼ਜ਼ਬ ਕੀਤਾ ਇਹਨੂੰ ਮਾਲਕ ਕਰ ਰਖਾਯਾ ਕਾਹਨੂੰ ।
ਭਲਾ ਪੁੱਛੇ ਕੋਈ ਸਰਦਾਰਾਂ ਤਾਈਂ ਪਹਿਲਾਂ ਤੁਸਾਂ ਖ਼ਰੂਦ ਮਚਾਯਾ ਕਾਹਨੂੰ ।
ਜੇਕਰ ਢਿੱਗੀ ਸਰਦਾਰ ਜੀ ਢਾਵਨੀ ਸੀ ਪਹਿਲਾਂ ਹੋ ਅੱਗੇ ਹੱਥ ਪਾਯਾ ਕਾਹਨੂੰ ।
**ਦੜਪ ਖਾਲਸਾ ਨਾਮ ਦੀਵਾਨ ਦਾ ਜੋ ਓਸ ਤਈਂ ਬਦਨਾਮ ਕਰਾਯਾ ਕਾਹਨੂੰ ।
ਸਿਰੇ ਚਾੜ੍ਹੀ ਨ ਗੱਲ ਕਰਤਾਰ ਸਿੰਘਾ ਐਵੇਂ ਲੋਕਾਂ ਦੇ ਤਈਂ ਹਸਾਯਾ ਕਾਹਨੂੰ ।

### ਤਥਾ

ਏਸ ਭਾਈ ਨੇ ਸਭ ਤੋਂ ਵੱਧ ਕੀਤੀ ਦਰਜਾ ਸਾਰਿਆਂ ਤੋਂ ਮੋਹਰੇ ਪਾਇ ਲਿਆ ।
ਗੁਰਦ੍ਵਾਰੇ ਤਾਂ ਹੋਰਨਾਂ ਰਹਿਨ ਦਿੱਤੇ ਧਰਮਸਾਲਾ ਭੀ ਇਹ ਪਚਾਇ ਗਿਆ ।
ਸਭ ਤੋਂ ਵੱਧ ਕੀਤੀ ਏਥੇ ਜ਼ੁੰਮੇਵਾਰਾਂ ਜਿਨ੍ਹਾਂ ਅੱਤਯਾਚਾਰ ਛਪਾਇ ਲਿਆ ।
ਗੁਰੂ ਘਰ ਅਲੋਪ ਹੋ ਗਿਆ ਦੇਖੋ ਭਾਈ ਆਪਣਾ ਘਰ ਬਨਇ ਲਿਆ ।
ਗੁਰੂ ਗ੍ਰੰਥ ਸਾਹਿਬ ਨਹੀਂ ਪਤਾ ਕਿੱਥੇ ਸੁੱਟੇ ਮਨਮੁਖਤਾ ਹੱਦੋਂ ਟਪਾਇ ਗਿਆ ।
ਧਰਮਸਾਲ ਦੀ ਝਾਕ ਕਰਤਾਰ ਸਿੰਘਾ ਲੋਕ ਆਖਦੇ ਮੋਹਰਾ ਸੌ ਖਾਇ ਗਿਆ ।

### ਤਥਾ

ਸੌਂ ਗਿਆ ਜੇ ਦੜਪ ਦੀਵਾਨ ਭਲਾ ਹੁਣ ਹੱਥ ਕਮੇਟੀ ਹੀ ਪਾਇ ਗਿਆ ।
ਧਰਮਸਾਲ ਵੱਡੀ ਹਜ਼ਮ ਹੋਇ ਗਈ ਮੋੜ ਓਸਨੂੰ ਫੇਰ ਲਿਆਇ ਗਿਆ ।
ਧਰਮ ਅਰਥ ਜਾਗੀਰ ਇਹ ਖਪ ਗਈ ਲਾਲ ਗੁਰੂ ਦਾ ਕੋਈ ਕਢਾਇ ਭਾਈ ।
ਕੌਂਸਲ ਵਿੱਚ ਸਰਦਾਰ ਰਣਧੀਰ ਸਿੰਘ ਹੈ ਬੀੜਾ ਓਹ ਕਿਉਂ ਨਾਹਿੰ ਉਠਾਇ ਭਾਈ ।
ਯਾਦਗਾਰ ਅਪਨੇ ਖ਼ਾਨਦਾਨ ਦੀ ਓਹ ਹੀਲਾ ਕਰਕੇ ਕਾਇਮ ਰਖਾਇ ਭਾਈ ।
ਹੱਕ ਓਸੇ ਦਾ ਹੈ ਕਰਤਾਰ ਸਿੰਘਾ ਓਹ ਕਾਸਨੂੰ ਮੂੰਹ ਛਪਾਇ ਭਾਈ ।

---

*ਜਿੱਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦੇ ਸਨ ਓਥੇ ਹੁਣ ਓਸ ਗ੍ਰੰਥੀ ਨੇ ਆਪਣੀ ਬੈਠਕ ਬਨਾਈ ਹੋਈ ਹੈ ।

**ਇਹ ਦੀਵਾਨ ਕਈ ਵਾਰ ਜੰਮਿਆਂ ਤੇ ਕਈ ਵਾਰੀ ਮਰਿਆ, ਸਰਦਾਰਾਂ ਦਿਆਂ ਦੀਵਾਨਾਂ ਅਤੇ ਕੰਮਾਂ ਦਾ ਏਹੋ ਹੀ ਹਾਲ ਹੁੰਦਾ ਹੈ ।

### ਧਰਮ ਸਾਲਾ ਕਮਾਲੀਆਂ ਜ਼ਿਲ੍ਹਾ ਮਿੰਟਗੁਮਰੀ

ਮਿੰਟਗੁਮਰੀ ਜ਼ਿਲ੍ਹੇ ਵਿੱਚ ਪਿੰਡ ਹੈ ਸੀ ਇਹ ਜਿਦ੍ਹਾ ਨਾਮ ਕਮਾਲੀਆ ਜਾਨ ਭਾਈ ।
ਖ਼ਰਲ ਕੌਮ ਹੋਈ ਮਾਲਕ ਓਸ ਥਾਂ ਦੀ ਹੋਇ ਔਰੰਗੇ ਵੇਲੇ ਮੁਸਲਮਾਨ ਭਾਈ ।
*ਪ੍ਰੇਮ ਸਤੀ ਹੋਯਾ ਭਲਾ ਪੁਰਖ ਓਥੇ ਜਿਦ੍ਹਾ ਲੋਕ ਕਰਦੇ ਚੰਗਾ ਮਾਨ ਭਾਈ ।
ਓਸ ਪਿੰਡ ਸਮਾਧ ਓਸ ਸੰਤ ਦੀ ਹੈ ਭਲੇ ਪੁਰਖ ਦਾ ਰਿਹਾ ਨਸ਼ਾਨ ਭਾਈ ।
ਮਹਾਰਾਜੇ ਰਣਜੀਤ ਸਿੰਘ ਮਹਾਂਦਾਨੀ ਕੀਤਾ ਓਥੇ ਭੀ ਸੀ ਭਾਰਾਦਾਨ ਭਾਈ ।
ਸੱਤ੍ਰ ਅੱਸੀ ਮੁਰੱਬੇ ਜ਼ਮੀਨ ਚੰਗੀ ਕਰ ਦਿੱਤੀ ਜਾਗੀਰ ਪਰਵਾਨ ਭਾਈ ।
ਸੇਵਕ ਓਸ ਥਾਂ ਦਾ ਹੈ ਸੀ ਭਾਈ ਤਾਰਾ ਭਲਾ ਪੁਰਖ ਚੰਗਾ ਬੁਧੀਵਾਨ ਭਾਈ ।
ਬੇਦੀ ਊੱਨੇ ਵਾਲੇ ਓਧਰ ਜਾਨ ਲੱਗੇ ਸਿੱਖੀ ਸੇਵਕੀ ਜਾਇ ਵਧਾਨ ਭਾਈ ।
ਹੌਲੀ ਹੌਲੀ ਮਹੰਤ ਦੇ ਨਾਲ ਓਥੇ ਲੱਗੇ ਅੜਿੰਗੜੀ ਪੜਿੰਗੜੀ ਪਾਨ ਭਾਈ ।
ਟਿੱਕਾ ਰਾਮ ਕਿਸ਼ਨ ਸਿੰਘ ਚਤਰ ਚੰਗਾ ਫਸਯਾ ਲੋਭ ਦੇ ਜਾਲ ਵਿਚ ਆਨ ਭਾਈ ।
ਪੁੱਤਰ ਆਪਨੇ ਨਾਮ ਦੇਵਿੰਦਰ ਸਿੰਘ ਨੂੰ ਲੱਗਾ ਸੰਤ ਦਾ ਚੇਲਾ ਬਨਾਨ ਭਾਈ ।
ਭੋਲਾ ਸੰਤ ਗਿਆ ਚੜ੍ਹ ਹੱਥਾਂ ਉੱਤੇ ਚੇਲਾ ਲਿਆ ਬਨਾ ਅਵਾਨ ਭਾਈ ।
ਆਪ ਬ੍ਰਿਧ ਹੈਸੀ ਪਿਛਾਂਹ ਹਟ ਬੈਠਾ ਲੱਗੇ ਟਿੱਕਾ ਜੀ ਕਾਰ ਚਲਾਨ ਭਾਈ ।
ਕੀ ਕਾਰ ਚਲਾਣੀ ਸੀ ਬਾਵਿਆਂ ਨੇ ਜਾਇਦਾਦ ਨੂੰ ਲੱਗਾ ਖਪਾਨ ਭਾਈ ।
ਜੋ ਕੁਝ ਹੱਥ ਆਵੇ ਊੱਨੇ ਲੈ ਜਾਵੇ ਸੁੰਞੇ ਢੈ ਰਹੇ ਏਥੇ ਮਕਾਨ ਭਾਈ ।
ਲੰਗਰ ਬੰਦ ਸਤਿਸੰਗ ਦਾ ਨਾਮ ਗਿਆ ਸੰਤ ਵੇਖ ਲੱਗਾ ਪਛਤਾਨ ਭਾਈ ।
ਜਾਵੇ ਪੇਸ਼ ਨ ਸੰਤ ਹੋ ਦੁਖੀ ਰਿਹਾ ਮਿਟ ਰਿਹਾ ਗੁਰਧਾਮ ਨਸ਼ਾਨ ਭਾਈ ।
ਹੀਲਾ ਬਣੇ ਨਾ ਕੋਈ ਕਰਤਾਰ ਸਿੰਘਾ ਦੁਖੀ ਹੋ ਰਹੀ ਸੰਤ ਦੀ ਜਾਨ ਭਾਈ ।

### ਹਿੰਦੂਆਂ ਦੀਆਂ ਚਾਲਾਂ

ਪੈਸਾ ਆਵੇ ਜਿੰਨਾਂ ਟਿੱਕਾ ਲੈ ਜਾਵੇ ਧੇਲਾ ਮੁਲੋਂ ਨਾ ਖਰਚ ਖਰਚਾਇ ਕੋਈ ।
ਹਿੰਦੂ ਓਸਤੇ ਹੋਇ ਨਾਰਾਜ਼ ਰਹੇ ਪਿਛਾਂਹ ਹਟ ਗਏ ਮੂੰਹ ਨਾ ਲਾਇ ਕੋਈ ।

---

*ਭਾਈ ਫੇਰੂ ਜੀ ਦੇ ਡੇਰੇ ਦਾ ਇਕੱ ਸਾਧ ਜਿਸਦਾ ਨਾਮ ਪ੍ਰੇਮ ਦਾਸ ਸੀ ਤੇ ਫਰੀਦਾਵਾਦ ਦਾ ਰਹਿਣ ਵਾਲਾ ਸੀ, ਕਮਾਲੀਏ ਵਿਚ ਆ ਗਿਆ, ਜਿਸਨੂੰ ਪਿੱਛੋਂ ਲੋਕ ਪ੍ਰੇਮ ਸਤੀ ਜੀ ਆਖਣ ਲੱਗੇ ਪਏ ।

ਖੋਹ ਟਿੱਕੇ ਪਾਸੋਂ ਜਾਇਦਾਦ ਸਾਰੀ ਖਾ ਜਾਵਨੀ ਆਪ ਹੀ ਚਾਹੇ ਕੋਈ ।
ਹਿੰਦੂ ਚਾਹੁੰਦੇ ਮੰਦਰ ਬਨਾ ਲਈਏ ਸਿੱਖ ਆਕੇ ਪੈਰ ਨ ਪਾਇ ਕੋਈ ।
ਚਾਹੁਨ ਆਰੀਏ ਡੀ. ਵੀ. ਸਕੂਲ ਬਣੇ ਪੈਸਾ ਹੋਰ ਥਾਂ ਮੂਲ ਨਾ ਜਾਇ ਕੋਈ ।
ਆਪੋ ਆਪਣੀ ਖਿੱਚ ਕਰਤਾਰ ਸਿੰਘਾ ਆਪੋ ਆਪਣੇ ਥਾਂ ਰਖਾਇ ਕੋਈ ।

**ਮਹੰਤ ਨੇ ਧਰਮਸਾਲ ਤੇ ਜ਼ਮੀਨ ਦੀ ਰਜਿਸਟ੍ਰੀ ਸ਼੍ਰੋਮਣੀ ਕਮੇਟੀ ਦੇ ਨਾਮ ਕਰ ਦੇਣੀ**

ਚੰਗੀ ਸੋਚ ਮਹੰਤ ਨੇ ਬੈਠ ਸੋਚੀ ਚਿੱਠੀ ਅੰਮ੍ਰਿਤਸਰ ਨੂੰ ਪਾਇ ਕਰਕੇ ।
ਹਾਲ ਆਪਣਾ ਦੱਸਯਾ ਫੋਲ ਸਾਰਾ ਮਨਸ਼ਾ ਆਪਣੀ ਸਾਰੀ ਜਾਇ ਕਰਕੇ ।
ਝੱਟ ਪਹੁੰਚ ਸਰਦਾਰ ਹਰਬੰਸ ਸਿੰਘ ਨੇ ਸਭ ਕਾਗਜ਼ ਦੇਖੇ ਦਿਖਾਇ ਕਰਕੇ ।
ਖੁਸ਼ੀ ਨਾਲ ਮਹੰਤ ਨੇ ਗੁਰਦੂਆਰਾ ਜਾਇਦਾਦ ਦੇ ਸਣੇ ਲਿਖਾਇ ਕਰਕੇ ।
ਦਿੱਤਾ ਕਰ ਸਪੁਰਦ ਕਮੇਟੀ ਦੇ ਜੀ ਦਖ਼ਲ ਸਭ ਥਾਂ ਉੱਤੇ ਕਰਾਇ ਕਰਕੇ ।
ਇੰਤਜ਼ਾਮ ਸਾਰਾ ਕਰਤਾਰ ਸਿੰਘਾ ਦਿੱਤਾ ਹੱਥ ਕਮੇਟੀ ਦੇ ਭਾਇ ਕਰਕੇ ।

**ਟਿੱਕਾ ਰਾਮ ਕਿਸ਼ਨ ਸਿੰਘ**

ਗੁਰਦੂਆਰੇ ਦੇ ਨਾਲ ਜ਼ਮੀਨ ਬਹੁਤੀ ਪਿੰਡ ਭਾਰੂ ਆਣੇ ਕਰ ਵਿਚਾਰ ਭਾਈ ।
ਕਬਜ਼ਾ ਕਰ ਕਮੇਟੀ ਨੇ ਲਿਆ ਓਥੇ ਕਾਇਮ ਕਰ ਦਿੱਤੇ ਸੇਵਾਦਾਰ ਭਾਈ ।
ਬੂਟਾ ਸਿੰਘ ਸਰਦਾਰ ਨੂੰ ਓਥੋਂ ਦਾ ਭੀ ਸਾਰਾ ਸੌਂਪ ਦਿੱਤਾ ਕੰਮ ਕਾਰ ਭਾਈ ।
ਟਿੱਕਾ ਰਾਮ ਕ੍ਰਿਸ਼ਨ ਸਿੰਘ ਫਿਰੇ ਭੱਜਾ ਕਰਤਾਰੂ ਦਾ ਰੱਖੇ ਹੰਕਾਰ ਭਾਈ ।
ਮਿੰਟਗੁਮਰੀ ਓਸ ਨੇ ਡੀ.ਸੀ. ਨੂੰ ਚੁੱਕ ਦੇ ਦਿੱਤੀ ਇੱਕ ਤਾਰ ਭਾਈ ।
ਲੈਕੇ ਫੌਜ ਤੇ ਪੁਲਸ ਨੂੰ ਦੌੜ ਪਿਆ ਮਿੰਟਗੁਮਰੀਓਂ ਹੋ ਹੁਸ਼ਿਆਰ ਭਾਈ ।
ਜਾ ਕੇ ਭਾਗੂ ਆਣੇ ਘੇਰਾ ਪਾਇ ਲਿਆ ਡੀ. ਸੀ. ਨ ਕੀਤੀ ਵਿਚਾਰ ਭਾਈ ।
ਬੂਟਾ ਸਿੰਘ ਸਰਦਾਰ ਕਰਤਾਰ ਸਿੰਘਾ ਜੱਥੇ ਸਣੇ ਕੀਤਾ ਗ੍ਰਿਫਤਾਰ ਭਾਈ ।

**ਨਿਰੰਜਨ ਸਿੰਘ ਦਾ ਜੱਥਾ**

ਬੂਟਾ ਸਿੰਘ ਜਦੋਂ ਗ੍ਰਿਫਤਾਰ ਹੋਯਾ ਨਿਰੰਜਨ ਸਿੰਘ ਜੱਥਾ ਲੈ ਕੇ ਆਂਵਦਾ ਏ ।
ਡੀ. ਸੀ. ਤੇ ਪੁਲਸ ਦਾ ਬੜਾ ਅਫਸਰ ਆਣ ਉਨ੍ਹਾਂ ਤਾਈਂ ਅਟਕਾਂਵਦਾ ਏ ।
ਤੁਸੀਂ ਗੁਰਦੂਆਰੇ ਜਾ ਸੱਕਦੇ ਨਹੀਂ ਅਸਾਂ ਕੁਰਕ ਕਰ ਲਿਆ ਸੁਨਾਂਵਦਾ ਏ ।

ਜੱਥੇਦਾਰ ਕਹਿੰਦਾ ਹੈ ਗੁਰਦੁਆਰੇ ਅੰਦਰ ਡੱਕ ਲਏ ਜਿਧ੍ਹਾ ਜੀ ਚਾਂਹਵਦਾ ਏ ।
ਡੀ.ਸੀ. ਕਹਿੰਦਾ ਹਟਨਾ ਪਊ ਪਿੱਛੇ ਅੱਖਾਂ ਤਾੜਕੇ ਰੋਹਬ ਦਿਖਾਂਵਦਾ ਏ ।
ਸਿੰਘਾਂ ਕਹਯਾ ਕਮੇਟੀ ਦੇ ਹੁਕਮ ਬਾਝੋਂ ਪੈਰ ਪਰਤਨਾ ਪਿਛਾਂਹ ਨ ਭਾਂਵਦਾ ਏ ।
ਅੱਛਾ ਟਕੁਏ ਤੇ ਡਾਂਗਾਂ ਰੱਖ ਜਾਵੋ ਸਭ ਲੋਕ ਤੁਮਸੇ ਡਰ ਖਾਂਵਦਾ ਏ ।
ਜੱਥੇਦਾਰ ਕਹਯਾ ਪੁਛੋਂ ਲੋਕਾਂ ਪਾਸੋਂ ਕੌਨ ਤੁਸਾਂ ਦੇ ਤਾਈਂ ਡਰਾਂਵਦਾ ਏ ।
ਵਾਜ਼ਾਂ ਆਈਆਂ ਸਿੰਘ ਨ ਕੁਝ ਕਹਿੰਦੇ ਪੰਥ ਸਭ ਦਾ ਭਲਾ ਮਨਾਂਵਦਾ ਏ ।
ਡੀ. ਸੀ. ਹੈਰਾਨਗੀ ਲੈ ਕਰਕੇ ਮਿੰਟਗੁਮਰੀ ਨੂੰ ਪਰਤ ਜਾਂਵਦਾ ਏ
ਰਿਹਾ ਸੁਪ੍ਰੰਡੰਟ ਕਰਤਾਰ ਸਿੰਘਾ ਕਦੇ ਚੁੱਪ ਤੇ ਕਦੇ ਧਮਕਾਂਵਦਾ ਏ

## ਸ਼੍ਰੋਮਣੀ ਕਮੇਟੀ

ਸ਼੍ਰੋਮਣੀ ਕਮੇਟੀ ਨੇ ਖ਼ਬਰ ਸੁਣੀ ਮੈਂਬਰ ਵੱਲ ਕਮਾਲੀਏ ਧਾਇ ਜਲਦੀ ।
ਪਹੁੰਚ ਕਰਕੇ ਦੇਖਯਾ ਹਾਲ ਸਾਰਾ ਨਜ਼ਰ ਮੁਆਮਲੇ ਵੱਲ ਦੁੜਾਇ ਜਲਦੀ ।
ਹੋਯਾ ਫੈਸਲਾ ਵਿੱਚ ਕਮੇਟੀ ਦੇ ਇਹ ਜੱਥੇ ਦੋ ਕਮੇਟੀ ਬਨਾਇ ਜਲਦੀ ।
*ਰਾਮ ਸਿੰਘ ਕਪਤਾਨ ਕਮਾਲੀਏ ਹੀ ਜੱਥੇਦਾਰੀ ਤੇ ਚੋਣ ਚੁਨਾਇ ਜਲਦੀ ।
ਮਤਾਬ ਸਿੰਘ ਸਰਦਾਰ ਤੇ ਖੜਕ ਸਿੰਘ ਜੀ **ਮੈਂਬਰ ਹੋਰ ਭੀ ਨਾਲ ਰਲਾਇ ਜਲਦੀ ।
ਮਿੰਟਗੁਮਰੀ ਰਹਿਨ ਕਰਤਾਰ ਸਿੰਘਾ ਹੀਲਾ ਕਰਨ ਜਿਹੜਾ ਬਨਆਇ ਜਲਦੀ ।

## ਜੱਥਯਾਂ ਦੀਆਂ ਵਹੀਰਾਂ

ਫੜੋ ਫੜੀ ਜਾਂ ਸਿੰਘਾਂ ਨੇ ਸੁਣੀ ਕੰਨੀ ਉੱਠ ਵੱਲ ਕਮਾਲੀਏ ਧਾਇ ਗਏ ।
ਕਈਆਂ ਥਾਂਵਾਂ ਦਾ ਖਾਲਸਾ ਹੋਯਾ ਕੱਠਾ ਚਹੁੰਆਂ ਪਾਸਿਆਂ ਤੇ ਹੁਮ ਹੁਮਾਇ ਗਏ ।
ਸ਼੍ਰੋਮਣੀ ਕਮੇਟੀ ਦੇ ਹੁਕਮ ਅੰਦਰ ਜੇਹਲ ਜਾਣਦੇ ਵਾਸਤੇ ਆਇ ਗਏ ।
ਓਧਰ ਅਫ਼ਸਰਾਂ ਨੇ ਚੁੱਪ ਵੱਟ ਲਈ ਏਸੇ ਤਰ੍ਹਾਂ ਕੁਝ ਦਿਨ ਲੰਘਾਇ ਗਏ ।

---

*ਰਾਮ ਸਿੰਘ ਕਪਤਾਨ ਸਨਾਮ ਵਾਸੀ ਰਿਆਸਤ ਪਟਿਆਲਾ ।

**ਸਰਦਾਰ ਉਤਮ ਸਿੰਘ ਨਨਕਾਣਾ ਸਾਹਿਬ ਸ੍ਰ: ਗੁਰਬਖਸ਼ ਸਿੰਘ ਦਿੱਲੀ, ਸਾਵਲ ਸਿੰਘ, ਰਾਜਾ ਸਿੰਘ ਮਿੰਟਗੁਮਰੀ, ਵਕੀਲ ਭਾਗ ਸਿੰਘ ਗੁਰਦਾਸ ਪੁਰ, ਤੇਜਾ ਸਿੰਘ ਭੁੱਲਰ, ਸੁੱਚਾ ਸਿੰਘ ਖਰਾ ਸੌਦਾ, ਦਰਬਾਰਾ ਸਿੰਘ, ਹੁਕਮ ਸਿੰਘ ਕਲਯਾਨਾ ।

ਭਾਸੀ ਲੋੜ ਨਾ ਬਹੁਤਯਾਂ ਜੱਥਯਾਂ ਦੀ ਸੋਚ ਸਮਝਕੇ ਪਿਛਾਂਹ ਮੁੜਾਇ ਗਏ ।
ਜੱਥੇ ਹਟ ਆਏ ਕਰਤਾਰ ਸਿੰਘਾ ਥੋੜ੍ਹੇ ਸੇਵਾ ਦੇ ਲਈ ਰਖਾਇ ਗਏ ।

### ੮ ਅੱਠ ਚੇਤਰ ੧੯੭੭ ਨੂੰ ਫ਼ੌਜ ਦਾ ਘੇਰਾ

ਰਾਮ ਸਿੰਘ ਕਪਤਾਨ ਦੇ ਹੁਕਮ ਅੰਦਰ ਜੋ ਓਥੇ ਦਾ ਸੀ ਜੱਥੇਦਾਰ ਭਾਈ ।
ਗੁਰਦ੍ਵਾਰੇ ਅਤੇ ਹੋਰ ਕੰਮਾਂ ਲਈ ਚਾਲੀ ਕੁ ਸਨ ਸੇਵਾਦਾਰ ਭਾਈ ।
ਅੱਠ ਚੇਤਰੋਂ ਦਿਨ ਨ ਚੜ੍ਹਯਾ ਸੀ ਫੌਜ ਆਈ ਕਰਦੀ ਮਾਰੋ ਮਾਰ ਭਾਈ ।
ਦੱਸੋ ਗੋਰਖਾ ਫੌਜ ਦੇ ਆਦਮੀ ਸਨ ਅੱਧੀ ਕੰਪਨੀ ਪੁਲਸ ਵਿਚਾਰ ਭਾਈ ।
ਦੋ ਅੰਗ੍ਰੇਜ਼ ਅਤੇ ਚਾਰ ਦੇਸੀ ਅਫਸਰ ਦੋ ਮਸ਼ੀਨ ਗਨਾਂ ਕਰ ਤਯਾਰ ਭਾਈ ।
ਘੇਰ ਭਾਗੂਆਣੇ ਗਿਰਦੇ ਘਤ ਲਿਆ ਲੋਕ ਵੇਖਕੇ ਹੋਏ ਲਾਚਾਰ ਭਾਈ ।
ਰਾਮ ਸਿੰਘ ਕਪਤਾਨ ਨੂੰ ਖ਼ਬਰ ਹੋਈ ਫੌਜੀ ਅਫਸਰ ਹੌਂਸਲਾ ਭਾਰ ਭਾਈ ।
ਜਾ ਪੁੱਛਦਾ ਓਹ ਕਰਤਾਰ ਸਿੰਘਾ ਫੌਜੀ ਅਫਸਰਾਂ ਨੂੰ ਬਾਹਰ ਵਾਰ ਭਾਈ ।

### ਕਪਤਾਨ ਰਾਮ ਸਿੰਘ ਨੇ ਫੌਜੀ ਅਫਸਰਾਂ ਨੂੰ ਮਿਲਨਾ

ਚੌਦਾਂ ਨੰਬਰ ਦਾ ਸੂਬੇਦਾਰ ਮੇਜਰ ਐਵੇਂ ਅਫਸਰਾਂ ਤੋਂ ਡਰ ਖਾਇ ਕਾਹਨੂੰ ।
ਕੱਟੀ ਉਮਰ ਸਾਰੀ ਓਨ੍ਹਾਂ ਵਿੱਚ ਫੌਜਾਂ ਭਾਈ ਸੁਣ ਮਸ਼ੀਨ ਘਬਰਾਇ ਕਾਹਨੂੰ ।
ਜਾ ਮਿਲਯਾ ਬਾਹਰ ਹੀ ਫੌਜੀਆਂ ਨੂੰ ਕਹਿੰਦਾ ਤੁਸੀਂ ਮਸ਼ੀਨ ਲਿਆਇ ਕਾਹਨੂੰ ।
ਘੇਰਾ ਘੱਤਯਾ ਕਿਉਂ ਕਰਤਾਰ ਸਿੰਘਾ ਐਵੇਂ ਰਹੇ ਫਸਾਦ ਉਠਾਇ ਕਾਹਨੂੰ ।

### ਅਫਸਰ

ਖੁਫੀਆਂ ਤੌਰ ਤੇ ਮਿਲੀ ਹੈ ਖ਼ਬਰ ਸਾਨੂੰ ਭਾਗੂਆਣੇ ਅਕਾਲੀਆਂ ਜ਼ੋਰ ਪਾਯਾ ।
ਕਈ ਹਜ਼ਾਰਾਂ ਕੱਠੇ ਹੋਇ ਰਹੇ ਨੇ ਬਦ ਅਮਨੀ ਕਰਕੇ ਸ਼ੋਰ ਪਾਯਾ।
ਦੇਸ ਵਿੱਚ ਖ਼ਰੂਦ ਮਚਾਉਣ ਗੇ ਜੀ ਡਰ ਡਾਇਰੀਆਂ ਵਾਲਿਆਂ ਹੋਰ ਪਾਯਾ ।
ਗੱਲ ਹੈ ਸੱਚੀ ਕਰਤਾਰ ਸਿੰਘਾ ਇਨ੍ਹਾਂ ਮੁਖ਼ਬਰਾਂ ਹੀ ਅੰਧ ਘੋਰ ਪਾਯਾ ।

### ਕਪਤਾਨ ਰਾਮ ਸਿੰਘ

ਜੱਥੇ ਘਰੋ ਘਰੀ ਸਾਰੇ ਚਲੇ ਗਏ ਰਾਮ ਸਿੰਘ ਨੇ ਭੇਦ ਸਮਝਾਯਾ ਜੀ ।
ਨ ਅਕਾਲੀਏ ਕਿਤੇ ਖਰੂਦ ਪਾਉਂਦੇ ਲਿਖਨ ਵਾਲਿਆਂ ਝੂਠ ਲਖਾਯਾ ਜੀ ।

ਖੁਦਗਰਜੀਆਂ ਦੇ ਆਖੇ ਲੱਗ ਕਰਕੇ ਐਵੇਂ ਹਾਕਮਾਂ ਸ਼ੋਰ ਮਚਾਯਾ ਜੀ ।
ਰਾਮ ਕ੍ਰਿਸ਼ਨ ਸਿੰਘ ਦਾ ਹੱਕ ਨਹੀਂ ਕੋਈ ਜਿਸ ਇਹ ਫਸਾਦ ਉਠਾਯਾ ਜੀ ।
ਗੁਰਦ੍ਵਾਰਾ ਜ਼ਮੀਨ ਸਭ ਪੰਥ ਦੀ ਹੈ ਐਵੇਂ ਓਸਨੇ ਹੱਥ ਅੜਾਯਾ ਜੀ ।
ਜੇਕਰ ਤੁਸਾਂ ਏਥੇ ਫੌਜ ਜਮ੍ਹਾਂ ਕੀਤੀ ਯਾਦ ਰੱਖਣਾ ਸੱਚ ਸੁਨਾਯਾ ਜੀ ।
ਸਿੰਘ ਕੱਲ੍ਹ ਹਜ਼ਾਰਾਂ ਹੀ ਆ ਜਾਸਨ ਰੌਲਾ ਮਿਟੂ ਨ ਫੇਰ ਮਿਟਾਯਾ ਜੀ ।
ਫੌਜ ਮੋੜ ਕੇ ਪਿਛਾਂਹ ਨੂੰ ਲੈ ਜਾਵੋ ਲਾਭ ਏਸੇ ਦੇ ਵਿੱਚ ਜਤਾਯਾ ਜੀ ।
ਫੌਜੀ ਅਫਸਰਾਂ ਨੂੰ ਸਮਝ ਆਇ ਗਈ ਫੌਜ ਤਾਈਂ ਪਛਾਂਹ ਪ੍ਰਤਾਯਾ ਜੀ ।
ਬਾਕੀ ਰਿਹਾ ਝੇੜਾ ਕਰਤਾਰ ਸਿੰਘਾ ਓਹ ਮੁਕਨੇ ਉਤੇ ਨ ਸੀ ਆਯਾ ਜੀ ।

## ਗੁਰਦ੍ਵਾਰੇ ਵਿੱਚ ਅਖੰਡ ਪਾਠ

ਬੰਦੋਬਸਤ ਕਮੇਟੀ ਦੇ ਹੱਥ ਆਯਾ ਸਿੰਘ ਬੜੀ ਹੀ ਖੁਸ਼ੀ ਮਨਾਂਵਦੇ ਨੇ ।
ਕੁਝ ਆਦਮੀ ਰਹੇ ਕਮੇਟੀ ਵੱਲੋਂ ਕੁਝ ਓਥੋਂ ਦੇ ਸੇਵਾ ਕਮਾਂਵਦੇ ਨੇ ।
*ਗੁਰਦ੍ਵਾਰੇ ਹੀ ਸਿੰਘ ਕਮਾਲੀਏ ਦੇ ਰਲ ਪਾਠ ਅਖੰਡ ਧਰਾਂਵਦੇ ਨੇ ।
ਲਗਾਤਾਰ ਲੱਗੇ ਹੋਣ ਪਾਠ ਓਥੇ ਖੂਬ ਨਾਮ ਦਾ ਰੰਗ ਦਿਖਾਂਵਦੇ ਨੇ ।
ਹਿੰਦੂ ਸੜਨ ਲੱਗੇ ਵੇਖ ਰੌਣਕਾਂ ਨੂੰ ਵਿੱਚ ਵਿਘਨ ਪਾਣਾ ਭੈੜੇ ਚਾਂਹਵਦੇ ਨੇ ।
ਕ ।ਰਦੇ ਖਬਰ ਟਿੱਕੇ ਰਾਮ ਕ੍ਰਿਸ਼ਨ ਸਿੰਘ ਨੂੰ ਓਹਨੂੰ ਊਂਨਯੋਂ ਚਾਇ ਬੁਲਾਂਵਦੇ ਨੇ ।
ਸ ੋਚਾਂ ਸੋਚ ਕਈ ਓਹ ਭੀ ਜਾ ਪਹੁੰਚਾ ਹਿੰਦੂ ਨਾਲ ਓਹਦੇ ਰਲ ਜਾਂਵਦੇ ਨੇ ।
ਸਿੰਘ ਟਿੱਕੇ ਦੇ ਥੋਪੇ ਦੇ ਵਿੱਚ ਆਏ ਡੇਰੇ ਗੁਰਦ੍ਵਾਰੇ ਹੀ ਲਵਾਂਵਦੇ ਨੇ ।
ਲੱਗੇ ਬੰਨਣ ਮੁੱਢ ਸ਼ਰਾਬੀਆਂ ਦਾ ਬੈਠ ਬੈਠ ਸਲਾਹਾਂ ਪਕਾਂਵਦੇ ਨੇ ।
ਸਿੰਘ ਏਧਰੋਂ ਸੁਣ ਕਰਤਾਰ ਸਿੰਘਾ ਬੰਦੋਬਸਤ ਦੇ ਵਾਸਤੇ ਧਾਂਵਦੇ ਨੇ ।

---

*ਜਿਸ ਜਗ੍ਹਾ ਗੁਰਦ੍ਵਾਰਾ ਹੈ ਏਥੇ ਓਹਨਾਂ ਖਰਲਾਂ ਦੀ ਕਚਹਿਰੀ ਸੀ, ਮਹਰਾਜੇ ਰਣਜੀਤ ਸਿੰਘ ਦੇ ਆਹੁਦੇ ਵਿੱਚ ਓਹ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਕਰਨ ਵਾਸਤੇ ਵਕਫ ਕਰ ਦਿੱਤੀ ਗਈ, ਓਹ ਕਚਹਿਰੀ ਦੇ ਐਨ ਸਾਮ੍ਹਣੇ ਹੀ ਪ੍ਰੇਮ ਸਤੀ ਦੀ ਸਮਾਧ ਹੈ ।

## ਤੇਜਾ ਸਿੰਘ ਅਕਰ ਪੁਰੀਆ

ਇਹ ਸਿੰਘ ਜ਼ਿਲ੍ਹੇ ਗੁਰਦਾਸਪੁਰ ਦਾ ਨਵੀਂ ਉਮਰ ਚੰਗਾ ਸਮਝਦਾਰ ਭਾਈ ।
ਸੇਵਾ ਕਰਦਾ ਪੰਥ ਦੇ ਵਿੱਚ ਚੰਗੀ ਮਿਲਨਸਾਰ ਤੇ ਨਾਲੇ ਹੁਸ਼ਿਆਰ ਭਾਈ ।
ਓਹਨੂੰ ਭੇਜ ਕਮੇਟੀ ਨੇ ਤੁਰਤ ਦਿੱਤਾ ਜਾ ਸੰਭਾਲ ਦਾ ਓਹ ਕੰਮ ਕਾਰ ਭਾਈ ।
ਵਧੇ ਝਗੜਾ ਵੇਖ ਕਰਤਾਰ ਸਿੰਘਾ ਟਿੱਕਾ ਹੋਯਾ ਅੱਗੇ ਮੁਖਤਿਆਰ ਭਾਈ ।

## ੨੫ ਚੇਤਰ ਬੁਧਵਾਰ ੧੯੭੭ ਨੂੰ ਟਿੱਕੇ ਰਾਮ ਕਿਸ਼ਨ ਸਿੰਘ ਨੇ ਹਿੰਦੂਆਂ ਦਾ ਹਲਾ ਕਰਵਾਨਾ

ਕੁਝ ਦਿਨ ਇਹ ਖਿਚੜੀ ਪੱਕਦੀ ਰਹੀ ਬੇਦੀ ਹਿੰਦੂਆਂ ਤਈਂ ਭੜਕਾਇ ਲਿਆ ।
ਹੱਲਾ ਕਰਕੇ ਖੋਹ ਲੌ ਗੁਰਦ੍ਵਾਰਾ ਰਾਮ ਕ੍ਰਿਸ਼ਨ ਨੇ ਬੋਲ ਸੁਨਾਇ ਲਿਆ ।
*ਜੋਧ ਸਿੰਘ ਸਰਦਾਰ ਨਰਾਇਨ ਸਿੰਘ ਨੇ ਭਾਵੇਂ ਪਹਿਲਾਂ ਸੀ ਬਹੁਤ ਸਮਝਾਇ ਲਿਆ ।
ਚਿੱਠੀ ਲਿਖ ਸਰਦਾਰ ਹਰਬੰਸ ਸਿੰਘ ਭੀ ਬੇਦੀ ਤਈਂ ਹੈ ਸੀ ਜਤਲਾਇ ਲਿਆ ।
ਸਾਡੇ ਨਾਲ ਪਹਿਲਾਂ ਗੱਲ ਬਾਤ ਕਰਨੀ ਝਗੜਾ ਫੇਰ ਕਰਨਾ ਸੀ ਬਤਾਇ ਲਿਆ ।
ਓਸ ਕਿਸੇ ਦੀ ਨਾਹਿ ਪਰਵਾਹ ਕੀਤੀ ਮਗਰੂਰ ਹੋਇ ਸ਼ੋਰ ਉਠਾਇ ਲਿਆ ।
ਪੰਝੀ ਚੇਤਰੋਂ ਇਕ ਹਜ਼ਾਰ ਹਿੰਦੂ ਢੋਲ ਮਾਰਕੇ ਨਾਲ ਮਿਲਾਇ ਲਿਆ ।
ਗੁਰੂ ਗ੍ਰੰਥ ਸਾਹਿਬ ਇਕ ਨਾਲ ਲੈ ਕੇ ਕਰਨਾ ਪਾਠ ਬਹਾਨਾ ਬਨਾਇ ਲਿਆ ।
ਹਿੰਦੂ ਸ਼ੋਰ ਪਾਂਦੇ ਨਾਲ ਉੱਠ ਟੁਰੇ ਵਿੱਚ ਸ਼ਹਿਰ ਦੇ ਸ਼ੋਰ ਮਚਾਇ ਲਿਆ ।
ਹਿੰਦੂ ਬੋਲ ਦੇ ਜੈ ਕਰਤਾਰ ਸਿੰਘ ਦੀ ਨਾਲ ਨੈਣੂ ਦਾ ਨਾਹਰਾ ਗਜਾਇ ਲਿਆ ।
ਏਸੇ ਤਰ੍ਹਾਂ ਕਰਦੇ ਗੁਰਦ੍ਵਾਰੇ ਪਹੁੰਚੇ ਸਿੰਘਾਂ ਵੇਖਕੇ ਗੁਰੂ ਧਿਆਇ ਲਿਆ ।
ਹੈ ਤੂੰਹੀਂ ਰਾਖਾ ਕਰਤਾਰ ਸਿੰਘਾ ਇਹਨਾਂ ਬੇਦੀਆਂ ਸਾਨੂੰ ਸਤਾਇ ਲਿਆ ।

## ਵਾਕ ਕਵੀ

ਤਿੰਨ ਪਾਠ ਅਖੰਡ ਸਨ ਹੋਇ ਰਹੇ ਪਾਪੀ ਵਿਘਨ ਓਹਨਾਂ ਵਿੱਚ ਪਾਨ ਨਾਹੀਂ ।
ਸਿੰਘ ਖੜੇ ਹੋਏ ਪਾਲ ਬੰਨ੍ਹ ਅੱਗੇ ਕਰਦੇ ਬੇਨਤੀ ਓਹ ਕੰਨਲਾਨ ਨਾਹੀਂ ।

---

*ਜੋਧ ਸਿੰਘ ਐਮ. ਏ. ਦੇ ਸਮਝਾਵਨ ਤੇ ਤੇਰਹਵੀਂ ਕਾਨਫ੍ਰੰਸ ਦੇ ਮੌਕੇ ਟਿੱਕਾ ਮੰਨ ਗਿਆ ਸੀ ਕਿ ਮੈਂ ਹਰ ਤਰ੍ਹਾਂ ਪੰਥ ਦਾ ਹੁਕਮ ਮੰਨਨ ਨੂੰ ਤਿਆਰ ਹਾਂ ਪਰ ਨਨਕਾਣੇ ਸਾਹਿਬ ਦੇ ਹਾਦਸੇ ਪਿੱਛੋਂ ਏਸ ਭੀ ਅੱਖਾਂ ਫੇਰ ਲਈਆਂ ।

ਤੇਜਾ ਸਿੰਘ ਖੜਾ ਦਰਵਾਜ਼ੇ ਅੱਗੇ ਓਹ ਬੇਅਦਬੀ ਜਿਵੇਂ ਕਰਾਨ ਨਾਹੀਂ ।
ਧੱਕੇ ਨਾਲ ਹਿੰਦੂ ਅੰਦਰ ਵੜਨਾ ਚਾਹੁੰਦੇ ਸਿੰਘ ਰੋਕਦੇ ਜਿਉਂ ਅੰਦਰ ਜਾਨ ਨਾਹੀਂ ।
ਸੁਣੇ ਬੇਨਤੀ ਬੂਨਤੀ ਕੋਈ ਭੀ ਨ ਭਲਮਾਨਸੀ ਦਾ ਕੁਝ ਧਯਾਨ ਨਾਹੀਂ ।
ਓਹ ਝਗੜਾ ਕਰਨ ਕਰਤਾਰ ਸਿੰਘਾ ਸਿੰਘ ਚੁੱਪ ਕੋਈ ਖੋਲ੍ਹੇ ਜ਼ਬਾਨ ਨਾਹੀਂ ।

**ਹਿੰਦੂਆਂ ਨੇ ਹੱਲਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇ ਅਦਬੀ ਕਰਨੀ**

ਅੰਦਰ ਟਿੱਕਾ ਤੇ ਆਦਮੀ ਦੱਸ ਗਏ ਬਾਕੀ ਬਾਹਰ ਖੜੇ ਘੇਰਾ ਪਾਉਣ ਲੱਗੇ ।
ਅਸਾਂ ਰੱਖਨਾ ਪਾਠ ਅਖੰਡ ਏਥੇ ਹਟ ਜਾਓ ਅੱਗੋਂ ਦਬਕਾਉਣ ਲੱਗੇ ।
ਸਿੰਘਾਂ ਆਖਿਆ ਪਾਠ ਤਾਂ ਹੋਇ ਰਹੇ ਨੇ ਤੁਸੀਂ ਹੋਰ ਖਰੂਦ ਮਚਾਉਣ ਲੱਗੇ ।
ਗੁਰੂ ਗ੍ਰੰਥ ਜੀ ਸਿੰਘਾਂ ਨੇ ਲੈ ਲਏ ਹਿੰਦੂ ਗਾਲ ਮੰਦਾ ਆ ਸੁਨਾਉਣ ਲੱਗੇ ।
ਏਨੇ ਚਿਰ ਨੂੰ ਪੁਲਸ ਦੇ ਆਦਮੀਆਂ ਕਿਉਂ ਫਸਾਦ ਕਰਕੇ ਸਮਝਾਉਣ ਲੱਗੇ ।
ਬੇਦੀ ਸਾਹਿਬ ਹੋਰੀਂ ਬਾਹਰ ਖਿਸਕ ਗਏ ਸੈਨਤ ਨਾਲ ਫਸਾਦ ਉਠਵਾਉਣ ਲੱਗੇ ।
ਬੱਸ ਗੱਲ ਕੀ ਸੀ ਹੱਲਾ ਬੋਲ ਦਿੱਤਾ ਇੱਟਾਂ ਵੱਟੇ ਤੇ ਡਾਂਗਾਂ ਚਲਾਉਣ ਲੱਗੇ ।
ਸਿੰਘ ਅੰਦਰ ਤੇ ਹਿੰਦੂ ਬਾਹਰ ਸਾਰੇ ਪੀਪੂੰ ਗਾਲਾਂ ਦੇ ਨਾਲ ਕਰਾਉਣ ਲੱਗੇ ।
ਸਿੰਘ ਬੰਦ ਬੂਹੇ ਕਰ ਘਿਰ ਗਏ ਤਖਤੇ ਚੂੱਥੀਆਂ ਹਿੰਦੂ ਪੁਟਾਉਣ ਲੱਗੇ ।
ਜ਼ਾਲਮ ਪੁੱਟਕੇ ਫੇਰ ਨਸ਼ਾਨ ਸਾਹਿਬ ਸੁੱਟ ਲੋਹ ਦੇ ਹੇਠ ਜਲਾਉਣ ਲੱਗੇ ।
ਹੱਲਾ ਕਰਕੇ ਸਿੰਘਾਂ ਨਿਸ਼ਾਨ ਖੋਹਯਾ ਪਤ ਮਜ਼੍ਹਬੀ ਤਈਂ ਬਚਾਉਣ ਲੱਗੇ ।
ਕੋਠੇ ਚੜ੍ਹ ਕੇ ਹਿੰਦੂਆਂ ਛੱਤ ਪਾੜੀ ਇੱਟਾਂ ਵੱਟੇ ਪੱਥਰ ਬਰਸਾਉਣ ਲੱਗੇ ।
ਗੁਰੂ ਗ੍ਰੰਥ ਦੀ ਹੱਤਕ ਕਰਨ ਪੈਂਦੇ ਵੇਖੋ ਸ਼ਰਮ ਤੇ ਧਰਮ ਗਵਾਉਣ ਲੱਗੇ ।
*ਸਿੰਘ ਥੋੜ੍ਹੇ ਜਹੇ ਕਰਤਾਰ ਸਿੰਘਾ ਮਾਰਾਂ ਝੱਲਦੇ ਦੁੱਖ ਉਠਾਉਣ ਲੱਗੇ ।

**ਤਥਾ**

ਸ੍ਰੀ ਗ੍ਰੰਥ ਜੀ ਡਾਟਾਂ ਦੇ ਹੇਠ ਕਰ ਲਏ ਹਿੰਦੂ ਇੱਟਾਂ ਤੇ ਵੱਟੇ ਚਲਾਂਦੇ ਰਹੇ ।
ਬੂਹੇ ਪੁੱਟਕੇ ਜੰਗਲੇ ਤੋੜ ਘੱਤੇ ਮਿੱਟੀ ਖੇਹ ਖਤਰੇਟੇ ਉਡਾਂਦੇ ਰਹੇ ।

---

*ਸਿੰਘ ਤਾ ਪੰਜਾਹ ਕੁ ਹੀ ਸਨ ਤੇ ਕੁਝ ਬੱਚੇ ਤੇ ਔਰਤਾਂ ਸਨ ਪਰ ਹਿੰਦੂ ਡੇਢ੍ਹ ਹਜ਼ਾਰ ਤੋਂ ਵੱਧ ਸਨ ।

ਗੁਰੂ ਗ੍ਰੰਥ ਦੇ ਫੱਟ ਰੁਮਾਲ ਗਏ ਸਿੰਘ ਲੱਗਦੀ ਵਾਹ ਬਚਾਂਦੇ ਰਹੇ ।
ਸੱਟਾਂ ਲੱਗੀਆਂ ਬਹੁਤੀਆਂ ਸਿੰਘਾਂ ਤਾਈਂ ਰੱਖ ਸ਼ਾਂਤੀ ਸ਼ੁਕਰ ਮਨਾਂਦੇ ਰਹੇ ।
ਜੁੱਤੀ ਪਾਪੀਆਂ ਸੁੱਟੀ ਰੁਮਾਲਾਂ ਉੱਤੇ ਪੱਤ ਔਰਤਾਂ ਦੀ ਲਾਹੀਏ ਚਾਂਹਦੇ ਰਹੇ ।
ਨੇੜੇ ਜਾਣ ਨਾ ਮੂਲ ਕਰਤਾਰ ਸਿੰਘਾ ਰੌਲਾ ਗਿੱਦੜਾਂ ਦੇ ਵਾਂਗ ਪਾਂਦੇ ਰਹੇ ।

### ਨਵਾਬ ਸਆਦਤ ਅਲੀ ਖਾਂ ਤੇ ਚੌਧਰੀ ਬਹਾਦਰ ਚੰਦ ਨੇ ਪਹੁੰਚਣਾ

ਇਹ ਦੋਵੇਂ ਵੇਲੇ ਸਿਰ ਪਹੁੰਚ ਗਏ ਲਿਆ ਸਿੰਘਾਂ ਦੇ ਤਈਂ ਬਚਾਇ ਇਹਨਾਂ ।
ਗੁਰਦੁਆਰੇ ਸਣੇ ਹਿੰਦੂ ਸਿੰਘਾਂ ਤਾਈਂ *ਫੂਕ ਦੇਂਵਦੇ ਲਏ ਰਖਾਇ ਇਹਨਾਂ ।
ਲੋਕਾਂ ਤਈਂ ਦਬਕਾ ਹਟਾਇ ਦਿੱਤਾ ਬੇਦੀ ਖੇਦੀ ਤਈਂ ਸਮਝਾਇ ਇਹਨਾਂ ।
ਰੌਲਾ ਕੁਝ ਮਿਟਯਾ ਕਰਤਾਰ ਸਿੰਘਾ ਹਿੰਦੂ ਠੰਢੇ ਕੀਤੇ ਦਬਕਾਇ ਇਹਨਾਂ ।

### ਵਾਕ ਕਵੀ

**ਸਆਦਤ ਅਲੀ ਖਾਂ ਚੰਗੀ ਮਦਦ ਕੀਤੀ ਸਿੰਘਾਂ ਪਾਸ ਸਨੇਹਾ ਪੁਚਾਯਾ ਸੀ ।
ਮੈਂ ਆਣ ਪਹੁੰਚਾ ਹੁਣ ਡਰੋ ਨਾਹੀਂ ਬੜਾ ਹੌਂਸਲਾ ਆਣ ਦਵਾਯਾ ਸੀ ।
ਨਾਲੇ ਹਿੰਦੂਆਂ ਨੂੰ ਦਾਬਾ ਮਾਰ ਚੰਗਾ ਧੜਕ ਉਨ੍ਹਾਂ ਦਾ ਚਾਇ ਕਢਾਯਾ ਸੀ ।
ਨਹੀਂ ਤਾਂ ਹੋਣ ਲੱਗੇ ਸਿੰਘਾਂ ਵੱਲ ਅਸੀਂ ਨਹੀਂ ਤਾਂ ਚਲੇ ਜਾਵੋ ਸਮਝਾਯਾ ਸੀ ।
ਕੀਤੀ ਹਿੰਦੂਆਂ ਨੇ ਚੰਗੀ ਨਾਲ ਸਿੰਘਾਂ ਚੰਗਾ ਗੁਰਾਂ ਦ ਅਦਬ ਰਖਾਯਾ ਸੀ ।
ਕੀਤੇ ਪਰਉਪਕਾਰ ਜੋ ਹਿੰਦੂਆਂ ਤੇ ਫੈਜ਼ ਚੰਗਾ ਪੁਚਾਵਨਾ ਚਾਹਯਾ ਸੀ ।
ਕ੍ਰਿਤ ਘਨ ਇਹ ਕੌਮ ਹਮੇਸ਼ ਰਹੀ ਸਿੰਘਾਂ ਇਨ੍ਹਾਂ ਨੂੰ ਰੱਖ ਦਿਖਾਯਾ ਸੀ ।
ਆਦਿਮਸ਼ਾਹ ਤੇ ਨਾਦਰ ਜ਼ਮਾਨ ਸ਼ਾਹ ਦੀ ਲੁੱਟਾਂ ਪਾਸੋਂ ਹਮੇਸ਼ ਬਚਾਯਾ ਸੀ ।
ਇਹਨਾਂ ਬਦਲੇ ਸਿੰਘ ਰਹੇ ਦੁੱਖ ਸਹਿੰਦੇ ਇਨ੍ਹਾਂ ਜਦੋਂ ਲੱਗਾ ਦਾਉ ਲਾਯਾ ਸੀ ।
ਮੁਸਲਮਾਨ ਨ ਹੁੰਦੇ ਕਰਤਾਰ ਸਿੰਘ ਤਾਂ ਤੇ ਹਿੰਦੂਆਂ ਚੰਨ ਚੜ੍ਹਾਯਾ ਸੀ ।

---

*ਹਿੰਦੂਆਂ ਨੇ ਸਲਾਹ ਕੀਤੀ ਸੀ ਕਿ ਛੱਤ ਉੱਪਰੋਂ ਤੇਲ ਪਾਕੇ ਸਣੇ ਗੁਰਦੁਆਰੇ ਦੇ ਸਿੰਘਾਂ ਨੂੰ ਫੂਕ ਦਿਹੋ ।

**ਸੁਆਦਤ ਅਲੀ ਥਾਂ ਕਮਾਲੀਏ ਦੇ ਪੁਰਾਤਨ ਖਾਨਦਾਨ ਵਿੱਚੋਂ ਚੰਗੇ ਅਕਬਾਲ ਵਾਲਾ ਚੌਧਰੀ ਸੀ ।

## ਚੌਧਰੀ ਸੁਲਤਾਨ ਅਹਿਮਦ

ਇਹ ਡਿਪਟੀ ਕਮਿਸ਼ਨਰੀ ਕਰਦੇ ਸੀ ਮਿਟੰਗੁਮਰੀ ਖਬਰ ਸੀ ਪਾਈ ਜਦੋਂ
ਝਟਾ ਪਟ ਕਮਾਲੀਏ ਜਾ ਪਹੁੰਚੇ ਗੁਰਦੁਆਰੇ ਵੱਲ ਨਜ਼ਰ ਉਠਾਈ ਜਦੋਂ ।
ਅੱਖੀਂ ਡਿੱਠੀ ਕਰਨੀ ਸਾਰੀ ਹਿੰਦੂਆਂ ਦੀ ਨਾਲੇ ਪੁਲਸ ਨੇ ਦਿੱਤੀ ਗਵਾਹੀ ਜਦੋਂ ।
ਬੇਦੀ ਹੋਰਾਂ ਦੇ ਛੱਕੇ ਛੁਡਾ ਦਿੱਤੇ ਕਾਨੂੰਨ ਦੀ ਦਫਾ ਸੁਨਾਈ ਜਦੋਂ ।
ਫੇਰ ਸਾਰੀਆਂ ਸ਼ੇਖੀਆਂ ਭੁੱਲ ਗਈਆਂ ਆਣ ਹਾਕਮਾਂ ਅੱਖ ਦਿਖਾਈ ਜਦੋਂ ।
ਹਿੰਦੂ ਫਸਨ ਲੱਗੇ ਕਰਤਾਰ ਸਿੰਘਾ ਕੀਤੀ ਹਾਕਮਾਂ ਨੇ ਕਾਰਵਾਈ ਜਦੋਂ ।

## ਹਿੰਦਆਂ ਨੇ ਮਆਫ਼ੀ ਮੰਗਨੀ

ਖ਼ਬਰਾਂ ਸੁਣਕੇ ਜੱਥੇ ਭੀ ਜਾਣ ਲੱਗ ਪਏ ਹਾਕਮਾਂ ਜ਼ੋਰ ਪਾਯਾ ਜੀ ।
ਸੱਤ ਸੌ ਹਿੰਦੂ ਤਾਈਂ ਪੁਲਸ ਨੇ ਜਾ ਬਿਆਨ ਦੇ ਕੇ ਦੋਸ਼ੀ ਠਹਿਰਾਇਆ ਜੀ ।
ਹੋਸ਼ ਆ ਗਈ ਫਿਰ ਸਿਰਕਰਦਿਆਂ ਨੂੰ ਓਹਨਾਂ ਬੈਠ ਕੇ ਸੋਚ ਸੁਚਾਯਾ ਜੀ ।
ਅਸਾਂ ਖੱਟਯਾ ਕੀਹ ਏਸ ਝੇੜੇ ਵਿੱਚੋਂ ਐਵੇਂ ਨਾਮ ਬਦਨਾਮ ਕਰਾਯਾ ਜੀ ।
ਮੇਜਰ ਨਾਵਾਂ ਲਿਖ ਕੇ ਓਹਨਾਂ ਪਾਸ ਸਿੰਘਾਂ ਮੁਆਫ਼ ਕਰੋ ਜਾਂ ਆਣ ਸੁਨਾਯਾ ਜੀ ।
ਅਸੀਂ ਫੇਰ ਨ ਕੋਈ ਫਸਾਦ ਕਰੀਏ ਮਿਲਵਰਤੀਏ ਅੱਗੋਂ ਲਖਾਯਾ ਜੀ ।
ਬੇਦੀ ਜਾਣੇ ਤੇ ਖਾਲਸਾ ਪੰਥ ਜਾਣੇ ਦਈਏ ਦਖ਼ਲ ਨ ਅਸੀਂ ਜਤਾਯਾ ਜੀ ।
ਸਿੰਘਾਂ ਬਖ਼ਸ਼ ਦਿੱਤਾ ਕਰਤਾਰ ਸਿੰਘਾ ਬੁਰੇ ਨਾਲ ਕਰ ਭਲਾ ਦਿਖਾਯਾ ਜੀ ।

## ਵਾਕ ਕਵੀ

ਇਹੋ ਲਿਖ ਅਬਾਰਤ ਹਿੰਦੂਆਂ ਨੇ ਮਜਿਸਟ੍ਰੇਟ ਦੇ ਪਾਸ ਪੁਚਾ ਦਿੱਤੀ ।
ਸਿੰਘਾਂ ਨਾਲ ਅਸਾਂ ਮੇਲ ਕਰ ਲਿਆ ਜੀ ਸਾਨੂੰ ਪੰਥ ਮੁਆਫ਼ੀ ਦਵਾ ਦਿੱਤੀ ।
ਅੱਗੋਂ ਕੋਈ ਝਗੜਾ ਅਸੀਂ ਕਰੀਏ ਨ ਅਰਜ਼ੀ ਲਿਖ ਇਹ ਪੇਸ਼ ਕਰਵਾ ਦਿੱਤੀ ।
ਹੋ ਗਈ ਸਫਾਈ ਕਰਤਾਰ ਸਿੰਘਾ ਅੱਗ ਬਲੀ ਸੀ ਇਹ ਬੁਝਾ ਦਿੱਤੀ ।

## ਹਿੰਦੂਆਂ ਨੇ ਸਿੰਘਾਂ ਨਾਲ ਵਰਤਨਾ ਬੰਦ ਕਰਨਾ

ਜਦੋਂ ਸੁਲ੍ਹਾ ਸਫਾਈ ਦੀ ਗੱਲ ਹੋ ਗਈ ਕਈਆਂ ਤਾਈਂ ਨ ਫੈਸਲਾ ਭਾਂਵਦਾ ਜੀ ।
ਗੁਰਦਿੱਤਾ ਮੱਲ ਵਕੀਲ ਚੁੱਕ ਹਿੰਦੂਆਂ ਨੂੰ ਉਲਟ ਸਿੰਘਾਂ ਦੇ ਫੇਰ ਭੜਕਾਵਦਾਂ ਜੀ ।

ਹਿੰਦੂ ਸਿੱਖਾਂ ਨਾਲੋਂ ਵਰਤਨ ਛੱਡ ਬੈਠੇ ਹੁੰਦਾ ਫੇਰ ਫਸਾਂਦ ਦਿਸਾਂਵਦਾ ਜੀ ।
ਬਾਹਜ਼ੇ ਸ਼ਖਸ਼ ਹੀ ਐਸੇ ਕਰਤਾਰ ਸਿੰਘਾ ਜਿਨ੍ਹਾਂ ਤਾਈਂ ਫਸਾਦ ਸੁਖਾਂਵਦਾ ਜੀ ।

## ਕੁਝ ਹਿੰਦੂਆਂ ਤੇ ਸਿੰਘਾਂ ਦਾ ੧੦੭ ਦਫ਼ਾ ਹੇਠ ਚਲਾਣ

ਪੁਲਸ ਖਤਰਾ ਸਮਝ ਫਸਾਦ ਦਾ ਜੀ ਦੋਹਾਂ ਧਿਰਾਂ ਦਾ ਫੇਰ ਚਾਲਾਨ ਕੀਤਾ ।
ਹਿੰਦੂ ਚੌਵੀ ਅਤੇ ਸਿੰਘ ਛੇ ਹੈ ਸਨ ਜੁਰਮ ਫੌਜਦਾਰੀ 'ਖਤਰਾ' ਲਾਨ ਕੀਤਾ ।
ਫੇਰ ਅਫਸਰ ਮਾਲ ਬਹਾਦਰ ਖਾਂ ਨੇ ਦੇਰ ਪਿੱਛੋਂ ਇਹ ਫੈਸਲਾ ਆਨ ਕੀਤਾ ।
ਬਰੀ ਕਰ ਦਿੱਤੇ ਹਿੰਦੂ ਛੇ ਵਿੱਚੋਂ ਹੋਰ ਬਾਕੀਆਂ ਲਈ ਬਿਆਨ ਕੀਤਾ ।
ਹਰ ਇੱਕ ਹਜ਼ਾਰ ਰੁਪਏ ਦੀ ਜੀ ਦੇ ਜ਼ਮਾਨਤ ਹੁਕਮ ਸੁਨਾਨ ਕੀਤਾ ।
ਹਿੰਦੂ ਦੇ ਜ਼ਮਾਨਤਾਂ ਘਰੀ ਆਏ ਸਿੰਘਾਂ ਨਾ ਮਿਲਵਰਤਨ ਨਭਾਨ ਕੀਤਾ ।
ਚਾ ਜ਼ਮਾਨਤਾਂ ਤੋਂ ਇਨਕਾਰ ਕੀਤਾ ਜੇਹਲ ਜਾਣ ਦਾ ਤਯਾਰ ਸਾਮਾਨ ਕੀਤਾ ।
ਸਾਲ ਸਾਲ ਦੇ ਲਈ ਕਰਤਾਰ ਸਿੰਘਾ ਛਿਆਂ ਸਿੰਘਾਂ ਨੂੰ ਬੰਨ੍ਹ ਰਵਾਨ ਕੀਤਾ ।

## ਛੇ ਸਿੰਘ ਕੈਦ

ਮਿਲਵਰਤਨਾ ਨਾਲ ਸਰਕਾਰ ਦੇ ਨਹੀਂ ਇਹ ਕਮੇਟੀ ਵਲੋਂ ਫਰਮਾਨ ਸੀ ਜੀ ।
ਓਸ ਹੁਕਮ ਨੂੰ ਸਿੰਘਾਂ ਨੇ ਪਾਲਿਆ ਚਾਤੇ ਜ਼ਮਾਨਤਾਂ ਦੇਣੀਆਂ ਹਾਨ ਸੀ ਜੀ ।
ਸਾਲ ਸਾਲ ਦੀ ਕੈਦ ਹੋ ਗਏ ਛੀਏ ਚਿਹਰੇ ਰੰਜਦਾ ਨਹੀਂ ਨਸ਼ਾਨ ਸੀ ਜੀ ।
ਤਾਰਾ ਸਿੰਘਾ ਮਹੰਤ ਸੀ ਬਹੁਤ ਬੁੱਢਾ ਨੱਬੇ ਸਾਲ ਉਮਰ ਬੇਤਰਾਨ ਸੀ ਜੀ ।
*ਠਾਕਰ ਦਾਸ ਇਸਦਾ ਪੁੱਤਰ ਸਮਝੋ ਬਹਾਦਰ ਚੰਦ ਦਾ ਖਾਸ ਮਹਿਮਾਨ ਸੀ ਜੀ ।
ਜੈ ਕ੍ਰਿਸ਼ਨ ਸਿੰਘ ਓਸ ਦਾ ਨਾਮ ਸੋਹਣ ਸਿੱਖੀ ਸਿਦਕ ਤੋਂ ਹੋਯਾ ਕੁਰਬਾਨ ਸੀ ਜੀ ।
ਕਰਮ ਸਿੰਘ ਕੁੰਦਨ ਸਿੰਘ ਨਾਲ ਗਿਣੋ ਅਰਜਨ ਸਿੰਘ ਭੀ ਲਿਹੋ ਪਛਾਨ ਸੀ ਜੀ ।
ਗਿਆਨ ਸਿੰਘ ਇਹ ਛੀਏ ਕਰਤਾਰ ਸਿੰਘਾ ਇੱਜ਼ਤ ਦਾਰ ਚੰਗੇ ਖਾਨਦਾਨ ਸੀ ਜੀ ।

---

*ਭਾਈ ਠਾਕਰ ਦਾਸ ਕਮਾਲੀਏ ਵਿੱਚ ਚੰਗਾ ਰਈਸ ਖਾਨਦਾਨੀ ਆਦਮੀ ਹੈ, ਇਹ ਆਪ ਭਾਵੇਂ ਸਿੰਘ ਨਹੀਂ ਸੀ ਸਜਿਆ ਹੋਯਾ ਪਰ ਅੱਗੋਂ ਸਾਰਾ ਖਾਨਦਾਨ ਅੰਮ੍ਰਿਤਧਾਰੀ ਸਿੰਘ ਸਜਾ ਦਿੱਤਾ ਹੈ ਤੇ ਏਸ ਦੇ ਪ੍ਰੇਮ ਨੇ ਚੰਗਾ ਸਿੱਖੀ ਪਿਆਰ ਕਮਾਲੀਏ ਵਿੱਚ ਵਧਾਯ ਹੈ ।

## ਵਾਕ ਕਵੀ

ਵਾਹ ਵਾਹ ਫੈਸਲਾ ਏਹ ਭੀ ਹੋਯਾ ਚੰਗਾ ਹਾਕਮ ਏਡਾ ਇਨਸਾਫ ਕਮਾਯਾ ਕਿਉਂ ।
ਕੀਹ ਸਿੰਘਾਂ ਨੇ ਕੀਤਾ ਸੀ ਜੁਰਮ ਓਥੇ ਪੁਛੋ ਹਿੰਦੂਆਂ ਸ਼ੋਰ ਉਠਾਯਾ ਕਿਉਂ ।
ਕੀਤਾ ਕੈਦ ਸਿੰਘਾਂ ਤਾਈਂ ਏਸ ਬਦਲੇ ਓਹਨਾਂ ਆਪਣਾ ਆਪ ਬਚਾਯਾ ਕਿਉਂ ।
ਕਿਉਂ ਸੜਨ ਦਿੱਤਾ ਗੁਰਦ੍ਵਾਰੇ ਤਾਈਂ ਗੁਰੂ ਗ੍ਰੰਥ ਬਚਾ ਰਖਾਯਾ ਕਿਉਂ ।
ਆਖੇ ਟਿੱਕੇ ਦੇ ਲੱਗਕੇ ਹਿੰਦੂਆਂ ਨੇ ਟਿੱਕਾ ਕਾਲਖ ਦਾ ਮੱਥੇ ਲਾਯਾ ਕਿਉਂ ।
ਓਥੇ ਲੀਡਰਾਂ ਪਹੁੰਚ ਕਰਤਾਰ ਸਿੰਘਾ ਹਿੰਦੂ ਭਾਈਆਂ ਨੂੰ ਨਾ ਸਮਝਾਯਾ ਕਿਉਂ ।

## ਗੁਰਦ੍ਵਾਰਾ ਹੇਹਰਾਂ ਜ਼ਿਲ੍ਹਾ ਲੁਧਿਆਨਾ

ਹੇਹਰ ਪਿੰਡ ਹੈ ਜ਼ਿਲ੍ਹਾ ਲੁਧਿਆਨੇ ਅੰਦਰ ਛੇਵੇਂ ਗੁਰੂ ਜੀ ਦੀ ਯਾਦਗਾਰ ਭਾਈ ।
ਏਥੇ ਸਿੰਘ ਹਮੀਰੇ ਦੇ ਪਾਸ ਗੁਰੂ ਜੀ ਕੁਝ ਚਿਰ ਟਿਕੇ ਦਾਤਾਰ ਭਾਈ ।
ਸਤ੍ਰਾਂ ਸੌ ਇਕਾਠ ਨੂੰ ਦਸਮ ਗੁਰ ਜੀ ਕਰ ਜੰਗ ਜਦਾਲ ਅਪਾਰ ਭਾਈ ।
ਮੱਛੀਵਾੜਿਓਂ ਨਿਕਲ ਕੇ ਰਾਮਪੁਰ ਥੀਂ ਆਲਮਗੀਰੇ ਥੀਂ ਅਗ੍ਹਾਂ ਸਿਧਾਰ ਭਾਈ ।
ਰਾਤ ਰਹੇ ਕਰਪਾਲ ਦੇ ਪਾਸ ਸ੍ਵਾਮੀ ਓਥੇ ਡੇਰੇ ਦੇ ਵਿੱਚ ਵਿਚਾਰ ਭਾਈ ।
ਮੰਜੀ ਸਾਹਿਬ ਤੇ ਤਦੋਂ ਦੋ ਬਣੇ ਚੁੱਲੇ ਹੁਣ ਤੱਕ ਹਨ ਕਰੋ ਦੀਦਾਰ ਭਾਈ ।
ਗੁਰਦ੍ਵਾਰੇ ਦੇ ਨਾਲ ਜਾਗੀਰ ਭਾਰੀ ਇਹ ਡੇਰਾ ਚੰਗਾ ਸ਼ਾਨਦਾਰ ਭਾਈ ।
ਇਹ ਮੱਲਯਾ ਸਾਰਾ ਉਦਾਸੀਆਂ ਨੇ ਬੈਠੇ ਚਿਰਾਂ ਤੋਂ ਧਰਨਾ ਮਾਰ ਭਾਈ ।
ਸਿੱਟਾ ਨਿਕਲਯਾ ਪੰਥ ਅਨਗਹਿਲੀਆਂ ਦਾ ਸਾਧ ਸਭ ਥਾਂ ਹੋਏ ਮੁਖਤਾਰ ਭਾਈ ।
ਜਾਇਦਾਦਾਂ ਬੇਅੰਤ ਕਰਤਾਰ ਸਿੰਘਾ ਖਾਂਦੇ ਕੁੱਦਦੇ ਕਰਨ ਵਿਕਾਰ ਭਾਈ ।

## ਵਾਕ ਕਵੀ

ਢੱਕੀ ਰਿਝਦੀ ਸੀ ਕਿਸੇ ਖੁਲੀ ਨ ਸੀ ਆਖਰ ਇਹ ਬੜੇ ਬਦਮਾਸ਼ ਨਿਕਲੇ ।
ਇਹ ਗ੍ਰਸਤੀਆਂ ਤੋਂ ਅਗ੍ਹਾਂ ਵਧੇ ਹੋਏ ਐਬਦਾਰ ਤੇ ਵੱਡੇ ਅਯਾਸ਼ ਨਿਕਲੇ ।
ਠਾਹਰਾਂ ਚੋਰਾਂ ਦੀਆਂ ਲਾਗੂ ਡਾਕੂਆਂ ਦੇ ਧੜੇ ਮਾਰ ਇਹ ਵਿੱਚ ਕਿ ਆਸ ਨਿਕਲੇ ।
ਪੰਜੇ ਐਬ ਸ਼ਰੱਈ ਤੇ ਰੰਨਾ ਬੋਚੂ ਤਿਆਗ ਦਾਸ ਹੋਰੀਂ ਪ੍ਰੀਤਮਦਾਸ ਨਿਕਲੇ ।
ਜ਼ਾਹਰੇ ਨਾਮ ਉਦਾਸੀ ਲੈ ਹੱਥ ਫਾਸੀ ਇਹ ਤਾਂ ਮੀਰ ਸ਼ਿਕਾਰੀ ਨੇ ਖਾਸ ਨਿਕਲੇ ।

ਵੱਡੇ ਪੰਥ ਘਾਤੀ ਜਾਤੀ ਵੈਰ ਰੱਖਨ ਖਾਣ ਵਾਲੇ ਸ਼ਰਾਬ ਤੇ ਮਾਸ ਨਿਕਲੇ ।
ਮਾਈਆਂ ਬੀਬੀਆਂ ਆਖਕੇ ਬਦੀ ਕਰਦੇ ਭਾਰੇ ਕਾਮ ਕ੍ਰੋਧ ਦੇ ਦਾਸ ਨਿਕਲੇ ।
ਭੇਖ ਧਾਰੀ ਇਹ ਮਾਯਾ ਦੀ ਯਾਰੀ ਵਾਲੇ ਕਿਸੇ ਵਿਸ਼ੇ ਵਿਕਾਰ ਦਾ ਪਾਸ ਨਿਕਲੇ ।
ਜਿੱਥੇ ਖਾਵੰਦੇ ਹੱਗਦੇ ਥਾਂ ਓਸੇ ਕਰਨ ਵਾਲੇ ਗ੍ਰਿਸਤ ਦਾ ਨਾਮ ਨਿਕਲੇ ।
ਵੈਰੀ ਜੱਟਾਂ ਦੇ ਸਾਰੇ ਕਰਤਾਰ ਸਿੰਘਾ ਮੁੱਢੋ ਪੱਟੂ ਤੇ ਪਾਪਾਂ ਦੀ ਰਾਸ ਨਿਕਲੇ ।

### ਤਥਾ

ਇਹ ਸਾਧ ਕਿ ਪਿੰਡਾਂ ਦੇ ਸਾਨ੍ਹ ਹੈ ਸਨ ਘੱਤੀ ਰੱਖੀਆਂ ਇਨ੍ਹਾਂ ਖਵਾਰੀਆਂ ਜੀ ।
ਮੁੰਡੇ ਗ੍ਰਿਸਤੀਆਂ ਦੇ ਕਵਾਰੇ ਫਿਰਨ ਬਹੁਤੇ ਸਾਧਾਂ ਪਾਸ ਦੋ ਦੋ ਤਿੰਨ ਤਿੰਨ ਨਾਰੀਆਂ ਜੀ ।
ਬਾਹਰੋਂ ਦੱਸ ਦੇ ਰਹੇ ਤਿਆਗ ਪੂਰਾ ਅੰਦਰ ਖਾਨੇ ਕਮਾਵੰਦੇ ਯਾਰੀਆਂ ਜੀ ।
ਕਿਸੇ ਚੂਹੜੀ ਤੇ ਕਿਸੇ ਮਿਰਾਸਨ ਰੱਖੀ ਕਿਸੇ ਰੱਖੀਆਂ ਖਾਸ ਚੁਮਾਰੀਆਂ ਜੀ ।
ਜਿੰਨੇ ਗੁਰਦੁਆਰੇ ਸਿੰਘਾਂ ਲਏ ਕਬਜ਼ੇ ਇਹੋ ਓਹਨਾਂ ਵਿੱਚ ਸਨ ਖਵਾਰੀਆਂ ਜੀ ।
ਰਾਹੀਂ ਵਿਸ਼ੇ ਵਿਕਾਰਾਂ ਦੀ ਜਾਇਦਾਦਾਂ ਬਰਬਾਦ ਕਰ ਸੁੱਟੀਆਂ ਸਾਰੀਆਂ ਜੀ ।
ਇਹਨਾਂ ਸਾਧੂਆਂ ਅਤੇ ਮਹੰਤਾਂ ਦੀਆਂ ਫੋਲਾਂ ਗੁੱਝੀਆਂ ਜੇ ਅਲਮਾਰੀਆਂ ਜੀ ।
ਪਤਾਲ ਗਜਾਵੇ ਕਰਤਾਰ ਸਿੰਘਾ ਸਿੰਘਾਂ ਕਿਉਂ ਇਹ ਜਗ੍ਹਾਂ ਸੰਭਾਰੀਆਂ ਜੀ ।

### ਮਹੰਤ ਹਰਿ ਪ੍ਰਸ਼ਾਦਿ

ਧਯਾਨ ਧਰ ਕੇ ਇਹ ਦਾ ਭੀ ਹਾਲ ਸੁਣ ਲੌਂ ਜਪ ਤਪ ਜੋ ਇਹ ਕਮਾਂਦਾ ਰਿਹਾ ।
ਇੱਕ ਔਰਤ ਜਿਸ ਦਾ ਨਾਮ ਰੂੜੀ ਚੋਰੀ ਨਾਲ ਓਹਦੇ ਖੇਹ ਖਾਂਦਾ ਰਿਹਾ ।
ਗੁਰਦੁਆਰੇ ਦੀ ਉਤਲੀ ਛੱਤ ਉੱਤੇ ਰੱਖ ਓਸਨੂੰ ਭੇਦ ਛਪਾਂਦਾ ਰਿਹਾ ।
ਬਾਹਰ ਲੋਕਾਂ ਤੋਂ ਡਰਦਾ ਕੱਢਦਾ ਨ ਓਹਨੂੰ ਅੰਦਰੇ ਓਥੇ ਹਗਾਂਦਾ ਰਿਹਾ ।
ਕਈ ਸਾਲ ਏਸੇ ਤਰ੍ਹਾਂ ਗੁਜ਼ਰ ਗਏ ਇਹ ਕਰਮ ਕਰ ਸਾਧ ਕਹਾਂਦਾ ਰਿਹਾ ।
ਖੌਫ ਰੱਬ ਭੁਲਾ ਕਰਤਾਰ ਸਿੰਘਾ ਪਾਪੀ ਪਾਪ ਦੀ ਹੱਦ ਮੁਕਾਂਦਾ ਰਿਹਾ ।

### ਮਾਲਵੇ ਦਾ ਜੱਥਾ

ਕਦੇ ਪਾਪ ਛਪਾਇ ਨ ਛੱਪਦੇ ਨੇ ਹੌਲੀ ਹੌਲੀ ਜ਼ਾਹਰ ਆਖਰ ਕਾਰ ਹੋਏ ।
ਹੇਹਰੀਂ ਜੱਥਾ ਗਿਆ ਇੱਕ ਦੇਖਣੇ ਨੂੰ ਨਾਲ ਉਨ੍ਹਾਂ ਦੇ ਕੁਝ ਤਕਰਾਰ ਹੋਏ ।

ਦੂਜੇ ਦਿਨ ਨੂੰ ਆਪਣੇ ਹੱਥ ਲਿਆ ਵਿੱਚੋਂ ਸਾਧ ਹੋਰੀ ਬਾਹਰ ਵਾਰ ਹੋਏ ।
ਖੋਲ੍ਹ ਗੁਰਦੁਆਰਾ ਜਦੋਂ ਦੇਖਿਆ ਜੀ ਹੋਸ਼ ਸਭ ਦੇ ਤੁਰਤ ਉਡਾਰ ਹੋਏ ।
ਇਕ ਕੋਠੜੀ ਮੈਲੇ ਦੀ ਭਰੀ ਹੋਈ ਲਾਈ ਰੂੜੀ ਨੇ ਰੂੜੀ ਲਾਚਾਰ ਹੋਏ ।
ਕੱਚੀ ਖੱਲ ਇਹ ਭੈਂਸ ਦੀ ਪਈ ਅੰਦਰ ਸਿੰਘ ਵੇਖਕੇ ਗੁੱਸੇ ਅਪਾਰ ਹੋਏ ।
ਥਾਂ ਸਾਫ ਕੀਤਾ ਕਰਤਾਰ ਸਿੰਘਾ ਖੜੇ ਸੇਵਾ ਉੱਤੇ ਸੇਵਾਦਾਰ ਹੋਏ ।

### ਫੌਜ ਤੇ ਪੁਲਸ ਦੀ ਨਮਾਇਸ਼

ਦਿੱਤੀ ਖਬਰ ਮਹੰਤ ਨੇ ਲੁਧਿਹਾਣੇ ਮਿਸਟਰ ਹਲਟਨ ਦੇਰ ਨ ਲਾਵੰਦਾ ਜੀ ।
ਲੈਕੇ ਪੁਲਸ ਤੇ ਫੌਜ ਦੀ ਖਾਸ ਮੱਦਦ ਵੱਲ ਹੇਹਰਾਂ ਦੇ ਕੂਚ ਬੁਲਾਵੰਦਾ ਜੀ ।
ਦੱਸ ਫੱਗਨ ਉੱਨੀ ਸੌ ਚੇਤਰੇ ਨੂੰ ਘੇਰਾ ਜਾ ਝਟਾ ਪਟ ਪਾਵੰਦਾ ਜੀ ।
ਸਿੰਘ ਡਰ ਭੱਜ ਜਾਣ ਕਰਤਾਰ ਸਿੰਘਾ ਖੇਡਾਂ ਹੱਛੀਆਂ ਕਰ ਦਿਖਾਵੰਦਾ ਜੀ ।

### ਸਿੰਘਾ ਦੀਆਂ ਵਹੀਰਾਂ

ਸਿੰਘਾਂ ਸੁਣਯਾਂ ਫੌਜ ਨੇ ਪਾਯਾ ਘੇਰਾ ਝੱਟ ਦਲਾਂ ਦੇ ਦਲ ਹੁਮਾ ਆਏ ।
ਗੁਰੂ ਘਰ ਤੋਂ ਹੋ ਕੁਰਬਾਨ ਜਾਣਾ ਬੀੜੇ ਘਰਾਂ ਤੋਂ ਸਾਰੇ ਉਠਾ ਆਏ ।
ਦੇਸ ਉਲਟਕੇ ਪੈ ਗਿਆ ਆਣ ਕਿਧਰੋਂ ਮਾਨੋ ਮੇਘ ਚੌਫੇਰਯੋਂ ਧਾ ਆਏ ।
ਕਹਿੰਦੇ ਸੱਤ ਹਜ਼ਾਰ ਕਰਤਾਰ ਸਿੰਘਾ ਸਿੰਘ ਤਲੀ ਤੇ ਸੀਸ ਟਿਕਾ ਆਏ ।

### ਸ਼੍ਰੋਮਣੀ ਕਮੇਟੀ

ਇਹ ਕਬਜ਼ਾ ਆਪਣੇ ਆਪ ਹੋਯਾ ਨ ਕਮੇਟੀ ਨੂੰ ਕਿਸੇ ਜਤਾਯਾ ਜੀ ।
ਰੌਲਾ ਸੁਨਯਾ ਦੇਸ ਦੇ ਵਿੱਚ ਪਿਆ ਅੰਮ੍ਰਿਤਸਰੋ ਸਕੱਤਰ ਧਾਯਾ ਜੀ ।
ਸਿੰਘ ਹੋਰ ਭੀ ਕੁਝ ਕੁ ਨਾਲ ਗਏ ਡੇਰਾ ਜਾ ਇਹਨਾਂ ਹੇਹਰੀਂ ਲਾਯਾ ਜੀ ।
ਮਿਸਟਰ ਹਲਟਨ ਗਿਆ ਸੀ ਲੁਧਿਆਣੇ ਓਹ ਭੀ ਸੁਣਦੇ ਸਾਰ ਹੀ ਆਯਾ ਜੀ ।
ਦੁਸੰਧਾ ਸਿੰਘ ਵਕੀਲ ਨੇ ਵਿੱਚ ਆਕੇ ਦੋਹਾਂ ਧਿਰਾਂ ਦਾ ਮੇਲ ਮਿਲਾਯਾ ਜੀ ।
ਡੀ. ਸੀ. ਸਕੱਤਰ ਨੂੰ ਮਿਲਿਆ ਜਾਂ ਸਾਰਾ ਓਸਨੇ ਭੇਦ ਸਮਝਾਯਾ ਜੀ ।
ਇਹ ਮਹੰਤ ਬੜਾ ਬਦਚਲਨ ਭਾਰਾ ਇਹਨੂੰ ਪੰਥ ਨੇ ਬਦਲਨਾ ਚਾਹਯਾ ਜੀ ।
ਨੇੜੇ ਤੇੜੇ ਦੇ ਸਿੰਘ ਕਰਤਾਰ ਸਿੰਘਾ ਪਾਸ ਓਹਨਾਂ ਦੇ ਤਈਂ ਬੁਲਾਯਾ ਜੀ ।

## ਫੈਸਲਾ

ਇਰਦ ਗਿਰਦ ਦਿਆਂ ਜ਼ੁੰਮੇਵਾਰ ਸਿੰਘਾਂ ਡੀ. ਸੀ. ਨੂੰ ਸੁਖਨ ਸੁਨਾਇ ਇਹੋ ।
ਅਸਾਂ ਇਹਨੂੰ ਮਹੰਤ ਬਨਾਯਾ ਜੀ ਚਾਲ ਚਲਨ ਨੂੰ ਠੀਕ ਰਖਾਇ ਇਹੋ ।
ਸਾਨੂੰ ਲਿਖ ਅਸ਼ਟਾਮ ਸੀ ਏਸ ਦਿੱਤਾ ਹੁਣ ਸਾਮ੍ਹਣੇ ਸਾਫ ਬਤਾਇ ਇਹੋ ।
ਮੰਨ ਲਈਆਂ ਮਹੰਤ ਨੇ ਸਭ ਗੱਲਾਂ ਕਹਿੰਦਾ ਠੀਕ ਇਕਰਾਰ ਕਰਾਇ ਇਹੋ ।
ਕਹਿੰਦਾ ਬਖਸ਼ ਦੇਵੇ ਹੁਣ ਪੰਥ ਮੈਨੂੰ ਹੈ ਪੰਥ ਦਾ ਬਿਰਦ ਸਦਾਇ ਇਹੋ ।
ਹੋਯਾ ਫੈਸਲਾ ਇਉਂ ਕਰਤਾਰ ਸਿੰਘ ਸੇਵਾ ਦਾ ਹੋ ਸੇਵਾ ਕਮਾਇ ਇਹੋ ।

## ਤਥਾ

ਪੰਜਾਂ ਸਾਧਾਂ ਤੇ ਪੰਜਾਂ ਅਕਾਲੀਆਂ ਦੀ ਇੱਕ ਚੁਣ ਕਮੇਟੀ ਬਨਾਈ ਜਾਵੇ ।
ਝਗੜਾ ਏਥੇ ਹੀ ਬੰਦ ਹੋ ਜਾਇ ਛੇਤੀ ਗੱਲ ਵਿੱਚ ਅਦਾਲਤ ਪੁਚਾਈ ਜਾਵੇ ।
ਜਦ ਤੱਕ ਨ ਫੈਸਲਾ ਕੁਝ ਹੋਵੇ ਓਹ ਕਮੇਟੀ ਹੀ ਕਾਰ ਚਲਾਈ ਜਾਵੇ ।
ਮੰਨੀ ਸਭ ਨੇ ਗੱਲ ਕਰਤਾਰ ਸਿੰਘ ਏਸੇ ਵਕਤ ਹੀ ਫੌਜ ਹਟਾਈ ਜਾਵੇ ।

## ਅਫਸਰਾਂ ਦੀ ਚਾਲ

ਆਪਸ ਵਿੱਚ ਜਾਂ ਫੈਸਲਾ ਹੋਇ ਗਿਆ ਘਰੋ ਘਰਾਂ ਨੂੰ ਜੱਥੇ ਚਲਾ ਦਿੱਤੇ ।
ਓਥੋਂ ਫੌਜ ਭੀ ਛੱਡਕੇ ਹਟ ਆਈ ਝੇੜੇ ਵਧੇ ਜ਼ਾਹਰ ਮੁਕਾ ਦਿੱਤੇ ।
ਖਿੰਡ ਪੁੰਡ ਗਏ ਜੱਥੇ ਜਿਸ ਵੇਲੇ ਡੀ. ਸੀ. ਨੇ ਰੂਪ ਬਦਲਾਇ ਦਿੱਤੇ ।
ਜ਼ੋਰ ਪੁਲਸ ਦੇ ਪਹੁੰਚਦੇ ਮੌਕਿਆਂ ਤੇ ਸੇਵਾਦਾਰ ਅਕਾਲੀ ਕਢਾ ਦਿੱਤੇ ।
ਕਬਜ਼ਾ ਪੂਰਾ ਮਹੰਤ ਨੂੰ ਦੇ ਦਿੱਤਾ ਗੁੱਝੇ ਮਹੰਤ ਜ਼ਾਹਿਰ ਕਰਵਾ ਦਿੱਤੇ ।
ਏਸੇ ਤਰ੍ਹਾਂ ਕਈ ਥਾਂ ਕਰਤਾਰ ਸਿੰਘਾ ਕੰਮ ਬਣੇ ਬਣਾਏ ਗਵਾ ਦਿੱਤੇ ।

## ਹੋਰ ਗੁਰਦੁਆਰੇ

ਵੱਡੇ ਵੱਡੇ ਜਿਨ੍ਹਾਂ ਉੱਤੇ ਹੋਏ ਝੇੜੇ ਓਹ ਹਨ ਵੱਖਰੇ ਕਰ ਲਿਖਾ ਦਿੱਤੇ ।
ਉਤੇ ਜਿਨ੍ਹਾਂ ਦੇ ਝਗੜੇ ਹੋਇ ਨਾਹੀਂ ਹੱਥੀ ਸੇਵਕਾਂ ਆਣ ਸੌਂਪਾ ਦਿੱਤੇ ।
ਨਾਮ ਉਨ੍ਹਾਂ ਦੇ ਲਿਖਦਾ ਯਾਦ ਲਈ ਵੱਖ ਵੱਖ ਲਿਖ ਨਾਮ ਜਤਾ ਦਿੱਤੇ ।
ਰਮਦਾਸ ਨੌਰੰਗਾ ਬਾਦ ਸਮਝੋ ਨੈਨਾ ਕੋਟ ਬਟਾਲਾ ਸੁਣਾ ਦਿੱਤੇ ।

ਗਰਨਾ ਸਾਹਿਬ ਤੇ ਜ਼ਾਹਿਰ ਜ਼ਹੂਰ ਦੋਵੇਂ ਹੁਸ਼ਿਆਰ ਪੁਰ ਜ਼ਿਲ੍ਹਾ ਦਿਖਾ ਦਿੱਤੇ ।
ਹਰੀਆਂ ਬੇਲਾਂ ਅਤੇ ਟਾਲ੍ਹੀ ਸਾਹਿਬ ਸਮਝੋ ਵਿੱਚ ਓਸੇ ਹੀ ਜ਼ਿਲ੍ਹੇ ਛਿਪਾ ਦਿੱਤੇ ।
ਦਮਦਮਾ ਗੁਰਦਾਸ ਪੁਰ ਜ਼ਿਲ੍ਹੇ ਸਮਝੋ ਗੁਰੂ ਸਰ ਲੁਧਿਹਾਣਾ ਸਮਝਾ ਦਿੱਤੇ ।
ਡੇਰਾ ਸਾਹਿਬ ਤਪਯਾਨਾ ਤੇ ਥੰਮ ਸਾਹਿਬ ਅੰਮ੍ਰਿਤਸਰ ਵਿੱਚ ਚੋਲਾ ਦਸਾ ਦਿੱਤੇ ।
ਹੋਰ ਬਹੁਤ ਛੋਟੇ ਮੋਟੇ ਗੁਰਦੁਆਰੇ ਖੁਸ਼ੀ ਹੋਕੇ ਸੇਵਕਾਂ ਆ ਦਿੱਤੇ ।
ਬੰਦੋਬਸਤ ਕਮੇਟੀ ਕਰਤਾਰ ਸਿੰਘਾ ਯਥਾ ਯੋਗ ਸਭ ਥਾਂ ਕਰਵਾ ਦਿੱਤੇ ।

### ਕੈਦੀਆਂ ਨੂੰ ਛੱਡਣਾਂ

ਪਹਿਲਾਂ ਪੰਥ ਉੱਤੇ ਰੋਹਬ ਪਾਉਣ ਖਾਤਰ ਝਟਾ ਪਟ ਹੀ ਸਿੰਘ ਫੜਾਇ ਹੈ ਸਨ ।
ਪੰਜ ਸੱਤ ਤੇ ਸਾਲ ਅਠਾਰਾਂ ਤੋੜੀ ਸਜ਼ਾ ਦੇ ਜੇਹਲਾਂ ਵਿੱਚ ਪਾਇ ਹੈ ਸਨ ।
ਗੁਰਦੁਆਰੇ ਭੀ ਕੁਝ ਕੁ ਖੋਹ ਕਰਕੇ ਮਹੰਤਾਂ ਦੇ ਤਈਂ ਦਵਾਇ ਹੈ ਸਨ ।
ਸ਼ੇਖੂ ਪਰੇ ਲਾਹੌਰ ਤੇ ਅੰਮ੍ਰਿਤਸਰ ਤੇ ਚਾ ਜੰਗੀ ਕਾਨੂੰਨ ਲਗਾਇ ਹੈ ਸਨ ।
ਦੱਬ ਜਾਏ ਅਕਾਲੀ ਇਹ ਲਹਿਰ ਜਿਵੇਂ ਫੜ ਛਣਕਣੇ ਕਈ ਛਣਕਾਇ ਹੈ ਸਨ ।
ਫੇਰ ਆਪੇ ਹੀ ਸੋਚਕੇ ਰਮਜ਼ ਕੋਈ ਸਿੰਘ ਜੇਲ੍ਹਾਂ ਤੋਂ ਬਾਹਰ ਕਢਾਇ ਹੈ ਸਨ ।
ਡੇੜ ਸੌ ਵਿੱਚੋਂ ਕੁਝ ਰੱਖ ਲਏ ਜਿਨ੍ਹਾਂ ਉੱਤੇ ਵੱਡੇ ਜੁਰਮ ਲਾਇ ਹੈ ਸਨ ।
ਤੇਜਾ ਸਿੰਘ ਕਰਤਾਰ ਸਿੰਘ ਛੱਡ ਦਿੱਤੇ ਪੰਥ ਸਿਰ ਅਹਿਸਾਨ ਚੜ੍ਹਾਇ ਹੈ ਸਨ ।
ਲਾਹੌਰਾ ਸਿੰਘ ਸੰਗਾਰਾ ਸਿੰਘ ਕੁਝ ਸਾਥੀ ਨ ਛੱਡੇ ਨ ਕਿਸੇ ਛੁਡਵਾਇ ਹੈ ਸਨ ।
ਚਾਲਾਂ ਚਲੀਆਂ ਬਹੁਤ ਕਰਤਾਰ ਸਿੰਘਾ ਭੇਦ ਕਿਸੇ ਨੇ ਮੂਲ ਨ ਪਾਇ ਹੈ ਸਨ ।

### ਦਰਬਾਰ ਸਾਹਿਬ ਦੀ ਸਰਬ ਰਾਹੀ ਦਾ ਖਤਾਮਾ

ਜਿਹੜੀ ਬਨੀ ਕਮੇਟੀ ਨੌਂ ਮੈਂਬਰਾਂ ਦੀ ਓਹ ਛੱਤੀਆਂ ਵਿੱਚ ਮਲਾਇ ਦਿੱਤੀ ।
ਪੌਂਣੇ ਦੋ ਸੌ ਵਾਲੀ ਕਮੇਟੀ ਅੰਦਰ ਫੇਰ ਛੱਤੀਆਂ ਵਾਲੀ ਰਲਾਇ ਦਿੱਤੀ ।
ਪਹਿਲੀ ਚੁਣੀ ਸ੍ਰਕਾਰ ਨੇ ਜੋ ਹੈ ਸੀ ਓਹਦੀ ਹਸਤੀ ਉੱਕੀ ਮੁਕਾਇ ਦਿੱਤੀ ।
ਸਰਬ੍ਰਾਹੀ ਭੀ ਜਿਹੜੀ ਸਰਕਾਰ ਵਾਲੀ ਲੀਕ ਉਸਦੇ ਉਤੇ ਫਰਾਇ ਦਿੱਤੀ ।
ਹੱਥ ਡਿਪਟੀ ਕਮਿਸ਼ਨਰ ਹਟਾ ਕਰਕੇ ਪ੍ਰੇਜ਼ੀਡੰਟ ਨੂੰ ਵਾਗ ਫੜਾਇ ਦਿੱਤੀ ।
ਪ੍ਰੇਜ਼ੀਡੰਟ ਦੇ ਹੁਕਮ ਦੇ ਵਿੱਚ ਸਾਰੀ ਗੁਰਧਾਮਾਂ ਦੀ ਕਾਰ ਚਲਾਇ ਦਿੱਤੀ ।

ਮੂਲ ਹਾਕਮਾਂ ਦੀ ਪੁੱਛ ਰਹੀ ਨਾਹੀਂ *ਐਲਾਨ ਦੇ ਰਾਹੀਂ ਜਤਾਇ ਦਿੱਤੀ ।
ਲੱਗੀ ਕਾਰ ਚੱਲਨ ਕਰਤਾਰ ਸਿੰਘਾ ਹੋਣੀ ਫੇਰ ਆ ਕਲਾ ਜਗਾਇ ਦਿੱਤੀ ।

**ਸ਼੍ਰੋਮਣੀ ਕਮੇਟੀ ਦਾ ਗੁਰਮਤਾ**

ਕੀਤਾ ਬੈਠ ਕਮੇਟੀ ਨੇ ਫੈਸਲਾ ਏਹ ਗੁਰਦ੍ਵਾਰੇ ਦਾ ਜੋਇ ਸਮਾਨ ਭਾਈ ।
ਸੁੰਦਰ ਸਿੰਘ ਦੇ ਪਾਸ ਕੁੰਜੀਆਂ ਓਹ ਰਹਿੰਦਾ ਉਨ੍ਹਾਂ ਨੂੰ ਕੰਮ ਮਹਾਨ ਭਾਈ ।
ਨਾਲੇ ਸਭ ਨਾਲੋਂ ਜੁੱਮੇਵਾਰ ਵੱਡੇ ਖੜਗ ਸਿੰਘ ਜੀ ਹੈਨ ਪ੍ਰਧਾਨ ਭਾਈ ।
ਅੱਗੋਂ ਵਾਸਤੇ ਕੁੰਜੀਆਂ ਪਾਸ ਓਹਨਾਂ ਰਹਿਨ ਸਾਰੇ ਹੀ ਸਿੰਘ ਸੁਨਾਨ ਭਾਈ ।
ਸੁੰਦਰ ਸਿੰਘ ਸਰਦਾਰ ਭੀ ਵਿੱਚੇ ਹੀ ਸੀ ਇਹ ਫੈਸਲਾ ਰਲ ਕਰਾਨ ਭਾਈ ।
ਝੋਲੀ ਚੁੱਕ ਵਿੱਚੋਂ ਕਰਤਾਰ ਸਿੰਘਾ ਡੀ. ਸੀ. ਨੂੰ ਖਬਰ ਪੁਚਾਨ ਭਾਈ ।

**ਡਿਪਟੀ ਕਮਿਸ਼ਨਰ ਨੂੰ ਖਬਰ ਹੋ ਜਾਣੀ**

ਰਾਤੋ ਰਾਤ ਹੀ ਕੋਈ ਚਾਲਾਕ ਜਾ ਕੇ ਡੀ. ਸੀ. ਨੂੰ ਖਬਰ ਪੁਚਾਂਵਦਾਏ ।
ਸੁੰਦਰ ਸਿੰਘ ਤੋਂ ਚਾਬੀਆਂ ਲੈਣ ਦਾ ਜੀ ਸਾਰਾ ਫੈਸਲਾ ਅੱਜ ਹੋ ਜਾਂਵਦਾਏ ।
ਮਿਸਟਰ ਡੈਨਟ ਪਤਾ ਕੀਹ ਸੋਚ ਕੀਤੀ ਬਹੀ ਕੜ੍ਹੀ ਉਬਾਲਾ ਦਵਾਂਵਦਾਏ ।
ਸਾਲ ਹੋਣ ਲੱਗਾ ਜਿਸ ਫੈਸਲੇ ਨੂੰ ਓਹਨੂੰ ਗੁੰਝਲਾਂ ਮੁੜਕੇ ਪਾਂਵਦਾਏ ।
ਦਿੱਤਾ ਜਦੋਂ ਦਰਬਾਰ ਦਾ ਦਖਲ ਸਾਰਾ ਬਾਕੀ ਫੇਰ ਕੀਹ ਝੇੜਾ ਰਖਾਂਵਦਾਏ ।
ਨਾਲ ਕੁੰਜੀਆਂ ਦੇ ਕਰਤਾਰ ਸਿੰਘਾ ਨਵਾਂ ਵਾਸਤਾ ਫੇਰ ਜਗਾਂਵਦਾਏ ।

**ਚਾਬੀਆਂ ਦਾ ਝਗੜਾ**

ਤੇਈ ਕੱਤਕ ਉੱਨੀ ਸੌ ਠੱਤਰੇ ਨੂੰ ਡੀ.ਸੀ. ਇਹ ਹੁਕਮ ਲਖਾਂਵਦਾ ਜੀ ।
ਕੁਝ ਪੁਲਸ ਦੇ ਕੇ ਅਮਰਨਾਥ ਤਾਈਂ ਸੁੰਦਰ ਸਿੰਘ ਦੇ ਵੱਲ ਚੜ੍ਹਾਂਵਦਾ ਜੀ ।
ਓਨ੍ਹੀਂ ਆਖਿਆ ਏ ਸਰਦਾਰ ਜੀ ਨੂੰ ਮਿਸ ਡੈਨਟ ਇਹ ਹੁਕਮ ਫੁਰਮਾਂਵਦਾ ਜੀ ।
ਦੇ ਚਾਬੀਆਂ ਦਿਹੋ ਦਰਬਾਰ ਦੀਆਂ ਸੁੰਦਰ ਸਿੰਘ ਹੈਰਾਨ ਹੋ ਜਾਂਵਦਾ ਜੀ ।

---

*੯ ਵਿਸਾਖ ੧੯੭੮ ਸਰਕਾਰ ਨੇ ਇੱਕ ਅਲਾਨ ਕਰਕੇ ਦੱਸਯਾ ਸੀ ਕਿ ਸਰਕਾਰ ਨੇ ਬੜੀ ਮੇਹਰਬਾਨੀ ਕਰਕੇ ਸਿੰਘਾ ਨੂੰ ਕਾਲਜ ਤੇ ਦਰਬਾਰ ਸਾਹਿਬ ਹਵਾਲੇ ਕਰ ਦਿੱਤਾ ਹੈ ।

ਸੁੰਦਰ ਸਿੰਘ ਆ ਰੁਹਬ ਦੇ ਵਿੱਚ ਗਿਆ ਕੱਢ ਚਾਬੀਆਂ ਤੁਰਤ ਫੜਾਂਵਦਾ ਜੀ ।
ਖਬਰ ਨਿਕਲ ਗਈ ਕਰਤਾਰ ਸਿੰਘਾ ਵਿੱਚ ਸ਼ਹਿਰ ਦੇ ਜ਼ਲਜ਼ਲਾ ਆਂਵਦਾ ਜੀ ।

### ਵਾਕ ਕਵੀ

ਲੋਕਾਂ ਬੁਰਾ ਮਨਾਯਾ ਸੁਣਦਿਆਂ ਜੀ ਅਕਲ ਮੰਦ ਸਭ ਦਿਲੋਂ ਹੈਰਾਨ ਹੋਏ ।
ਦਖਲ ਦੇਕੇ ਸ੍ਰੀ ਦਰਬਾਰ ਸਾਹਿਬ ਹਾਕਮ ਫੇਰ ਫਿਰਤੂ ਕਾਹਨੂੰ ਆਨ ਹੋਏ ।
ਕੋਈ ਫੇਰ ਫਸਾਦ ਜ਼ਰੂਰ ਉੱਠੂ ਜ਼ਾਹਿਰ ਬੁਰੇ ਹਨ ਇਹ ਨਸ਼ਾਨ ਹੋਏ ।
ਦੂਜੇ ਪਾਸੇ ਗ੍ਰੰਥੀ ਪੁਜਾਰੀਆਂ ਦੇ ਰੋਸ਼ਨ ਘਰੀਂ ਘਿਉ ਦੇ ਸ਼ਮਾਦਾਨ ਹੋਏ ।
ਕੱਛਾਂ ਮਾਰਦੇ ਫਿਰਨ ਤੇ ਕਰਨ ਹਾਸੇ ਬੇ ਫਿਕਰ ਹੋ ਖੁਸ਼ੀ ਮਹਾਨ ਹੋਏ ।
ਹੁਣ ਗਈ ਕਮੇਟੀ ਤੇ ਕਾਲੀਏ ਭੀ ਹਾਕਮ ਸਾਡੇ ਉੱਤੇ ਮਿਹਰਬਾਨ ਹੋਏ ।
ਮਿਲ ਜਾਇਗਾ ਮੁੜਕੇ ਦਖ਼ਲ ਸਾਨੂੰ ਮਸਤ ਨਸ਼ੇ ਦੇ ਵਿੱਚ ਗਲਤਾਨ ਹੋਏ ।
ਫੋਕੇ ਸੰਖ ਵਜਾ ਕਰਤਾਰ ਸਿੰਘਾ ਦੋਖੀ ਪੰਥ ਦੇ ਖੁਸ਼ੀ ਪਛਾਨ ਹੋਏ ।

### ਪੰਥ ਵਿੱਚ ਰੌਲਾ

ਵਿੱਚ ਦੇਸ ਦੇ ਪੈ ਗਿਆ ਆਣ ਰੌਲਾ ਉਲਟ ਪੰਥ ਦੇ ਹੋਈ ਸਰਕਾਰ ਮੁੜਕੇ ।
ਦਖਲ ਦੇ ਕੇ ਫੇਰ ਪਛਤਾ ਲੱਗਾ ਖੋਹ ਕੁੰਜੀਆਂ ਲਈਆਂ ਦਰਬਾਰ ਮੁੜਕੇ ।
ਥਾਓਂ ਥਾਈਂ ਚਰਚਾ ਸਾਰੇ ਹੋਣ ਲੱਗੀ ਹੈਰਾਨ ਹੋਇ ਨਰ ਨਾਰ ਮੁੜਕੇ ।
ਸਮਝ ਰਮਜ਼ ਦੇ ਤਾਈਂ ਕਰਤਾਰ ਸਿੰਘਾ ਹੋ ਗਈ ਕਮੇਟੀ ਹੁਸ਼ਯਾਰ ਮੁੜਕੇ ।

### ਗਵਰਮਿੰਟ ਦਾ ਐਲਾਨ

ਜਦੋਂ ਦੇਸ਼ ਦੇ ਵਿੱਚ ਪਿਆ ਰੌਲਾ ਗਵਰਮਿੰਟ ਨੇ ਇੱਕ ਐਲਾਨ ਕੀਤਾ ।
ਸ਼੍ਰੋਮਣੀ ਕਮੇਟੀ ਦੇ ਨਾਮ ਜਿਸਦਾ ਸਾਰੇ ਸਿੱਖਾਂ ਦੀ ਨਹੀਂ ਬਿਆਨ ਕੀਤਾ ।
ਸਿੱਖ ਨਵੀਂ ਕਮੇਟੀ ਕੋਈ ਚੁਣ ਦੇਵਣ ਮੁਹਤਬਿਰ ਜੋ ਹੋਇ ਅੱਯਾਨ ਕੀਤਾ ।
ਓਹਨੂੰ ਚਾਬੀਆਂ ਚਾਇ ਸਰਕਾਰ ਦੇਵੇ ਬਾਜ਼ਾਬਤਾ ਕੰਮ ਸਿਆਨ ਕੀਤਾ ।
ਨਹੀਂ ਲੋੜ ਸਰਕਾਰ ਨੂੰ ਚਾਬੀਆਂ ਦੀ ਸਾਂਭੀ ਰੱਖੀਆਂ ਸਗੋਂ ਅਹਿਸਾਨ ਕੀਤਾ ।
ਰਾਹ ਅਦਾਲਤ ਦੀਵਾਨੀ ਦੇ ਫੈਸਲੇ ਹੋਇ ਇਹ ਖਯਾਲ ਸਰਕਾਰ ਪਛਾਨ ਕੀਤਾ ।

ਬਹਾਦਰ ਸਿੰਘ ਘਵਿੰਡੀਆ ਤਦੋਂ ਤੋੜੀ ਸਰਬ੍ਰਾਹ ਸਰਕਾਰ ਠਹਿਰਾਨ ਕੀਤਾ ।
ਖਾਹਮ ਖਾਹ ਝੇੜਾ ਕਰਤਾਰ ਸਿੰਘਾ ਗਵਰਮਿੰਟ ਨੇ ਇਹ ਉਠਾਨ ਕੀਤਾ ।

### ਪੰਜਾਬ ਦੇ ਕਈਆਂ ਜ਼ਿਲ੍ਹਯਾਂ ਵਿੱਚ ਜਲਸੇ ਕਰਨ ਦੀ ਤਜਵੀਜ਼

ਗਲਤੀ ਚਾਬੀਆਂ ਲੈਣ ਦੀ ਬੜੀ ਭਾਰੀ ਕੀਤੀ ਸਿੰਘਾਂ ਦੇ ਤਈਂ ਦਬਾਉਣ ਲਈ ।
ਰੌਲਾ ਪੈ ਗਿਆ ਦੇਸ ਦੇ ਵਿੱਚ ਸਾਰੇ ਹੁਣ ਓਸਦੇ ਤਈਂ ਛਪਾਉਣ ਲਈ ।
ਜ਼ਿਲ੍ਹੇ ਅਫਸਰਾਂ ਨੂੰ ਖਾਸ ਹੁਕਮ ਹੋਯਾ ਜਲਸੇ ਪਿੰਡਾਂ ਦੇ ਵਿੱਚ ਕਰਾਉਣ ਲਈ ।
ਜਿਵੇਂ ਲੋਕ ਨਾ ਸਮਝਣ ਸਰਕਾਰ ਮਾੜੀ ਓਹ ਕਰਕੇ ਗੱਲਾਂ ਸੁਨਾਉਣ ਲਈ ।
ਜਲਸੇ ਰੋਕ ਕਾਨੂੰਨ ਭੀ ਝਟਾਪਟੀ ਜਾਰੀ ਕਰ ਦਿੱਤਾ ਦਾਬਾ ਪਾਉਣ ਲਈ ।
ਹਾਕਮ ਫਿਰ ਪਿੰਡੀਂ ਜਲਸੇ ਕਰਨ ਲੱਗੇ ਕੰਮ ਆਪਣਾ ਕੀਤਾ ਲੁਕਾਉਣ ਲਈ ।
ਛੱਡੇ ਕਈ ਬੁਲਾਰੇ ਕਰਤਾਰ ਸਿੰਘਾ ਸੱਚਾ ਆਪਣਾ ਪੱਖ ਜਤਾਉਣ ਲਈ ।

### ੨੫ ਕੱਤਕ ਨੂੰ ਅਕਾਲੀਆਂ ਵਾਲੇ ਬਾਗ ਵਿੱਚ ਸਿੰਘਾਂ ਦਾ ਜਲਸਾ

ਲਈਆਂ ਚਾਬੀਆਂ ਖੋਹ ਸਰਕਾਰ ਜਿਉਂ ਸਾਰੇ ਦੇਸ ਅੰਦਰ ਸੁਣ ਪਾਯਾ ਜੀ ।
ਜੋਸ਼ ਫੈਲਯਾ ਪੰਥ ਦੇ ਵਿੱਚ ਸਾਰੇ ਮਜ਼੍ਹਬਾਂ ਸਾਰਿਆਂ ਬੁਰਾ ਮਨਾਯਾ ਜੀ ।
ਗਵਰਮਿੰਟ ਦੀ ਏਸ ਚਾਲ ਉੱਤੇ ਸਿੰਘਾਂ ਚਾਣਨਾ ਪਾਵਨਾ ਚਾਹਯਾ ਜੀ ।
ਖੜਗ ਸਿੰਘ ਸਰਦਾਰ ਮਹਿਤਾਬ ਸਿੰਘ ਨੇ ਬੜਾ ਭਾਰਾ ਦੀਵਾਨ ਸਜਾਯਾ ਜੀ ।
ਓਥੇ ਦੱਸਯਾ ਮਾਮਲਾ ਚਾਬੀਆਂ ਦਾ ਸਾਰਾ ਵਿਚਲਾ ਭੇਦ ਖੁਲ੍ਹਾਯਾ ਜੀ ।
ਦੇਣਾ ਚਾਹੇ ਸਰਕਾਰ ਨ ਨਾਲ ਖੁਸ਼ੀ ਕਬਜ਼ਾ ਚਿਰਾਂ ਦਾ ਜਿਹੜਾ ਜਮਾਯਾ ਜੀ ।
ਕਿਸ ਕੰਮ ਸਰਕਾਰ ਦੇ ਚਾਬੀਆਂ ਨੇ ਜਿਨ੍ਹਾਂ ਲਈ ਇਹ ਰੌਲਾ ਪਵਾਯਾ ਜੀ ।
ਗੱਡਾ ਭਰ ਅਸੀਂ ਹੋਰ ਭੇਜ ਦੇਈਏ ਜੇਕਰ ਹਾਕਮਾਂ ਚਿੱਤ ਭਰਮਾਯਾ ਜੀ ।
ਕਬਜ਼ਾ ਰਹੇਗਾ ਪੰਥ ਦਾ ਟੁੱਟੇਗਾ ਨਾ ਜ਼ੋਰ ਲਾਉਣ ਤੇ ਅੱਗੇ ਭੀ ਲਾਯਾ ਜੀ ।
ਜਦ ਤੱਕ ਰਹਿਸੀ ਇੱਕ ਸਿੱਖ ਜੀਉਂਦਾ ਨਾਲ ਜੋਸ਼ ਦੇ ਇਹ ਸੁਨਾਯਾ ਜੀ ।
ਹਾਕਮ ਸਮਝ ਬੈਠੇ ਲਹਿਰ ਦਬ ਗਈ ਇਹ ਹੈ ਧੋਖਾ ਓਹਨਾਂ ਖਾਯਾ ਜੀ ।
ਏਸੇ ਤਰ੍ਹਾਂ ਕਈ ਹੋਰ ਵਖਿਆਨ ਹੋਏ ਪੰਥ ਤਈਂ ਹੁਸ਼ਿਆਰ ਕਰਾਯਾ ਜੀ ।
ਪੰਥ ਸੇਵਕਾਂ ਨੇ ਕਰਤਾਰ ਸਿੰਘਾ ਬੜਾ ਭਾਰਾ ਇਹ ਬੀੜਾ ਉਠਾਯਾ ਜੀ ।

## ਸਰਦਾਰ ਬਹਾਦਰ ਸਿੰਘ ਨੇ ਸ੍ਰੀ ਦਰਬਾਰ ਸਾਹਿਬ ਵਿੱਚ ਆਉਣਾ

ਪਹਿਲੀ ਮੱਘਰੋਂ ਸੀ ਗੁਰ ਪੁਰਬ ਵੱਡਾ ਓਸ ਦਿਨ ਜਲਾਉ ਲਗਾਉਣ ਆਯਾ ।
ਗਵਰਨਮਿੰਟ ਵੱਲੋਂ ਮੁਖਤਾਰ ਬਣਕੇ ਗੁਰੂ ਘਰ ਤੇ ਰੋਹਬ ਜਤਾਉਣ ਆਯਾ ।
ਧਰਮ ਸਿੰਘ ਤੇ ਲੈ ਬਸੰਤ ਸਿੰਘ ਨੂੰ ਹੈ ਸੀ ਅਪਨਾ ਆਪ ਦਿਖਾਉਣ ਆਯਾ ।
ਗੁਰੂ ਪੰਥ ਵਿਰੁੱਧ ਕਰਤਾਰ ਸਿੰਘਾ ਚੱਲ ਝੂਠੀ ਵਡਿਆਈ ਨੂੰ ਪਾਉਣ ਆਯਾ ।

## ਸਰਦਾਰ ਸਾਹਿਬ ਤੋਂ ਕਿਸੇ ਨੇ ਚਾਬੀਆਂ ਨ ਲਈਆਂ

ਖੜਗ ਸਿੰਘ ਸਰਦਾਰ ਮਹਿਤਾਬ ਸਿੰਘ ਜੀ ਨਨਕਾਣੇ ਸਾਹਿਬੋਂ ਚੱਲ ਆਂਵਦੇ ਨੇ ।
ਦਿੱਤੀ ਤਾਰ ਕਮੇਟੀ ਨੇ ਉਨ੍ਹਾਂ ਨੂੰ ਸੀ ਪਹੁੰਚੇ ਰਾਤ ਹੀ ਦੇਰ ਨ ਲਾਂਵਦੇ ਨੇ ।
ਬਹਾਦਰ ਸਿੰਘ ਲੈ ਕੁੰਜੀਆਂ ਆਣ ਪਹੁੰਚਾ ਡਿਉੜੀ ਦਰਸ਼ਨੀ ਪਾਸ ਅਟਕਾਂਵਦੇ ਨੇ ।
ਕੋਈ ਹੱਕ ਨਾਹੀਂ ਤੋਸ਼ੇ ਖਾਨਾ ਖੋਲ੍ਹੋ ਕਬਜ਼ਾ ਪੰਥ ਦਾ ਹੈ ਸੁਨਾਂਵਦੇ ਨੇ ।
ਸਰਬਰਾਹ ਤੁਸੀਂ ਸਰਕਾਰ ਦੇ ਹੋ ਓਸੇ ਪਾਸ ਹੀ ਜਾਓ ਅਲਾਂਵਦੇ ਨੇ ।
ਚਾਉ ਨਾਲ ਸਰਦਾਰ ਜੀ ਆਇ ਹੈ ਸਨ ਗੱਲ ਵਿਗੜੀ ਵੇਖ ਘਬਰਾਂਵਦੇ ਨੇ ।
ਪਏ ਉਰਲੀਆਂ ਪਰਲੀਆਂ ਕਰਨ ਗੱਲਾਂ ਜੀਭ ਬੁੱਲਾਂ ਦੇ ਉੱਤੇ ਫਿਰਾਂਵਦੇ ਨੇ ।
ਕੱਛੇ ਕੁੰਜੀਆਂ ਮਾਰ ਕਰਤਾਰ ਸਿੰਘਾ ਸ਼ਰਮਿੰਦੇ ਹੋਕੇ ਉੱਠ ਜਾਂਵਦੇ ਨੇ ।

## ਵਾਕ ਕਵੀ

ਨੰਬਰਦਾਰਾਂ ਅਤੇ ਜ਼ੈਲਦਾਰਾਂ ਤਾਈਂ ਸੱਦ ਹੋਰ ਸਰਕਾਰੀਆਂ ਬੰਦਿਆਂ ਨੂੰ ।
ਕੱਠੇ ਕਰਕੇ ਜ਼ਿਲ੍ਹਯਾਂ ਵਿੱਚ ਥਾਂ ਥਾਂ ਦਿੱਤਾ ਛੇੜ ਇਹ ਮੁਫਤ ਦੇ ਧੰਦਿਆਂ ਨੂੰ ।
ਜਲਸੇ ਹੋਣ ਕਮੇਟੀ ਦੇ ਉਲਟ ਬਹੁਤੇ ਗੱਲਾਂ ਦੱਸਦੇ ਪੇਂਡੂਆਂ ਅੰਧਿਆਂ ਨੂੰ ।
ਕੀਹ ਸਮਝਦੇ ਜੱਟ ਕਰਤਾਰ ਸਿੰਘਾ ਇਹ ਕਾਨੂੰਨ ਦੇ ਗੋਰਖ ਧੰਦਿਆਂ ਨੂੰ ।

## ਅਜਨਾਲੇ ਵਿੱਚ ਸਰਕਾਰੀ ਜਲਸਾ

ਅੰਮ੍ਰਿਤਸਰ ਕਮੇਟੀ ਦਾ ਹੈ ਦਫਤਰ ਏਸ ਜ਼ਿਲ੍ਹੇ ਦਾ ਜੋਸ਼ ਮਟਾਉਣ ਲਈ ।
ਬਾਰਾਂ ਮੱਘਰੋਂ ਜ਼ਿਲ੍ਹੇ ਦੇ ਹਾਕਮਾਂ ਨੇ ਕੀਤਾ ਜਲਸਾ ਕੁਝ ਸੁਨਾਉਣ ਲਈ ।
ਸਿੱਖ ਬਹੁਤ ਬੁਲਾਕੇ ਕਰੇ ਕੱਠੇ ਮਤਲਬ ਆਪਣਾ ਸਿੱਧ ਕਰਾਉਣ ਲਈ ।

ਡੀ. ਸੀ. ਨੇ ਆਪ ਵਖਿਆਨ ਕੀਤਾ ਸੱਚਾ ਅਪਣਾ ਆਪ ਠਹਿਰਾਉਣ ਲਈ ।
ਤੁਸੀਂ ਨਵੀਂ ਕਮੇਟੀ ਦੀ ਚੋਣ ਕਰੋ ਅੰਮ੍ਰਿਤਸਰ ਦੀ ਸੇਵਾ ਨਭਾਉਣ ਲਈ ।
ਸ਼੍ਰੋਮਣੀ ਕਮੇਟੀ ਕਰਤਾਰ ਸਿੰਘਾ ਠੀਕ ਨਹੀਂ ਇਤਬਾਰ ਜਮਾਉਣ ਲਈ ।

**ਵਾਕ ਕਵੀ**

ਗਲਤ ਚਾਲ ਚੱਲੀ ਗਈ ਹਾਕਮਾਂ ਤੋਂ ਹੁਣ ਓਸ ਉੱਤੇ ਪੋਚਾ ਪਾਇ ਰਹੇ ।
ਜ਼ਿਲ੍ਹੇ ਜ਼ਿਲ੍ਹੇ ਅੰਦਰ ਜਲਸੇ ਕਰਕੇ ਜੀ ਭਾਵੇਂ ਹਾਕਮਾਂ ਜ਼ੋਰ ਲਗਾਇ ਰਹੇ ।
ਪਰ ਸਿੱਖਾਂ ਨ ਮੂਲ ਇਤਬਾਰ ਕੀਤਾ ਇਕ ਜ਼ਬਾਨ ਹੋ ਇਹੋ ਸੁਨਾਇ ਰਹੇ ।
ਸ਼੍ਰੋਮਣੀ ਕਮੇਟੀ ਹੈ ਪੰਥ ਸੰਦੀ ਸਿੱਖ ਸਭ ਇਤਬਾਰ ਜਮਾਇ ਰਹੇ ।
ਓਹਦੇ ਹੁੰਦਿਆਂ ਹੋਰ ਕਮੇਟੀ ਦੀ ਜੀ ਲੋੜ ਨਹੀਂ ਕੋਈ ਸਮਝਾਇ ਰਹੇ ।
ਜੋ ਓਹ ਕਰੇ ਸੋ ਕਰਤਾਰ ਸਿੰਘਾ ਹਰ ਪਾਸਿਓਂ ਸਿੱਖ ਜਤਾਇ ਰਹੇ ।

**ਜ਼ਿਲ੍ਹੇ ਦੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੈਕਟ੍ਰੀ ਨੇ ਐਲਾਨ ਕਰਨਾ**

ਹਾਕਮ ਖਬਰਾਂ ਗਲਤ ਫੈਲਾਇ ਰਹੇ ਪਾਜ ਉਨ੍ਹਾਂ ਦਾ ਸਾਰਾ ਖੁਲ੍ਹਾਵਨੇ ਨੂੰ ।
ਸ਼੍ਰੋਮਣੀ ਕਮੇਟੀ ਐਲਾਨ ਕੀਤਾ ਥਾਂ ਥਾਂ ਦੀਵਾਨ ਸਜਾਵਨੇ ਨੂੰ ।
ਓਸੇ ਹੁਕਮ ਨੂੰ ਮੰਨ ਕੇ ਅਜਨਾਲੇ ਪਹੁੰਚੇ ਸਿੰਘ ਦੀਵਾਨ ਲਗਾਵਨੇ ਨੂੰ ।
ਦਾਨ ਸਿੰਘ ਸਰਦਾਰ ਵਛੋਏ ਵਾਲਾ ਤੇਜਾ ਸਿੰਘ ਭੀ ਸੇਵਾ ਨਭਾਵਨੇ ਨੂੰ ।
ਜਸਵੰਤ ਸਿੰਘ ਸਰਦਾਰ ਝਬਾਲੀਆ ਜੀ ਬਰਕਤ ਸਿੰਘ ਵਖਯਾਨ ਸੁਨਾਵਨੇ ।
ਦੀਨਾ ਨਾਥ ਭੀ ਨਾਲ ਕਰਤਾਰ ਸਿੰਘਾ ਗਏ ਆਪਨਾ ਆਪ ਬਨ੍ਹਾਵਨੇ ਨੂੰ ।

**ਸਿੰਘਾਂ ਦਾ ਦੀਵਾਨ**

ਜਿੱਥੇ ਹਾਕਮ ਜਲਸਾ ਕਰ ਰਹੇ ਸੀ ਓਥੇ ਪੰਥ ਪਿਆਰੇ ਇਹ ਭੀ ਜਾਨ ਭਾਈ ।
ਡੀ. ਸੀ. ਤਕਰੀਰ ਕਰ ਜਾ ਚੁੱਕਾ ਸਿੰਘ ਉੱਠ ਕੇ ਅਰਜ਼ ਸੁਨਾਨ ਭਾਈ ।
ਹੈ ਆਗਿਆ ਸਾਨੂੰ ਭੀ ਬੋਲਨੇ ਦੀ ਹਾਕਮ ਸਾਫ ਹੀ ਨਾਂਹ ਕਰਾਨ ਭਾਈ ।
ਹੋ ਲਾਚਾਰ ਓਥੋਂ ਸਿੰਘ ਚਲੇ ਗਏ ਥੋੜ੍ਹੀ ਦੂਰ ਦੀਵਾਨ ਸਜਾਨ ਭਾਈ ।
ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਕਰਕੇ ਸ਼ਬਦ ਪੜ੍ਹਦੇ ਪ੍ਰੇਮ ਜਤਾਨ ਭਾਈ ।
ਲੋਕ ਕੱਠੇ ਹੋ ਗਏ ਕਰਤਾਰ ਸਿੰਘ ਗੁੱਸਾ ਹਾਕਮਾ ਵੇਖਕੇ ਖਾਨ ਭਾਈ ।

### ਡਿਪਟੀ ਕਮਿਸ਼ਨਰ

ਅਜੇ ਸ਼ਬਦ ਹੀ ਸਿੰਘਾਂ ਨੇ ਸ਼ੁਰੂ ਕੀਤਾ ਹਾਕਮ ਜਾ ਕਹਿੰਦਾ ਸ਼ੋਰ ਪਾਯਾ ਕਿਉਂ ।
ਹੁਕਮ ਜਲਸਾ ਕਰਨ ਦਾ ਨਹੀਂ ਕਿਤੇ ਤੁਸਾਂ ਏਥੇ ਦੀਵਾਨ ਲਗਾਯਾ ਕਿਉਂ ।
ਕੈਸੀ ਕਾਰਵਾਈ ਤੁਮ ਕਰੋ ਏਥੇ ਜਲਦੀ ਜ਼ਾਹਿਰ ਕਰੋ ਚਿਰਲਾਯਾ ਕਿਉਂ ।
ਪੁਲਟੀਕਲ ਜਲਸਾ ਕਰਤਾਰ ਸਿੰਘਾ ਕਰਨ ਮਨ੍ਹਾਂ ਹੈ ਕੱਠ ਕਰਾਯਾ ਕਿਉਂ ।

### ਸਿੰਘ

ਇਹ ਧਾਰਮਕ ਖਾਸ ਦੀਵਾਨ ਹੋਸੀ ਹੋਰ ਕੋਈ ਨ ਕਾਰ ਕਰਾਵਨੀਏਂ ।
ਸ੍ਵਰਾਜ ਜਾਂ ਖੱਦਰ ਆਦਿ ਕੋਈ ਏਥੇ ਮੂਲੋਂ ਨ ਬਾਤ ਚਲਾਵਨੀਏਂ ।
ਜਿਹੜੇ ਕੁੰਜੀਆਂ ਦੇ ਤੁਸਾਂ ਪੀਹਣ ਪੀਠੇ ਅਸਾਂ ਓਹੋ ਹੀ ਗੱਲ ਦੁਹਰਾਵਨੀਏਂ ।
ਓਸ ਗੱਲ ਦਾ ਦੱਸਨਾ ਭੇਦ ਅਸਾਂ ਤੁਸਾਂ ਖਾਸ ਜੋ ਚਾਹੀ ਛਪਾਵਨੀਏਂ ।
ਗੁਰਦੁਆਰੇ ਦਾ ਖਾਸ ਇਹ ਹੈ ਝੇੜਾ ਅਸਾਂ ਧਾਰਮਕ ਤਰਜ ਰਖਾਵਨੀਏਂ ।
ਇਹਨਾਂ ਕੁੰਜੀਆਂ ਨੇ ਕਰਤਾਰ ਸਿੰਘਾ ਵੇਖ ਹੋਰ ਕੀ ਕਲਾ ਉਠਾਵਨੀਏਂ ।

### ਸਿੰਘਾਂ ਦੀਆਂ ਗ੍ਰਿਫਤਾਰੀਆਂ

ਪੁਛ ਗਿਛ ਸੀ ਉਤੋਂ ਵਾਲੀ ਦੀ ਏਹ ਗੱਲਾਂ ਮਿਥੀਆਂ ਪੈਹਲਾਂ ਹੀ ਸਾਰੀਆਂ ਜੀ ।
ਦਾਨ ਸਿੰਘ ਸਰਦਾਰ ਦੀ ਗੱਲ ਸੁਣਕੇ ਮੱਥੇ ਤੀਊੜੀਆਂ ਚਾੜ੍ਹੀਆਂ ਭਾਰੀਆਂ ਜੀ ।
ਦਾਨ ਸਿੰਘ ਜਸਵੰਤ ਸਿੰਘ ਤੇਜਾ ਸਿੰਘ ਜੀ ਦੀਨਾ ਨਾਥ ਸੁਣ ਚਾਰ ਯਾਰੀਆਂ ਜੀ ।
ਇਨਸਪੈਕਟ੍ਰ ਪੋਲੀਸ ਨੂੰ ਹੁਕਮ ਦਿੱਤਾ ਓਸ ਕਰ ਲਈਆਂ ਗ੍ਰਿਫਤਾਰੀਆਂ ਜੀ ।
ਜ਼ੈਲਦਾਰ ਹਰਨਾਮ ਸਿੰਘ ਨਜ਼ਰ ਪਿਓ ਓਹਦੇ ਵੱਲ ਭੀ ਅੱਖੀਆਂ ਤਾੜੀਆਂ ਜੀ ।
ਕੈਦ ਕਰ ਲਏ ਕਰਤਾਰ ਸਿੰਘਾ ਡਾਟਾਂ ਫਾਟਾਂ ਭੀ ਭਹੁਤ ਦਿਖਾਰੀਆਂ ਜੀ ।

### ਕੈਦੀ ਸਿੰਘਾਂ ਦਾ ਦੀਵਾਨ ਵਿੱਚ ਬੈਠਿਆਂ ਨੂੰ ਸੁਨੇਹਾ

ਮੁਸਲਮਾਨ ਹਿੰਦੂ ਬੈਠੇ ਵੀਰ ਜੇਹੜੇ ਏਸ ਗੱਲ ਤੇ ਧਯਾਨ ਰਖਾਨਾ ਤੁਸਾਂ ।
ਜੇਕਰ ਸਿੰਘ ਸਾਰੇ ਏਥੋਂ ਫੜੇ ਜਾਵਨ ਸਾਡੇ ਸਿਰ ਅਹਿਸਾਨ ਕਰਾਨਾ ਤੁਸਾਂ ।
ਗੁਰੂ ਗ੍ਰੰਥ ਸਾਹਿਬ ਆਦਰ ਮਾਨ ਕਰਕੇ ਧਰਮਸਾਲ ਦੇ ਵਿੱਚ ਪੁਚਾਨਾ ਤੁਸਾਂ ।
ਏਥੇ ਛੱਡਕੇ ਹੀ ਕਰਤਾਰ ਸਿੰਘਾ ਡਰ ਘਰਾਂ ਨੂੰ ਉੱਠ ਨ ਜਾਨਾ ਤੁਸਾਂ ।

## ਸ੍ਰੀ ਅੰਮ੍ਰਿਤਸਰ ਜੀ ਸ਼੍ਰੋਮਣੀ ਕਮੇਟੀ ਨੂੰ ਖਬਰ ਹੋਣੀ

ਮਿਸਟਰ ਡੈਨਟ ਹੋਰੀਂ ਪੰਜੇ ਕੈਦ ਕਰਕੇ ਅੰਮ੍ਰਿਤਸਰ ਵੱਲੇ ਖੁਸ਼ੀ ਧਾਰ ਚੱਲੇ।
ਖਬਰ ਪਹੁੰਚ ਕਮੇਟੀ ਨੂੰ ਗਈ ਸਾਰੀ ਓਸੇ ਵਕਤ ਹੀ ਸਭ ਸਰਦਾਰ ਚੱਲੇ।
ਚਿੱਠੀ ਲਿਖਕੇ ਡੈਨਟ ਦੇ ਪਾਸ ਭੇਜੀ ਆ ਅਸੀਂ ਭੀ ਹੋ ਅਸਵਾਰ ਚੱਲੇ।
ਕਰ ਅਸਾਂ ਨੂੰ ਭੀ ਕੈਦ ਆਇ ਜਲਦੀ ਸਾਰੇ ਹੋਣ ਅਸੀਂ ਗ੍ਰਿਫਤਾਰ ਚੱਲੇ।
ਚੜ੍ਹ ਮੋਟਰਾਂ ਤੇ ਦਿਲੀਂ ਖੁਸ਼ੀ ਧਰਕੇ ਹੋਣ ਨਦੀ ਗੁਲਾਮੀ ਤੋਂ ਪਾਰ ਚੱਲੇ।
ਅਜਨਾਲੇ ਦੇ ਵੱਲ ਕਰਤਾਰ ਸਿੰਘਾ ਆਗੂ ਪੰਥ ਦੇ ਇਹ ਸਮਝਦਾਰ ਚੱਲੇ।

## ਸਰਦਾਰ ਖੜਗ ਸਿੰਘ ਮਹਿਤਾਬ ਸਿੰਘ ਜੀ ਨੇ ਭੀ ਗ੍ਰਿਫਤਾਰ ਹੋਣਾ

ਇਹਨਾਂ ਪਹੁੰਚਦੇ ਸਾਰ ਹੀ ਫੇਰ ਓਥੇ ਜਾ ਧਾਰਮਕ ਦੀਵਾਨ ਸਜਾਯਾ ਜੀ।
ਜਥੇਦਾਰਾਂ ਦੇ ਬਹੁਤ ਵਖਯਾਨ ਹੋਏ ਧੱਕੇ ਜ਼ੋਰੀ ਤੇ ਚਾਨਨਾ ਪਾਯਾ ਜੀ।
ਏਨੇ ਚਿਰ ਵਿੱਚ ਪੁਲਸ ਨੂੰ ਨਾਲ ਲੈਕੇ ਚੱਲ ਪੁਲਸ ਕਪਤਾਨ ਭੀ ਆਯਾ ਜੀ।
ਆਉਂਦੇ ਸਾਰ ਸਰਦਾਰ ਮਹਿਤਾਬ ਸਿੰਘ ਨੂੰ ਓਸ ਆਪਨੇ ਪਾਸ ਬੁਲਾਯਾ ਜੀ।
ਮੈਂ ਆਪ ਤਈਂ ਕੈਦ ਕਰਨ ਆਯਾ ਮਿਸਟਰ ਡੈਂਨਟ ਹੁਕਮ ਚੜ੍ਹਾਯਾ ਜੀ।
ਬੜੀ ਖੁਸ਼ੀ ਦੇ ਨਾਲ ਸਰਦਾਰ ਜੀ ਨੇ ਦੋਹਾਂ ਹੱਥਾਂ ਦੇ ਤਾਈਂ ਫੈਲਾਯਾ ਜੀ।
ਕੈਦ ਹੁੰਦਿਆਂ ਸਾਰ ਹੀ ਚਿਹਰੇ ਉਤੇ ਤੇਜ ਹੋ ਗਿਆ ਦੂਣ ਸਵਾਯਾ ਜੀ।
ਮਾਨੋ ਏਸ ਕੁਰਬਾਨੀ ਤੇ ਖੁਸ਼ੀ ਹੋ ਕੇ ਮੱਥੇ ਟਿੱਕਾ ਆਜ਼ਾਦੀ ਨੇ ਲਾਯਾ ਜੀ।
ਖੜਗ ਸਿੰਘ ਸਰਦਾਰ ਗੁਰਬਚਨ ਸਿੰਘ ਭੀ ਸੁੰਦਰ ਸਿੰਘ ਨੂੰ ਨਾਲ ਮਲਾਯਾ ਜੀ।
ਭਾਗ ਸਿੰਘ ਵਕੀਲ ਤੇ ਹਰੀ ਸਿੰਘ ਨੂੰ ਪਹਿਲੇ ਸਾਥੀਆਂ ਨਾਲ ਰਲਾਯਾ ਜੀ।
ਮਿਸਟਰ ਡੈਂਨਟ ਦਾ ਫੇਰ ਹੁਕਮ ਪੜ੍ਹਕੇ ਪੋਲੀਸ ਕਪਤਾਨ ਸੁਨਾਯਾ ਜੀ।
ਖੜਗ ਸਿੰਘ ਸਰਦਾਰ ਨੇ ਜਲਸਾ ਜੋ ਸ਼ੋਰ ਪਾਉਣ ਦੇ ਲਈ ਲਗਾਯਾ ਜੀ।
ਸਭ ਲੋਗ ਓਹਦੇ ਵਿੱਚੋਂ ਚਲੇ ਜਾਵਨ ਕੁਝ ਡਰ ਤੇ ਰੋਹਬ ਦਿਖਾਯਾ ਜੀ।
ਹੁੰਦਾ ਰਿਹਾ ਦੀਵਾਨ ਕੋਈ ਉੱਠਿਆ ਨ ਮੂੰਹ ਫੇਰ ਕਪਤਾਨ ਭਵਾਯਾ ਜੀ।
ਆਖਰ ਛਿਆਂ ਸਰਦਾਰਾਂ ਨੂੰ ਕੈਦ ਕਰਕੇ ਲਿਆ ਠਾਨੇ ਦੇ ਵਿੱਚ ਬੈਠਾਯਾ ਜੀ।
ਡੈਂਨਟ ਪਹੁੰਚ ਪਿੱਛੋਂ ਕਰਤਾਰ ਸਿੰਘਾ ਅੰਮ੍ਰਿਤਸਰ ਨੂੰ *ਲੈਕੇ ਧਾਯਾ ਜੀ।

### ਵਾਕ ਕਵੀ

ਦਿੱਤੇ ਹੋਰ ਵਖਯਾਨ ਭੀ ਬਹੁਤਿਆਂ ਨੇ ਪਰ ਏਥੇ ਹੀ ਹਾਕਮਾਂ ਬੱਸ ਕੀਤੀ ।
ਇਨ੍ਹਾਂ ਗਿਆਰਾਂ ਪਿਛੋਂ ਫੜਯਾ ਹੋਰ ਕੋਈ ਨ ਐਵੇਂ ਰੱਸ ਦੀ ਗੱਲ ਬੇਰੱਸ ਕੀਤੀ ।
ਵਿੱਚ ਮੁਫਤ ਦੇ ਸ਼ੋਰ ਪਵਾਇ ਲਿਆ ਬੈਠੇ ਸੁੱਤਿਆਂ ਨੇ ਖੜਮੱਸ ਕੀਤੀ ।
ਹੋਣੀ ਵਰਤਦੀ ਏਵੇਂ ਕਰਤਾਰ ਸਿੰਘਾ ਗੱਲ ਕਦੇ ਨ ਓਸਨੇ ਦੱਸ ਕੀਤੀ ।

### ਕਮੇਟੀ ਦੀ ਚੋਣ

ਖੜਗ ਸਿੰਘ ਸਰਦਾਰ ਦੀ ਥਾਂ ਓਥੇ ਅਮਰ ਸਿੰਘ ਸਰਦਾਰ ਝਬਾਲ ਹੋਯਾ ।
ਸੁਲ੍ਹਾਕਾਰ ਅਤੇ ਮੱਦਦ ਦੇਣ ਲਈ ਰਾਮ ਸਿੰਘ ਕਪਤਾਨ ਬਹਾਲ ਹੋਯਾ ।
ਥਾਂ ਸੈਕਟ੍ਰੀ ਦੇ ਮਾਸਟਰ ਤਾਰਾ ਸਿੰਘ ਜੀ ਕੰਮ ਕਰਨ ਨੂੰ ਨੇਕ ਖਯਾਲ ਹੋਯਾ ।
ਖਤਮ ਹੋਯਾ ਦੀਵਾਨ ਕਰਤਾਰ ਸਿੰਘਾ ਵੱਡਾ ਦੇਸ ਦੇ ਵਿੱਚ ਭੌਚਾਲ ਹੋਯਾ ।

### ਵਾਕ ਕਵੀ

ਖੜਗ ਸਿੰਘ ਮਹਿਤਾਬ ਸਿੰਘ ਫੜੇ ਗਏ ਸਾਰੇ ਪੰਥ ਦਾ ਦਿਲ ਦੁਖਾਇ ਦਿੱਤਾ ।
ਪਿੰਡ ਪਿੰਡ ਅੰਦਰ ਇਹੋ ਟੁਰੀ ਚਰਚਾ ਰੌਲਾ ਹਾਕਮਾਂ ਮੁਫਤ ਹੀ ਪਾਇ ਦਿੱਤਾ ।
ਕੈਦ ਹੋਣ ਨੂੰ ਪੰਥ ਤਿਆਰ ਹੋਯਾ ਜੋਸ਼ ਮਜ਼੍ਹਬੀ ਤਈਂ ਭੜਕਾਇ ਦਿੱਤਾ ।
ਜਲਸੇ ਹੋਣ ਲੱਗੇ ਕਰਤਾਰ ਸਿੰਘਾ ਲੋਕਾਂ ਕੈਦ ਦਾ ਡਰ ਚੁਕਾਇ ਦਿੱਤਾ ।

### ਸ਼ਿੱਖ ਆਗੂਆਂ ਨੂੰ ਸਜ਼ਾ

ਪੰਥ ਸੱਤ ਦਿਨ ਪੇਸ਼ੀਆਂ ਕਰਕੇ ਜੀ ਅੰਤ ਸਭ ਨੂੰ ਸਜ਼ਾ ਸੁਨਾਇ ਦਿੱਤੀ ।
ਪਹਿਲੇ ਪੰਜਾਂ ਨੂੰ ਪੰਜਾਂ ਮਹੀਨਿਆਂ ਦੀ ਸਖਤ ਕੈਦ ਦੀ ਭਾਰੀ ਸਜਾਇ ਦਿੱਤੀ ।
ਪਿਛਲੇ ਛੇਆਂ ਹੀ ਲੀਡਰਾਂ ਵੱਡਿਆਂ ਨੂੰ ਛੇ ਮਾਹ ਸਜ਼ਾ ਦਵਾਇ ਦਿੱਤੀ ।
ਡੱਨ ਇਕ ਹਜ਼ਾਰ ਹਰ ਇੱਕ ਨੂੰ ਜੀ ਲਾ ਬੇੜੀ ਇਨਸਾਫ ਕੰਬਾਇ ਦਿੱਤੀ ।

---

*ਜਦੋਂ ਸਰਦਾਰ ਮਹਿਤਾਬ ਸਿੰਘ ਜੀ ਨੂੰ ਕੈਦ ਕਰਕੇ ਮੋਟਰ ਤੇ ਬੈਠਾਯਾ ਤਦ ਸਰਦਾਰ ਜੀ ਦਾ ਨੌਕਰ ਮੰਗਲ ਸਿੰਘ ਭੀ ਵਿੱਚੇ ਜਾ ਬੈਠਾ ਕਿ ਮੈਂ ਭੀ ਨਾਲ ਹੀ ਜੇਹਲ ਨੂੰ ਜਾਣਾ ਹੈ, ਪਰ ਪੁਲਸ ਨੇ ਬੜੀ ਬੇਦਰਦੀ ਨਾਲ ਕੇਸਾਂ ਤੋਂ ਫੜਕੇ ਮੋਟਰੋਂ ਬਾਹਿਰ ਖਿੱਚ ਲਿਆ ।

ਭਾਵੇਂ ਸਾਰੇ ਹੀ ਬੇਕਸੂਰ ਹੈ ਸਨ ਕਰਨੀ ਸੀ ਜੋ ਓਹੋ ਕਰਾਇ ਦਿੱਤੀ ।
ਗਾਜ਼ੀ ਖਾਂ ਦੇ ਡੇਹਰੇ ਨੂੰ ਟੋਰ ਦਿੱਤੇ ਵੱਡੀ ਭਾਰੀ ਮਗਰੂਰੀ ਜਤਾਇ ਦਿੱਤੀ ।
ਪਤਾ ਨਹੀਂ ਕੀਹ ਸੋਚਿਆ ਹਾਕਮਾਂ ਨੇ ਬਲਦੀ ਅੱਗ ਪਾ ਤੇਲ ਭੜਕਾਇ ਦਿੱਤੀ ।
ਖੈਰਖਾਹ ਸਰਕਾਰ ਕਰਤਾਰ ਸਿੰਘਾ ਚੰਗੀ ਜਿਨ੍ਹਾਂ ਨੇ ਇਹ ਸਲਾਇ ਦਿੱਤੀ ।

### ਵਾਕ ਕਵੀ

ਵਾਹ ਵਾਹ ਏਸ ਦਾ ਨਾਮ ਹੈ ਪੰਥ ਸੇਵਾ ਖੜਗ ਸਿੰਘ ਦੇ ਜਹੇ ਕਮਾਇ ਰਹੇ ।
ਇੱਜ਼ਤਦਾਰ ਸਰਦਾਰ ਮਹਿਤਾਬ ਸਿੰਘ ਜਹੇ ਦੁੱਖ ਜੇਹਲਾਂ ਦੇ ਤਈਂ ਉਠਾਇ ਰਹੇ ।
ਨਾਲ ਉਨ੍ਹਾਂ ਦੇ ਹੋਰ ਭੀ ਪੰਥ ਸੇਵਕ ਬੱਧੇ ਹੋ ਕੈਦੀ ਦੇਖੋ ਖਾਇ ਰਹੇ ।
ਕਿੱਥੇ ਕੌਂਸਲਾਂ ਦੀਆਂ ਓਹ ਕੁਰਸੀਆਂ ਜੀ ਛੱਡ ਜ਼ਿਮੀਂ ਤੇ ਹੱਡ ਰਗੜਾਇ ਰਹੇ ।
ਸ਼ਾਨਦਾਰ ਰਈਸ ਸਰਦਾਰ ਬਾਂਕੇ ਭੁੱਖਾਂ ਕੱਟ ਤਸੀਹੇ ਉਠਾਇ ਰਹੇ ।
ਵਿੱਚ ਪੰਥ ਪਿਆਰ ਕਰਤਾਰ ਸਿੰਘਾ ਦੁੱਖ ਜਿੰਦਾਂ ਤੇ ਝੱਲ ਦਿਖਾਇ ਰਹੇ ।

### ਪੰਥ ਵਿੱਚ ਜੋਸ਼

ਵੱਡੇ ਆਗੂਆਂ ਦੇ ਫੜੇ ਜਾਣ ਉੱਤੇ ਸਿੰਘ ਪਿੰਡ ਪਿੰਡ ਬੁਰਾ ਮਨਾਉਣ ਲੱਗੇ ।
ਜੋ ਮਾਮਲਾ ਬੀਤਿਆ ਚਾਬੀਆਂ ਦਾ ਜ਼ਾਹਰ ਕਰਕੇ ਸਾਰੇ ਸੁਨਾਉਣ ਲੱਗੇ ।
ਕੈਦ ਹੋਣ ਨੂੰ ਸਭ ਤਿਆਰ ਖੜੇ ਥਾਂ ਥਾਂ ਦੀਵਾਨ ਲਗਾਉਣ ਲੱਗੇ ।
ਏਧਰ ਰੋਜ਼ ਹੀ ਤਖਤ ਅਕਾਲ ਅੱਗੇ ਦੇਣ ਚਾਬੀਆਂ ਤੇ ਵਖਿਆਨ ਲੱਗੇ ।
ਬਾਰੇ ਚਾਬੀਆਂ ਬੋਲਣੇ ਵਾਲਿਆਂ ਨੂੰ ਹਾਕਮ ਫੜ ਕੇ ਜੇਹਲੀਂ ਪੁਚਾਨ ਲੱਗੇ ।
ਖੁਲ੍ਹੇ ਦਿਲ ਦੇ ਨਾਲ ਕਰਤਾਰ ਸਿੰਘਾ ਹਾਕਮ ਪੰਥ ਦੇ ਤਈਂ ਅਜ਼ਮਾਨ ਲੱਗੇ ।

### ਫੜੋ ਫੜੀ

ਬਾਗ ਗੁਰੂ ਕੇ ਤਖਤ ਅਕਾਲ ਅੱਗੇ ਦੋਨੋ ਵਕਤ ਹੋਵੇ ਪਰਚਾਰ ਭਾਈ ।
ਕਰਨੋਂ ਸਿੰਘ ਦੀਵਾਨ ਨਾ ਮੂਲ ਰੁਕਦੇ ਫੜਨੋਂ ਰੁੱਕਦੀ ਨਾਂਹਿ ਸਰਕਾਰ ਭਾਈ ।
ਚੰਗੇ ਚੰਗੇ ਆਗੂ ਅਤੇ ਪੰਥ ਪਿਆਰੇ ਹਰ ਰੋਜ਼ ਹੁੰਦੇ ਗ੍ਰਿਫਤਾਰ ਭਾਈ ।
ਅੰਮ੍ਰਿਤਸਰ ਤੇ ਖਾਸ ਲਾਹੌਰ ਅੰਦਰ ਗ੍ਰਿਫਤਾਰੀਆਂ ਦੀ ਭਰਮਾਰ ਭਾਈ ।
ਵਿੱਚ ਪਿੰਡਾਂ ਦੇ ਭੀ ਏਹੋ ਹਾਲ ਹੋਯਾ ਫਿਰਦੇ ਪੁਲਸੀਏ ਬੇਮੁਹਾਰ ਭਾਈ ।

ਈਚੋ ਗਿੱਲ ਤੇ ਖਾਸ ਭਸੀਨ ਅੰਦਰ ਕੀਤਾ ਸਿੰਘਾਂ ਨੂੰ ਬਹੁਤ ਲਾਚਾਰ ਭਾਈ ।
ਵਿੱਚ ਦੇਸ ਪੰਜਾਬ ਦੇ ਹਰ ਪਾਸੇ ਰੌਲਾ ਪੈ ਰਿਹਾ ਬਿਨਾਂ ਵਿਚਾਰ ਭਾਈ ।
ਹਠੀ ਸਿੰਘ ਭੀ ਬਹੁਤ ਕਰਤਾਰ ਸਿੰਘਾ ਗਵਰਮਿੰਟ ਭੀ ਭਰੀ ਹੰਕਾਰ ਭਾਈ ।

### ਵਾਕ ਕਵੀ

ਗਵਰਮਿੰਟ ਐਲਾਨ ਬੇਅੰਤ ਕੀਤੇ ਸਿੱਖਾਂ ਪੇਂਡੂਆਂ ਨੂੰ ਵਰਗਲਾਉਣ ਲਈ ।
ਬਰਖਲਾਫ ਕਮੇਟੀ ਦੇ ਸਿੱਖ ਹੋਵਨ ਏਸ ਗੱਲ ਨੂੰ ਸਿਰੇ ਚੜ੍ਹਾਉਣ ਲਈ ।
ਕੋਈ ਹੋਰ ਕਮੇਟੀ ਬਣਾਈ ਜਾਵੇ ਨਾਲ ਹਾਂ ਦੇ ਹਾਂ ਮਿਲਾਉਣ ਲਈ ।
ਭੱਜੇ ਹਾਕਮ ਫਿਰਨ ਕਰਤਾਰ ਸਿੰਘਾ ਗਲਤੀ ਆਪਣੀ ਤਈਂ ਛਪਾਉਣ ਲਈ ।

### ਪੰਥ ਦੀ ਆਵਾਜ਼

ਭਾਵੇਂ ਹਾਕਮਾਂ ਨੇ ਜ਼ੋਰ ਬਹੁਤ ਲਾਯਾ ਪਰ ਪੰਥ ਨੇ ਕੀਤਾ ਇਤਬਾਰ ਕੋਈ ਨ ।
ਹਰ ਪਾਸਿਓਂ ਇਹੋ ਆਵਾਜ਼ ਆਈ ਸਾਡਾ ਬਿਨਾਂ ਕਮੇਟੀ ਮੁਖਤਾਰ ਕੋਈ ਨ ।
ਸ਼੍ਰੋਮਣੀ ਕਮੇਟੀ ਦੇ ਬਿਨਾਂ ਦੂਜਾ ਆਗੂ ਪੰਥ ਦਾ ਜੱਥਾ ਵਿਚਾਰ ਕੋਈ ਨ ।
ਸ਼੍ਰੋਮਣੀ ਕਮੇਟੀ ਦੇ ਬਿਨਾਂ ਸਮਝੋ ਹੋਰ ਕਿਸੇ ਤਾਈਂ ਅਧਿਕਾਰ ਕੋਈ ਨ ।
ਸਾਰੇ ਪੰਥ ਦਾ ਚੋਣਵਾਂ ਇਹੋ ਜੱਥਾ ਇਹਦੇ ਬਿਨਾਂ ਸਾਡਾ ਸਰਦਾਰ ਕੋਈ ਨ ।
ਜੋ ਕਰੇ ਕਮੇਟੀ ਮਨਜ਼ੂਰ ਸਾਨੂੰ ਓਹਦੇ ਹੁਕਮ ਅੱਗੇ ਇਨਕਾਰ ਕੋਈ ਨ ।
ਇਕ ਬਿਨਾਂ ਕਮੇਟੀ ਦੇ ਚਾਬੀਆਂ ਲਏ ਕਿਸੇ ਸਿੱਖ ਤਾਈਂ ਅਖਤਯਾਰ ਕੋਈ ਨ ।
ਆਗੂ ਪੰਥ ਦਾ ਜੱਥਾ ਕਰਤਾਰ ਸਿੰਘਾ ਦਖਲ ਏਸਦੇ ਵਿੱਚ ਸਰਕਾਰ ਕੋਈ ਨ ।

### ਚਾਬੀਆਂ ਕਿਸੇ ਨ ਲਈਆਂ

ਹੋਯਾ ਪੰਥ ਦੇ ਵਿੱਚ ਇਤਫਾਕ ਭਾਰਾ ਜ਼ਾਹਰ ਉਲਟ ਆਵਾਜ਼ ਉਠਾਇ ਕੋਈ ਨ ।
ਸਰਬ ਰਾਹੀ ਘਵਿੰਡੀ ਆ ਛੱਡ ਗਿਆ ਅੱਗੋਂ ਡਰਦਾ ਆ ਹੱਥ ਪਾਇ ਕੋਈ ਨ ।
ਕੌਣ ਪੰਥ ਦੀ ਭਾਰੀ ਫਿਟਕਾਰ ਝੱਲੇ ਰੂੜ ਸਿੰਘ ਜਿਉਂ ਹੱਠ ਰਖਾਇ ਕੋਈ ਨ ।
ਗੁਰੂ ਪੰਥ ਦੇ ਹੋ ਬਰਖਲਾਫ ਭਾਈ ਕਾਲਾ ਜਾਣਕੇ ਮੂੰਹ ਕਰਵਾਇ ਕੋਈ ਨ ।
ਹਾਕਮ ਕਈਆਂ ਨੂੰ ਚਾਬੀਆਂ ਦੇ ਰਹੇ ਡਰਦਾ ਲੈਣ ਨੂੰ ਹੱਥ ਵਧਾਇ ਕੋਈ ਨ ।
ਬਰਕਤ ਇਹ ਇਤਫਾਕ ਕਰਤਾਰ ਸਿੰਘਾ ਧੱਕੇ ਵੈਰੀ ਨੁਕਸਾਨ ਪੁਚਾਇ ਕੋਈ ਨ ।

## ਆਨਰੇਰੀ ਕਪਤਾਨ ਰਾਮ ਸਿੰਘ ਜੀ ਸਨਾਮ ਵਾਲੇ ਤੇ ਰਸਾਲਦਾਰ ਸੁੰਦਰ ਸਿੰਘ ਸਿਆਲ ਕੋਟੀਏ ਦੀ ਡੀ. ਸੀ. ਨੂੰ ਚਿੱਠੀ

ਧਾਰਮਕ ਮੁਆਮਲਾ ਚਾਬੀਆਂ ਦਾ ਦਿੱਤਾ ਤੁਸਾਂ ਨੇ ਹੈ ਉਲਟਾ ਜਲਦੀ ।
ਗ੍ਰੰਥ ਸਾਹਿਬ ਦੀ ਖਾਸ ਹਜ਼ੂਰੀ ਵਿੱਚੋਂ ਗ੍ਰਿਫਤਾਰ ਆਗੂ ਕੀਤੇ ਜਾ ਜਲਦੀ ।
ਹੁਣ ਏਸੇ ਮੁਆਮਲੇ ਵਿੱਚ ਦੇਖੋ ਲਏ ਸੈਂਕੜੇ ਸਿੰਘ ਫਸਾ ਜਲਦੀ ।
ਸੋ ਅਸਾਂ ਭੀ ਅੱਜ ਵਖਯਾਨ ਦੇਣੇ ਸਾਡੇ ਲਈ ਵਾਰੰਟ ਕਢਾ ਜਲਦੀ ।
ਕੀਤੀ ਨੌਕਰੀ ਅਸਾਂ ਸਰਕਾਰ ਦੀ ਜੋ ਬਦਲਾ ਓਸਦਾ ਸਾਨੂੰ ਦਵਾ ਜਲਦੀ ।
ਸੇਵਾ ਧਰਮ ਦੀ ਕਰਦਿਆਂ ਅਸਾਂ ਤਾਈਂ ਪਾਸ ਵੀਰਾਂ ਦੇ ਫੜ ਪੁਚਾ ਜਲਦੀ ।
ਇਹ ਗਲਤੀਆਂ ਤੁਸੀਂ ਜੋ ਕਰ ਰਹੇ ਸਮਝ ਜਾਇਗੀ ਤੁਸਾਂ ਨੂੰ ਆ ਜਲਦੀ ।
ਕੈਦ ਹੋਣ ਨੂੰ ਪੰਥ ਤਿਆਰ ਸਾਰਾ ਖਾਲੀ ਸਾਰੀਆਂ ਜੇਹਲਾਂ ਕਰਵਾ ਜਲਦੀ ।
ਪੰਥ ਹਟੇਗਾ ਮੁਆਮਲੇ ਸਾਫ ਕਰਕੇ ਜੋ ਪੁੱਜੇ ਤਕਲੀਫ ਦਵਾ ਜਲਦੀ ।
ਇਹ ਲਿਖੀ ਚਿੱਠੀ ਕਰਤਾਰ ਸਿੰਘਾ ਦਿੱਤੀ ਡੈਂਟ ਦੇ ਵੱਲ ਚਲਾ ਜਲਦੀ ।

## ਦੀਵਾਨੀ ਦਾਹਵਾ

ਜਦ ਹੋਰ ਕੋਈ ਪੇਸ਼ ਨਾਹਿੰ ਗਈ ਚਾਲ ਹਾਕਮਾਂ ਇਹ ਚਲਾਂਵਦੇ ਨੇ ।
ਮਿਸਟਰ ਡੈਂਟ ਪਾਸੋਂ ਡਿਸਟ੍ਰਿਕਟ ਜੱਜ ਅੱਗੇ ਚਾ ਦਾਹਵਾ ਦੀਵਾਨੀ ਕਰਾਂਵਦੇ ਨੇ ।
ਆਪੇ ਬਣ ਮੁਦੱਈ ਤੇ ਮੁਦਾਲੈਹ ਭੀ ਨਕਲ ਸੋਹਣੀ ਇਹ ਕਰ ਦਿਖਾਂਵਦੇ ਨੇ ।
ਝੇੜਾ ਗਲ ਪਾਯਾ ਕਰਤਾਰ ਸਿੰਘਾ ਵੇਖੋ ਢੰਗ ਕਿਹੜੇ ਨਾਲ ਲਾਂਹਵਦੇ ਨੇ ।

## ਫੈਸਲਾ

ਲੰਮੇ ਕਰ ਬਖੇੜੇ ਤੇ ਬਹੁਤ ਝੇੜੇ ਆਖਰ ਫੈਸਲਾ ਇਹ ਕਰਾਯਾ ਜੀ ।
ਸ਼੍ਰੋਮਣੀ ਕਮੇਟੀ ਲੈ ਕੁੰਜੀਆਂ ਲਏ ਏਸ ਸ਼ਰਤ ਦੇ ਉੱਤੇ ਠਹਿਰਾਯਾ ਜੀ ।
ਗਵਰਨਮਿੰਟ ਬਿਨਾਂ ਸ਼ਰਤੋਂ ਛੱਡ ਦੇਵੇ ਜਿਹੜੇ ਸਿੰਘਾਂ ਨੂੰ ਕੈਦ ਕਰਾਯਾ ਜੀ ।
ਹੋਯਾ ਫੈਸਲਾ ਇਹੋ ਕਰਤਾਰ ਸਿੰਘਾ ਝਟਾ ਪੱਟ ਐਲਾਨ ਕਢਾਯਾ ਜੀ ।

## ਵਾਕ ਕਵੀ

ਬਿਨਾਂ ਸ਼ਰਤੋਂ ਸਿੰਘ ਰਿਹਾ ਹੋ ਗਏ ਆਪੋ ਆਪਣੇ ਘਰਾਂ ਨੂੰ ਆਇ ਦੇਖੋ ।
ਜਿਹੜੀ ਰਾਹੀਂ ਆਗੂ ਆਇ ਜੇਲ੍ਹਾਂ ਵਿੱਚੋਂ ਲੋਕਾਂ ਬੜੇ ਜਲੂਸ ਕਢਾਇ ਦੇਖੋ ।
ਪਹਿਲਾਂ ਬੱਧੇ ਕਿਹੜੀ ਸੋਚ ਨਾਲ ਹੈ ਸਨ ਫੇਰ ਛੱਡੇ ਕੀਹ ਸੋਚ ਦੁੜਾਇ ਦੇਖੋ ।
ਜਿਹੜੀ ਅਕਲ ਪਿੱਛੋਂ ਆਕੇ ਸੁਖ ਦੇਂਦੀ ਜੇਕਰ ਪਹਿਲਾਂ ਓਹੋ ਆ ਜਾਇ ਦੇਖੋ ।
ਕੰਮ ਵਿਗੜੇ ਕਿਸੇ ਦਾ ਮੂਲ ਨਾਹੀਂ ਕੋਈ ਕਾਸਨੂੰ ਸ਼ਰਮ ਉਠਾਇ ਦੇਖੋ ।
ਜੋ ਹੋਈ ਸੋ ਹੋਈ ਕਰਤਾਰ ਸਿੰਘਾ ਅੱਗੋਂ ਦੋਵੇਂ ਧਿਰਾਂ ਫੜਨ ਰਾਹਿ ਦੇਖੋ ।

## ਤਥਾ

ਥਾਂ ਥਾਂ ਗ੍ਰਿਫਤਾਰੀਆਂ ਬਹੁਤ ਹੋਈਆਂ ਕਿਹੜੀ ਗੇਣਤੀ ਗਿਣ ਗਿਣ ਕਰਾਂ ਏਥੇ ।
ਕਿਦ੍ਹਾ ਕਿਦ੍ਹਾ ਲਿਖਾਂ ਨਾਮ ਪਤਾ ਦੇ ਕੇ ਕਿੱਥੇ ਲਿਖ ਫਹਿਰਿਸਤਾਂ ਧਰਾਂ ਏਥੇ ।
ਕਰਾਂ ਗੇਣਤੀ ਪੁਸਤਕ ਬਹੁਤ ਵਧਦਾ ਏਸ ਗੱਲ ਤੋਂ ਭੀ ਦਿਲੋਂ ਡਰਾਂ ਏਥੇ ।
ਗਲਾਂ ਔਖੀਆਂ ਇਹੰ ਕਰਤਾਰ ਸਿੰਘਾ ਵਰਕੇ ਕਿਸ ਤਰ੍ਹਾਂ ਲਿਖਕੇ ਭਰਾਂ ਏਥੇ ।

## ਵਾਕ ਕਵੀ

ਕਈ ਹੋਰ ਛੋਟੇ ਮੋਟੇ ਮਾਮਲੇ ਹੋਏ ਕਾਲੀ ਪੱਗ ਦੇ ਕਦੇ ਕ੍ਰਿਪਾਨ ਦੇ ਜੀ ।
ਚਾਰ ਫੜੇ ਗਏ ਚਾਰ ਬਰੀ ਹੋਏ ਰਾਜਨੀਤੀ ਚਾਲਾਂ ਲੋਕ ਜਾਨ ਦੇ ਜੀ ।
ਖਿੱਚ ਵਧ ਗਈ ਪੰਥ ਸਰਕਾਰ ਅੰਦਰ ਇਕ ਦੂਜੇ ਨੂੰ ਦੋਇ ਗਿਰਦਾਨ ਦੇ ਜੀ ।
ਸ਼ਾਂਤੀ ਆਵੇ ਨਾ ਨਜ਼ਰ ਕਰਤਾਰ ਸਿੰਘਾਂ ਭਾਣਾ ਵਰਤਯਾ ਵਿੱਚ ਜਹਾਨ ਦੇ ਜੀ ।

## ਗੁਰਦ੍ਵਾਰਾ ਨੁਨਾਰ ਜ਼ਿਲ੍ਹਾ ਸਿਆਲਕੋਟ

ਸਿਆਲਕੋਟ ਦੇ ਜ਼ਿਲ੍ਹੇ ਦੇ ਵਿਚ ਸਮਝੋ ਇਕ ਪਿੰਡ ਹੈ ਨਾਮ ਨੁਨਾਰ ਭਾਈ ।
*ਚਰਨ ਦਾਸ ਮਹੰਤ ਸੀ ਓਸ ਥਾਂ ਦਾ ਧਰਮਸਾਲ ਅੰਦਰ ਮੁਖਤਾਰ ਭਾਈ ।
ਤਿੰਨ ਹਜ਼ਾਰ ਸਲਾਨਾ ਜਾਗੀਰ ਓਹਨੂੰ ਗੁਰਦ੍ਵਾਰੇ ਦੀ ਮਿਲੇ ਵਿਚਾਰ ਭਾਈ ।
ਚਾਲ ਚਲਨ ਗਿਆ ਵਿਗੜ ਓਸਦਾ ਜੀ ਗਿਆ ਸਿੱਖੀਓਂ ਗਿਰ ਗਵਾਰ ਭਾਈ ।

---

*ਹਰਚਰਨ ਦਾਸ

ਮਾਯਾ ਦਈ ਤੀਵੀਂ ਇਕ ਰੱਖ ਕਰਕੇ ਬਦੀ ਕਰੇ ਚੋਰੀ ਬਦਕਾਰ ਭਾਈ ।
ਧਰਮਸਾਲ ਦੀ ਕਰੇ ਨਾ ਮੂਲ ਸੇਵਾ ਡੁੱਬ ਗਿਆ ਓਹ ਵਿਸ਼ੇ ਵਿਕਾਰ ਭਾਈ ।
ਧਰਮਸਾਲ ਬਣੀ ਥਾਂ ਗੁੰਡਿਆਂ ਦੀ ਚਰਚਾ ਕਰਨ ਲੱਗੇ ਨਰ ਨਾਰ ਭਾਈ ।
ਅੰਨੇ ਆਗੂ ਹੋ ਗਏ ਕਰਤਾਰ ਸਿੰਘਾ ਕਿਵੇਂ ਦੇਸ ਦਾ ਕਰਨ ਸੁਧਾਰ ਭਾਈ ।

### ਵਾਕ ਕਵੀ

ਸੰਨ ਉੱਨੀ ਸੌ ਸੋਲ੍ਹਾਂ ਦੇ ਸਾਉਣ ਅੰਦਰ ਉੱਤੇ ਦਾਹਵਾ ਮਹੰਤ ਚਲਾਯਾ ਜੀ ।
ਕੇਸ਼ੋ ਦਾਸ ਦੀ ਖਾਸ ਕਚਹਿਰੀ ਅੰਦਰ ਅੰਤ ਫੈਸਲਾ ਇਹ ਕਰਾਯਾ ਜੀ ।
ਮਿਲੀਆਂ ਬਹੁਤ ਸ਼ਹਾਦਤਾਂ ਲੋਕਾਂ ਵੱਲੋਂ ਛਾਨ ਬੀਨ ਕਰ ਪੁੱਛ ਪੁੱਛਾਯਾ ਜੀ ।
ਨਹੀਂ ਲਾਇਕ ਮਹੰਤ ਕਰਤਾਰ ਸਿੰਘਾ ਦੋਸ਼ੀ ਬਦਮਾਸ਼ ਠਹਿਰਾਯਾ ਜੀ ।

### ੧੫ ਫਰਵਰੀ ੧੯੨੨ ਨੂੰ ਸਿੰਘਾਂ ਨੇ ਮਹੰਤ ਨੰ ਸਮਝਾਨਾ

ਚੱਲੀ ਜਦੋਂ ਸੁਧਾਰ ਦੀ ਲਹਿਰ ਆਕੇ ਸਿੰਘਾਂ ਓਧਰ ਧਯਾਨ ਲਗਾਇ ਦਿੱਤਾ ।
ਖਾਸ ਕਰ ਸਰਦਾਰ *ਬੁਲਾਰੀਆਂ ਨੇ ਮਹੰਤ ਦੇ ਤਈਂ ਜਤਾਇ ਦਿੱਤਾ ।
ਚਾਲ ਆਪਨੀ ਨੂੰ ਕਰ ਠੀਕ ਲੈ ਤੂੰ ਹੈ ਤੇਰੇ ਤਾਈਂ ਸਮਝਾਇ ਦਿੱਤਾ ।
ਸੇਵਾਦਾਰ ਕਮੇਟੀ ਦੇ ਹੋ ਤਾਬੇ ਜਨਮ ਮੁਫਤ ਦੇ ਵਿੱਚ ਗਵਾਇ ਦਿੱਤਾ ।
ਨਹੀਂ ਤਾਂ ਕਬਜ਼ਾ ਪੰਥ ਨੇ ਕਰ ਲੈਣਾ ਪਿੱਛੋਂ ਆਖੀਂ ਨਾ ਦੁੱਖ ਪੁਚਾਇ ਦਿੱਤਾ ।
ਗੱਲ ਮੰਨ ਗਿਆ ਮਹੰਤ ਕਰਤਾਰ ਸਿੰਘਾ ਦਿਲ ਵਿੱਚ ਕੁਝ ਹੋਰ ਰਖਾਇ ਦਿੱਤਾ ।

### ਮਹੰਤ ਨੇ ਕਮੇਟੀ ਦੇ ਹੁਕਮ ਵਿੱਚ ਰਹਿਨਾ ਮੰਨ ਲਿਆ

ਸਬ ਜੱਜ ਕਹਿੰਦੇ ਬਾਬਾ ਝੰਡਾ ਸਿੰਘ ਜੀ ਓਹ ਫੈਸਲਾ ਜਾ ਮੁਕਾਵੰਦਾ ਏ ।
ਤਾਬੇ ਪੰਥ ਦੇ ਸਦਾ ਮਹੰਤ ਰਹਿਗਾ ਲਿਖਤ ਪੜ੍ਹਤ ਸਭ ਕੁਝ ਕਰਾਵੰਦਾ ਏ ।
ਇਕ ਤਲਕੇ ਵਿੱਚੋਂ ਕਮੇਟੀ ਬਣੀ ਬਾਵਾ ਕੰਮ ਸਪੁਰਦ ਕਰਾਵੰਦਾ ਏ ।
ਜੱਥਾ ਰਿਹਾ ਓਥੇ ਕਰਤਾਰ ਸਿੰਘਾ ਨਾ ਕੋਈ ਝਗੜਾ ਹੁੰਦਾ ਹਵਾਵੰਦਾ ਏ ।

---

*ਬੁਲਾਰ ਇਕ ਪਿੰਡ ਦਾ ਨਾਂ ਹੈ ।

## ਮਹੰਤ ਨੇ ਫਸਾਦ ਕਰਨਾ

ਥੋੜ੍ਹੇ ਚਿਰ ਪਿੱਛੋਂ ਫੇਰ ਵਿਗੜ ਖਲਾ ਕੁਝ ਨਾਲ ਬਦਮਾਸ਼ ਰਲਾਇ ਭਾਈ ।
ਝੰਡਾ ਪੁੱਟਕੇ ਕਰੇ ਬੇ ਅਦਬੀ ਜੀ ਜੱਥੇ ਨਾਲ ਫਸਾਦ ਉਠਾਇ ਭਾਈ ।
ਵਿੱਚ ਪੁਲਸ ਨੇ ਆਣਕੇ ਹੱਥ ਪਾਯਾ ਕੁਝ ਸਿੰਘ ਭੀ ਫੜੇ ਫੜਾਇ ਭਾਈ ।
ਹੋਈ ਖਾਨਾ ਤਲਾਸੀ *ਬੁਲਾਰੀਆਂ ਦੀ ਓਹ ਡਾਕੂ ਕਰ ਚਲਾਇ ਭਾਈ ।
ਇਹਨਾਂ ਲੁੱਟਯਾ ਮਾਲ ਮਹੰਤ ਦਾ ਹੈ ਇੱਕ ਦੂੰਹ ਚੀਜ਼ਾਂ ਤਾਈਂ ਹੱਥ ਪਾਇ ਭਾਈ ।
ਇੱਕ ਕੜਛੀ ਤੇ ਇੱਕ ਧੋਤੀ ਪਾਟੀ ਅਤੇ ਇੱਕ ਸਰ੍ਹਾਣਾ ਗਿਣਾਇ ਭਾਈ ।
ਇਹ ਮਹੰਤ ਦਾ ਚੁੱਕ ਸਰਦਾਰ ਲਿਆ ਏ ਬੰਨ੍ਹ ਮੁਲਜ਼ਮ ਕਰ ਚਲਾਇ ਭਾਈ ।
ਖਾਨਦਾਨੀ ਸ੍ਰਦਾਰ ਕਰਤਾਰ ਸਿੰਘਾ ਦੁੱਖ ਉਨ੍ਹਾਂ ਦੇ ਤਈਂ ਪੁਚਾਇ ਭਾਈ ।

## ਵਾਕ ਕਵੀ

ਕੁਝ ਚਿਰ ਸਰਦਾਰਾਂ ਨੂੰ ਖਿੱਚ ਕਰਕੇ ਡੀ.ਸੀ. ਨੇ ਛੱਡ ਛਡਾਯਾ ਜੀ ।
ਖਿਚਾ ਖਿਚੀ ਲੱਗੀ ਰਹੀ ਉਸੇ ਤਰ੍ਹਾਂ ਨਾਹੀਂ ਫੈਸਲਾ ਹੋਯਾ ਹਵਾਯਾ ਜੀ ।
ਜਾਕੇ ਫੇਰ ਸਿੰਘਾਂ ਕਬਜ਼ਾ ਕਰ ਲਿਆ ਧੱਕ ਬਾਹਰ ਮਹੰਤ ਕਢਾਯਾ ਜੀ ।
ਡੀ. ਸੀ. ਨੂੰ ਕੁਝ ਕੁ ਮਿਲੇ ਮੈਂਬਰ ਸਾਰਾ ਓਸ ਨੂੰ ਭੇਦ ਸਮਝਾਯਾ ਜੀ ।
ਡੀ. ਸੀ. ਨੇ ਸੱਦ ਮਹੰਤ ਤਾਈਂ ਫੈਸਲਾ ਕਰ ਜਲਦ ਧਮਕਾਯਾ ਜੀ ।
ਕਦੇ ਮੰਨ ਜਾਂਦਾ ਕਦੇ ਫਿਰ ਜਾਂਦਾ ਓਸ ਆਪਣਾ ਦੀਨ ਗਵਾਯਾ ਜੀ ।
ਇੱਕ ਗੱਲ ਤੇ ਖੜਾ ਨ ਮੂਲ ਹੋਯਾ ਸੁੱਕਾ ਲੈ ਜਵਾਬ ਓਹ ਆਯਾ ਜੀ ।
ਕਬਜ਼ਾ ਪੰਥ ਦਾ ਰਿਹਾ ਕਰਤਾਰ ਸਿੰਘਾ ਬੇੜਾ ਪਾਪ ਦਾ ਦੂਰ ਕਰਾਯਾ ਜੀ ।

## ਤਥਾ

ਗੁਰਦ੍ਵਾਰਾ ਸੁਧਾਰ ਦੀ ਲਹਿਰ ਚੱਲੀ ਰੰਗ ਸਮੇਂ ਨੇ ਭਲਾ ਵਟਾਯਾ ਏ ।
ਸੁੱਤਾ ਪੰਥ ਹੈ ਸੀ ਘੁਕ ਚਿਰਾਂ ਦਾ ਜੀ ਟੁੰਬ ਕੁਦਰਤ ਆਪ ਜਗਾਯਾ ਏ ।
ਜਿਵੇਂ ਪੰਥ ਸੁਧਾਰ ਦਾ ਰਾਹ ਫੜਿਆ ਏਸ ਗ੍ਰੰਥ ਦੇ ਵਿੱਚ ਲਖਾਯਾ ਏ ।

---

*ਨੁਨਾਰ ਦੇ ਨੇੜੇ ਇਕ ਬੁਲਾਰ ਪਿੰਡ ਹੈ ਓਥੋਂ ਦੇ ਸਰਦਾਰਾਂ ਨੇ ਏਸ ਕੰਮ ਵਿਚ ਬੜਾ ਹਿੱਸਾ ਲਿਆ ਸਰਦਾਰ ਸੰਤ ਸਿੰਘ ਗੁਰਚਰਨ ਸਿੰਘ ਪਲੀਡਰ ਹਰਚਰਨ ਸਿੰਘ ਆਦਿ ।

ਜਿਹੜੇ ਥਾਂਵਾਂ ਤੇ ਝਗੜੇ ਹੋਇ ਦੇਖੋ ਹਾਲ ਉਨ੍ਹਾਂ ਦਾ ਫੋਲ ਫੁਲਾਯਾ ਏ ।
ਥੋੜਾ ਥੋੜ੍ਹਾ ਲਿਖਯਾ ਹਾਲ ਸਾਰਿਆਂ ਦਾ ਨਹੀਂ ਬਹੁਤ ਵਧਾਨ ਵਧਾਯਾ ਏ ।
ਜਿਹੜੇ ਸਿੱਧੇ ਕਮੇਟੀ ਦੇ ਆਏ ਕਬਜ਼ੇ ਸਿੱਧਾ ਉਨ੍ਹਾਂ ਦਾ ਨਾਮ ਗਨਾਯਾ ਏ ।
ਸੁਧਾਰ ਖਾਲਸਾ ਗ੍ਰੰਥ ਦਾ ਨਾਮ ਸੋਹਣਾ ਸੋਹਣੇ ਢੰਗ ਦੇ ਉਤੇ ਬਣਾਯਾ ਏ ।
ਪੱਖਵਾਦ ਨ ਏਸਦੇ ਵਿੱਚ ਕੀਤਾ ਨਿਰਪੱਖ ਹੋ ਫੋਟੋ ਖਿਚਾਯਾ ਏ ।
ਬੀਤੇ ਨਵੇਂ ਸਾਕੇ ਲਿਖੇ ਖੂਬ ਝਾਕੇ ਦੂਖ ਦਾਰੂ ਦਾ ਰੰਗ ਦਿਖਾਯਾ ਏ ।
ਯਾਦਗਾਰ ਦੇ ਲਈ ਕਰਤਾਰ ਸਿੰਘ ਇਹ ਲਿਖ ਗ੍ਰੰਥ ਮੁਕਾਯਾ ਏ ।

## ਕਵੀ ਦੀ ਬੇਨਤੀ

ਨਵਾਂ ਨਕਸ਼ਾ ਖਿੱਚਣਾ ਬਹੁਤ ਔਖਾ ਭੁਲ ਜਾਵਣਾ ਕੰਮ ਇਨਸਾਨ ਵੀਰੋ ।
ਇਹ ਨਵੀਆਂ ਜੋੜ ਕਹਾਣੀਆਂ ਜੀ ਹੈਨ ਰੱਖੀਆਂ ਦਾਸ ਅਵਾਨ ਵੀਰੋ ।
ਭੁਲਾਂ ਹੋਈਆਂ ਏਸਦੇ ਵਿੱਚ ਹੋ ਸਨ ਕਰ ਲੈਨੀਆਂ ਠੀਕ ਸੁਜਾਨ ਵੀਰੋ ।
ਦੇਣੀ ਦਾਸ ਨੂੰ ਮੱਦਦ ਸੋਧਣੇ ਦੀ ਕਾਜ ਠੀਕ ਹੋ ਜਾਇ ਆਸਾਨ ਵੀਰੋ ।
ਮੈਂ ਤਾਂ ਸਦਾ ਭੁੱਲਾ ਭੁੱਲਣ ਹਾਰ ਸਗੋਂ ਹੈ ਅਭੁੱਲ ਗੁਰੂ ਭਗਵਾਨ ਵੀਰੋ ।
ਪੰਥ ਬਖਸ਼ ਲਵੇ ਕਰਤਾਰ ਸਿੰਘਾ ਕੂਕਰ ਦਰ ਦਾ ਜਾਨ ਪਛਾਨ ਵੀਰੋ ।

## ਤਥਾ

ਉਨੀ ਸੌ ਉਨਾਸੀਏ ਬਿਕ੍ਰਮੀ ਨੂੰ ਚੇਤਰ ਵਿੱਚ ਗ੍ਰੰਥ ਬਨਾਯਾ ਜੀ ।
ਇਹਦਾ ਹੱਕ ਨ ਕਿਸੇ ਨੂੰ ਮੂਲ ਦਿੱਤਾ ਹੈ ਆਪਣੇ ਪਾਸ ਰਖਾਯਾ ਜੀ ।
ਕੋਈ ਕਰੇ ਹਰਫਾਂ ਵਿੱਚ ਏਸ ਤਾਈਂ ਨ ਛਾਪੇ ਛਪਵਾਏ ਸੁਨਾਯਾ ਜੀ ।
ਵੱਧ ਘੱਟ ਨ ਕਰੇ ਕਰਤਾਰ ਸਿੰਘਾ ਇਹ ਹੈ ਢੰਢੋਰਾ ਫਿਰਾਯਾ ਜੀ ।

## ਕਵੀ ਦਾ ਪਤਾ

ਪਲਟਨ ਨੰਬਰ ਸੰਤਾਲੀ ਜੋ ਸਿੱਖਾਂ ਦੀ ਸੀ ਸਮਾਂ ਓਸ ਦੇ ਵਿੱਚ ਗੁਜ਼ਾਰ ਭਾਈ ।
ਬਰਸ ਚੌਦਾਂ ਆਰਾਮ ਦੇ ਨਾਲ ਕੱਟੇ ਗੁਜ਼ਰ ਗਈ ਜਵਾਨੀ ਆਸਾਰ ਭਾਈ ।
ਚੰਗਾ ਸ਼ਾਨ ਤੇ ਮਾਨ ਵਡਿਆਈ ਪਾਈ ਲੱਖ ਵਾਰ ਹੈ ਸ਼ੁਕਰ ਕਰਤਾਰ ਭਾਈ ।
ਸਾਰੇ ਗ੍ਰੰਥ ਲਿਖੇ ਓਸ ਸਮੇਂ ਅੰਦਰ ਹੋਯਾ ਜਿਨ੍ਹਾਂ ਦਾ ਬੜਾ ਪਰਚਾਰ ਭਾਈ ।

ਇਕ ਸਾਲ ਹੋਯਾ ਪਲਟਨ ਛੱਡ ਦਿੱਤੀ ਪੰਥ ਸੇਵਾ ਦਾ ਕਰ ਪਯਾਰ ਭਾਈ ।
ਲਿਆ ਸੱਦ ਕਮੇਟੀ ਨੇ ਆਉਂਦਿਆਂ ਹੀ ਗੁਰੂ ਪੰਥ ਵੱਡੀ ਕਿਰਪਾ ਧਾਰ ਭਾਈ ।
ਸ੍ਰੀ ਅੰਮ੍ਰਤਸਰ ਦਰਬਾਰ ਸਾਹਿਬ ਦੇ ਗ੍ਰੰਥੀ ਦਾ ਅਧਿਕਾਰ ਭਾਈ ।
ਰਾਮਦਾਸ ਸਤਿਗੁਰੂ ਜੀ ਸ਼ਰਨ ਲਾਯਾ ਨੀਚ ਕੀਟ ਤੇ ਕਰ ਉਪਕਾਰ ਭਾਈ ।
ਏਸ ਪਦਵੀ ਦੇ ਯੋਗ ਦਾਸ ਨਹੀਂ ਸੀ ਕੀਤੀ ਮੇਹਰ ਸਤਿਗੁਰ ਦਤਾਰ ਭਾਈ ।
ਹੁਣ ਦੇ ਨਿਭਾ ਕਰਤਾਰ ਸਿੰਘਾ ਬਿਰਦ ਦੀ ਲਾਜ ਵਿਚਾਰ ਭਾਈ ।

## ਕਵੀ ਦੀ ਬੇਨਤੀ ਸਤਿਗੁਰਾਂ ਪਾਸ

ਸਤਿਗੁਰੂ ਗਰੀਬ ਨਿਵਾਜ਼ ਤੂੰ ਹੈ ਲਾਜ ਨਾਮ ਦੀ ਹੁਣ ਰਖਾ ਦੇਵੀਂ ।
ਤੂੰ ਸ਼ਰਨ ਲਾਯਾ ਤੇਰਾ ਹੋ ਚੁੱਕਾ ਸ਼ਰਨ ਪਏ ਦੀ ਤੋੜ ਨਿਭਾ ਦੇਵੀਂ ।
ਭਲਾ ਬੁਰਾ ਗਰੀਬ ਨਿਵਾਜ਼ ਤੇਰਾ ਕੂਕਰ ਦਰ ਦਾ ਨਾਹਿੰ ਧਕਾ ਦੇਵੀਂ ।
ਗੁਰ ਪੀਰਾਂ ਦੇ ਘਰ ਦੀ ਕਾਰ ਔਖੀ ਔਖੀ ਘਾਟੀਓਂ ਪਾਰ ਲੰਘਾ ਦੇਵੀਂ ।
ਹਾਂ ਜਾਣਦਾ ਯੋਗ ਨ ਏਸ ਥਾਂ ਦੇ ਪਰ ਸਾਂਗ ਹੁਣ ਤੋੜ ਚੜ੍ਹਾ ਦੇਵੀਂ ।
ਤੇਰੀ ਮਾਯਾ ਤੋਂ ਸਤਿਗੁਰੂ ਬਚ ਜਾਵਾਂ ਮਿਹਰ ਕਰਕੇ ਆਪ ਬਚਾ ਦੇਵੀਂ ।
ਜੜ੍ਹ ਮਾਯਾ ਤੋਂ ਆਪ ਮੈਂ ਬੱਚ ਸੱਕਾਂ ਚੇਤੰਨ ਤੋਂ ਤੂੰ ਛੁਡਵਾ ਦੇਵੀਂ ।
ਮਾਯਾ ਜੜ੍ਹ ਚੇਤੰਨ ਦਾ ਹੜ ਏਥੇ ਬੇੜਾ ਰੁੜ੍ਹੇ ਨਾਹੀਂ ਬੰਨੇ ਲਾ ਦੇਵੀਂ ।
ਏਥੇ ਈਰਖਾ ਦ੍ਵੈਤ ਹਨੇਰ ਚੜਯਾ ਉੱਡ ਜਾਂ ਨ ਫੜ ਠਹਿਰਾ ਦੇਵੀਂ ।
ਟੇਢੀ ਚਾਲ ਹੈ ਏਥੋਂ ਦੇ ਵਾਦੀਆਂ ਦੀ ਓਹਲੇ ਓਨ੍ਹਾਂ ਦੀ ਨਜ਼ਰੋਂ ਕਰਾ ਦੇਵੀਂ ।
ਡੈਨ ਈਰਖਾ ਖਾ ਨ ਜਾਇ ਮੈਨੂੰ ਗਲ ਮਿਹਰ ਦਾ ਜੰਤ੍ਰ ਪਵਾ ਦੇਵੀਂ ।
ਔਖੀ ਨੌਕਰੀ ਸਦਾ ਦਾਨਾ ਕਹਿੰਦੇ ਪਤ ਆਬਰੂ ਰੱਖ ਦਿਖਾ ਦੇਵੀਂ ।
ਮੈਨੂੰ ਝੂਠੀ ਖੁਸ਼ਾਮਦ ਆਵੰਦ ਨਹੀਂ ਭੈੜੀ ਏਸ ਵਾਦੀ ਤੋਂ ਹੱਟਾ ਦੇਵੀਂ ।
ਕੰਮ ਬਿਨਾਂ ਖੁਸ਼ਾਮਦੋਂ ਨਿਕਲਦੇ ਨਹੀਂ ਗੱਡੀ ਜਿਲ੍ਹਨੇ ਨਾਹਿੰ ਫਸਾ ਦੇਵੀਂ ।
ਜਿਵੇਂ ਸਾਂਗ ਰਚਿਆ ਤਿਵੇਂ ਤੋੜ ਚਾੜ੍ਹੀਂ ਅੰਗ ਸੰਗ ਰਹੀਂ ਨਾਹਿ ਭੁਲਾ ਦੇਵੀਂ ।
ਮੁੱਖ ਉਜਲਾ ਰੱਖ ਕਰਤਾਰ ਸਿੰਘਾ ਪਿਛੇ ਨਿਭੀ ਜਿਉਂ ਅੱਗੇ ਨਭਾ ਦੇਵੀਂ ।

- 0 -

